ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

# ਸਚਿਆਰ

1989

**ਅਟੱਲ ਪ੍ਰਤਾਪੀ ਆਗਮਨ ਸ਼ਤਾਬਦੀ ਅੰਕ** **ਚੇਤਰ ੨੦੪੬**



ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ

ਦੋਨੋ ਭਈਆ ਏਕ ਸਰੂਪ ਕਰ ਭਾਸੇ। ਸਤਿਗੁਰ ਆਪ ਮੁਖੋ ਪ੍ਰਗਾਸੇ ॥

(ਸੌਸਾਖੀ ਸ੍ਰੀ ਮੁਖਵਾਕ ਪਾਤਸਾਹੀ ੧੦ਵੀਂ)




ਸਤਿਗੁਰੂ ਹਰੀ ਸਿੰਘ ਜੀ ਆਪਨੇ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ ਗਮਨ ਬਾਦ ਅੰਗ੍ਰੇਜ ਦੀ ਸਖਤੀਆਂ ਦੇ ਬਾਵਜੂਦ ੩੪ ਸਾਲ ਤੱਕ ਸਿਖੀ ਹਰੀ ਰਖੀ।




ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਮਾਤਾ, ਮਾਤਾ ਜੀਵਨ ਕੌਰ ਜੀ



ਮਾਤਾ ਭੁਪਿੰਦਰ ਕੌਰ ਜੀ (ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਮਹਿਲ)



ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਨਾਲ ਖੜੇ ਹਨ ਸ੍ਰੀ ਮਹਾਰਾਜ ਬੀਰ ਸਿੰਘ ਜੀ



ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਆਪਣੇ ਅੰਤਲੇ ਦਿਨਾਂ ਵਿਚ ਮੇਰੀਜ ਬੁਆਏ ਘੋੜੇ ਤੇ ਸਵਾਰ ਮੰਡੀ ਹਿ. ਪ੍ਰਦੇਸ



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਸੁਆਗਤ ਕਰਦੇ ਹੋਏ ।



ਸੇਠ ਖਜ਼ਾਨ ਸਿੰਘ ਜੀ'ਇਨਸਾਫ' ਆਪਣੇ ਸਪੁਤ੍ਰ ਸੇਠ ਅਵਤਾਰ ਸਿੰਘ ਅਤੇ ਧਰਮ ਸਿੰਘ ਸਪੁਤਰ ਸੇਠ ਅਵਤਾਰ ਸਿੰਘ(ਵਡੇ) ਸੰਤਾ ਸਿੰਘ ਸਪੁਤ੍ਰ ਸੇਠ ਜਸਪਾਲ ਸਿੰਘ ਨਾਲ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹਜ਼ੂਰੀ ਵਿਚ

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨਸਲ ਸੁਧਾਰ ਵਿਚ ਘੋੜਿਆਂ ਦੇ ਆਰਮੀ ਹੋਰਸ ਸ਼ੋਅ ਸਮੇਂ ਅਵਲ ਆਈ ਘੋੜੀ ਡਾਸਿੰਗ ਗਰਲ ਤੇ ਉਸਦੇ ਬਚੇ ਨਾਲ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਤੇ ਸ੍ਰੀ ਮਹਾਰਾਜ ਬੀਰ ਸਿੰਘ ਜੀ ਨਾਲ ਖਲੋਤੇ ਹੋਏ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸ੍ਰੀ ਜੀਵਨ ਨਗਰ ਸਥਾਪਨਾ ਦਿਵਸ ਦੇ ਸਮੇਂ ਕੀਰਤਨ ਵਿਚ ਦਰਸ਼ਨ ਦਿੰਦੇ ਹੋਏ



ਇਲਾਹਾਬਾਦ ਦੇ ਕਿਲੇ ਵਿਚ(ਜਿਥੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਰੋਕਿਆ ਸੀ) ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ, ਜਨਰਲ ਤਾਰਾ ਸਿੰਘ ਬਲ ਤੇ ਫੌਜੀ ਅਧਿਕਾਰੀਆਂ ਨਾਲ ਦਰਸਨ ਦਿੰਦੇ ਹੋਏ।



ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਭੈਣੀ ਸਾਹਿਬ ਅਸੂ ਦੇ ਮੇਲੇ ਤੇ ਕਥਾ ਕਰਦੇ ਹੋਏ ਖਬੇ ਤੋਂ ਸਜੇ ਬੈਠੇ ਹੋਏ(੧) ਦਰਿਆ ਸਿੰਘ (ਖੜੌਤੇ) (੨) ਸੰਤ ਹਜ਼ੂਰ ਸਿੰਘ ਭੂਰੀ ਵਾਲੇ(੩) ਸ੍ਰ. ਅਨੂਪ ਸਿੰਘ ਰਾਜਜੰਗ(੪) ਸ੍ਰ. ਸ਼ਾਮ ਸਿੰਘ ਮੇਰਠ(੫) ਸੰਤ ਬਹਾਦਰ ਸਿੰਘ ਚੌਰੀ ਬਰਦਾਰ(੬) ਲਾਭ ਸਿੰਘ ਡਰੈਵਰ ਸ੍ਰੀ ਭੈਣੀ ਸਾਹਿਬ(੭) ਜਥੇਦਾਰ ਅਤਾਰ ਸਿੰਘ(੮) ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ(੯) ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ(੧੦) ਸ੍ਰੀ ਮਹਾਰਾਜ ਬੀਰ ਸਿੰਘ ਜੀ(੧੧) ਸੂਬਾ ਮੀਹਾ ਸਿੰਘ ਜੀ (ਪੋਥੀ ਤੋਂ ਪਾਠ ਕਰਦੇ ਹੋਏ)(੧੨) ਸੰਤ ਆਲਾ ਸਿੰਘ ਜੀ(੧੩) ਸੰਤ ਸੁੰਦਰ ਸਿੰਘ ਫਰੀਦ(੧੪) ਸੰਤ ਵਰਿਆਮ ਸਿੰਘ ਸਮਸਾ(੧੫) ਸੂਬਾ ਨਾਹਰ ਸਿੰਘ (ਖਲੌਤੇ) (੧੬) ਸੰਤ ਪੂਰਣ ਸਿੰਘ ਜੀ ਮੋੜ(੧੭) ਬਾਬਾ ਸਾਵਣ ਸਿੰਘ ਮਹਾਰਾਜ ਰਾਧਾ ਸਵਾਮੀ



ਪੰਜਾਬ ਪਸ਼ੂ ਵਿਗਿਆਨ ਕਾਲਜ, ਹਿਸਾਰ ਦੇ ਵਿਦਿਆਰਥੀਆਂ ਨੂੰ ਸਚੇ ਪਾਤਸ਼ਾਹ ਜੀ ਪ੍ਰਸਾਦ ਛਕਾਉਂਦੇ ਹੋਏ ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਰੂਸ ਦੇ ਰਾਸ਼ਟਰਪਤੀ ਬੁਲਗਾਨਿਨ ਤੇ ਪ੍ਰਧਾਨ ਮੰਤਰੀ ਖਰੂਸਚੇਵ ਨੂੰ ਆਪਣੇ ਪਸ਼ੂ ਦਿਖਾਉਂਦੇ ਹੋਏ,ਨਾਲ ਪੰਜਾਬ ਦੇ ਮੁਖ ਮੰਤਰੀ ਲਾਲਾ ਭੀਮ ਸੈਨ ਸੱਚਰ ਅਤੇ ਉਨਤੀ ਮੰਤਰੀ ਸ੍ਰ. ਪ੍ਰਤਾਪ ਸਿੰਘ ਕੈਰੋਂ

INDIAN HOSIERY MACHINE MAKERS
(REGISTERED)
Hospital Road Ludhiana

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਪੰਡਤ ਜਵਾਹਰ ਲਾਲ ਨਹਿਰੂ ਨਾਲ, ਇਨ੍ਹਾਂ ਨਾਲ ਖੜੇ ਹਨ (੩) ਮਹਿਤਾ ਰਟ ਖੰਨਾ(੪) ਚਕ੍ਰਵਰਤੀ ਜੀ,(੫) ਬਾਬਾ ਨਿਹਾਲ ਸਿੰਘ ਲਾਹੌਰ,(੬) ਨੂਰ ਮਹੁੰਮਦ ਮਨੈਂਜਿੰਗ ਡਰਾਇਕਟਰ ਆਫ ਦੀ ਵਰਕਸ

ਸਤਿਜੁਗ ਦੇ ਸਹਿਯੋਗੀ


ਸੰਤ ਰਣਜੀਤ ਸਿੰਘ ਜੀ ਬਾਜਵਾ ਕਨੇਡਾ


ਸੰਤ ਬਲਵੰਤ ਸਿੰਘ ਜੀ ਰੂਪਰਾਏ
ਬ੍ਰਮਿੰਘਮ ਯੂ. ਕੇ.

੧ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

ਜਿਲਦ- ੬੫

(ਨੰ: ੧੨-੧੩-੧੪)

# ਸਤਿਜੁਗ

ਸ੍ਰੀ ਜੀਵਨ ਨਗਰ (ਸਿਰਸਾ)

ਵੀਰਵਾਰ ੭ ਵੈਸਾਖ ੨੦੪੭(੧੯ ਅਪ੍ਰੈਲ ੧੯੯੦)ਸੰਮਤ ਸ੍ਰੀ ਸਤਿਗੁਰੂ ਰਾਮ ਸਿੰਘ ਜੀ ੧੭੫

ਅਟੱਲ ਪ੍ਰਤਾਪੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ

ਆਗਮਨ ਸ਼ਤਾਬਦੀ

## ਅੰਕ

ਆਪਣੇ ਪਾਠਕਾਂ ਨੂੰ

ਸ ਮ ਰ ਪ ਤ

ਚੇਤਰ ਵਦੀ ਤੀਜ ਸੰਮਤ ੨੦੪੬

ਸੰਪਾਦਕ- ਆਤਮਾਸਿੰਘ 'ਸਨਖਤਰਵੀ'
ਆਤਮਾ ਸਿੰਘ 'ਜੌਹਲ'

ਕੀਮਤ— ੧੫)ਰੁਪੈ

ਸ ਸ

ਮ ਮ

ਰ

ਪ ਪ

ਤ ਤ

ਨਾਮਧਾਰੀ ਪੰਥ ਦੇ ਬੰਦੀ ਛੋੜ, ਧਰਮ ਰਖਿਅਕ,
ਗਊ ਗ੍ਰੀਬ ਦੇ ਪ੍ਰਤਿ ਪਾਲਿਕ, ਪਿਆਰ ਸਮਰਾਟ,
ਨਿਥਾਵਿਆਂ ਦੇ ਥਾਂ, ਦੇਸ਼, ਕੌਮ, ਤੇ ਪੰਥਕ
ਏਕਤਾ ਦੇ ਪ੍ਰਤੀਕ, ਵਿਸ਼ ਅਮਨ ਦੇ ਇੱਛਕ,
ਅੰਤ੍ਰਜਾਮੀ ਅਟੱਲ ਪ੍ਰਤਾਪੀ
ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ
ਆਗਮਨ ਸ਼ਤਾਬਦੀ ਸਮੇਂ
ਸਮੂਹ ਨਾਮਧਾਰੀ ਸੰਗਤ
ਵਲੋਂ ਸ-ਪ੍ਰੇਮ
ਸਮਰਪਤ

—o—

ਸ੍ਰੀ ਹਰਬੰਸ ਸਿੰਘ ਪ੍ਰਿੰਟਰ ਤੇ ਪਬਲਿਸ਼ਰ ਦੇ ਪ੍ਰਬੰਧ ਨਾਲ ਸ੍ਰੀ ਸਤਿਗੁਰੂ ਰਾਮ ਹਰੀ ਪ੍ਰੈਸ ਸ੍ਰੀ ਜੀਵਨ ਨਗਰ(ਸਿਰਸਾ) ਵਿਚ ਛਪਿਆ,ਦਫਤਰ ਸਤਿਜੁਗ ਸ੍ਰੀ ਜੀਵਨ ਨਗਰ(ਸਿਰਸਾ)ਵਿਚੋਂ ਪ੍ਰਕਾਸ਼ਤ ਹੋਇਆ (ਨਾਮਧਾਰੀ ਪੰਥ ਵਾਸਤੇ) ਐਡੀਟਰ ਹਰਬੰਸ ਸਿੰਘ।

# ਵਿਸ਼ਯ-ਦਰਪਨ


| ਵਿਸ਼ਯ | ਲੇਖਕ | ਪੰਨਾ |
|---|---|---|
| ੧ ਭਾਵਨਿਕ ਮੰਗਲ | ਗੁਰਬਾਣੀ | ੧ |
| ੨ ਸੰਪਾਦਕੀ ਲੇਖ | ਆਤਮਾ ਸਿੰਘ ਸਨਖਤ੍ਰਵੀ | ੨ |
| ੩ ਗਊ ਗ੍ਰੀਬ ਦੇ ਪਾਲਕ | ਸ੍ਰੀ ਮਹਾਰਾਜ ਬੀਰ ਸਿੰਘ ਜੀ | ੧੦ |
| ੪ ਅਰਜ਼ਈ ਕਵਿਤਾ | ਸਰਦੇਵ-ਬੈਂਕੋਕ | ੧੭ |
| ੫ ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ | ਪੰ: ਗੁਪਾਲ ਸਿੰਘ ਜੀ ਗਿ. ਮਾਰਤੰਡ | ੧੮ |
| ੬ ਤੇਰੀ ਤਸਵੀਰ ਹੋਵੇ ਕਵਿਤਾ | ........................ | |
| ੭ ਇਕ ਸੁਹਾਵਣੀ ਯਾਦ | ਪੰਡਿਤ ਰਾਜਿੰਦ੍ਰ ਸਿਘ ਜੀ ਗੁਰੂਸਰ | ੨੪ |
| ੮ ਚਮਤਕਾਰ ਦਰਸ਼ਨ | ਸੰਤ ਤੇਜਾ ਸਿੰਘ ਜੀ'ਕਵਲ' ਦਿਲੀ | ੨੯ |
| ੯ ਇਕ ਮੰਗ ਕਵਿਤਾ | ਸੰਤ ਇਕਬਾਲ ਸਿੰਘ ਮਨਚੰਦਾ ਬੈਂਕੋਕ | ੩੫ |
| ੧੦ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਅਤੇ ਅਜਾਦੀ ਸੰਗ੍ਰਾਮ | ਸੰਤੋਖ ਸਿੰਘ ਜਮਨਾ ਨਗਰ | ੩੬ |
| ੧੧ ਇਕ ਨਵਾਂ ਬਹਿਸ਼ਤ ਸਜਾਇਆ ਏ ਕਵਿਤਾ | ਲਖਵਿੰਦ੍ਰ ਸਿੰਘ ਬਾਜਵਾ | ੪੬ |
| ੧੨ ਦੋਸਤ ਦੇ ਵਖਰੇਵੇਂ ਕਈ ਨੰ: ੧ | ਸ੍ਰੀ ਮਾਨ ਸੰਤ ਸਵਰਨ ਸਿੰਘ ਜੀ ਸਨੇਹੀ ਐਮ. ਏ. | ੪੭ |
| ੧੩ ਵਿਛੋੜਾ ਕਵਿਤਾ | ਸ੍ਰੀ ਗੁਰਦਿਆਲ ਸਿੰਘ ਮੌਜੀ ਰਾਣੀਆਂ | ੫੬ |
| ੧੪ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਪਹਿਲੀ ਸਿਆਮ ਫੇਰੀ | ਇਕਬਾਲ ਸਿੰਘ ਮਨਚੰਦਾ | ੭੭ |
| ੧੫ ਅਣ ਗਣਤ ਚੋਜ | ਬੈਂਕੋਕ | ੭੦ |
| ੧੬ ਰੁਬਾਈਆਂ | ਸ਼ਿੰਗਾਰਾ ਸਿੰਘ ਧਰਮਪੁਰਾ | ੮੧ |
| ੧੭ ਅਮਰ ਸੁਨਹਿਰੀ ਮੁਨਾਰੇ | ਸੰਤ ਜਗਤ ਸਿੰਘ ਚਾਵਲਾ ਲੰਪਾਂਗ | ੮੨ |
| ਦੋਸਤ ਦੇ ਵਖਰੇਵੇਂ ਕਈ | ਪਿਛੇ ਤੋਂ ਅਗੇ ਸ੍ਰੀ ਸਨੇਹੀ ਜੀ | ੮੯ |
| ੧੮ ਜਨਮ ਸ਼ਤਾਬਦੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ- | ਸੰਤ ਦਲੀਪ ਸਿੰਘ ਲੁਧਿਆਣਾ | ੧੦੧ |
| ੧੯ ਗਜ਼ਲ | ਗੁਰਦਿਆਲ ਸਿੰਘ ਪ੍ਰੀਤ | ੧੦੪ |
| ੨੧ ਸਮਾਜਵਾਦੀ ਸਤਿਗੁਰੂ | ਪ੍ਰੋ. ਤਾਰਾ ਸਿੰਘ ਅਨਜਾਣ | ੧੦੫ |
| ੨੨ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੀਵਨ- | ਸ੍ਰੀ ਨਿਰੰਜਨ ਸਿੰਘ ਜੀ ਜਯੋਤੀ | ੧੦੮ |
| ੨੨ ਸਤਿਗੁਰੂ ਪ੍ਰਤਾਪ ਸਿੰਘ | ਪ੍ਰੋ: ਹਾਕਮ ਸਿੰਘ ਰੁਪਾਣਾ | ੧੧੩ |
| ੨੩ ਦਰਸ਼ਨ ਵਡ ਪ੍ਰਤਾਪੀ ਦਾ ਕਵਿਤਾ | ਸ੍ਰੀ ਹਰਬੰਸ ਸਿੰਘ ਮੈਨੇਜਰ | ੧੧੫ |
| ੨੪ ਸਤਿਗੁਰੂ ਪ੍ਰਤਾਪ ਸਿੰਘ ਸ਼ਤਾਬਦੀ ਮਨਾਉਣ ਬਾਰੇ ਵਿਚਾਰ | ਸ੍ਰ. ਬਚਨ ਸਿੰਘ ਜੀ ਰੀਟਾਇਰ ਇੰਨਜਿਰੀਅਰ | ੧੧੬ |
| ੨੫ ਗੁਰੂ ਮਹਿਮਾਂ ਕਵਿਤਾ | ਨਿਸ਼ਾਨ ਸਿੰਘ ਜੋਹਲ ਅੰਮ੍ਰਿਤਸਰ | ੧੨੪ |
| ੨੬ ਸਤਿਗੁਰੂ ਪ੍ਰਤਾਪ ਸਿੰਘ ਤੇ ਹਾਸਰਸ | ਮਾ. ਅਜੀਤ ਸਿੰਘ ਚੀਮਾ | ੧੨੫ |
| ੨੭ ਰੁਬਾਈਆਂ | ਸਨਖਤ੍ਰਵੀ | ੧੨੮ |
| ੨੮ ਗੁਰੂ ਜਸ | ਸੰਤ ਜੈ ਸਿੰਘ ਹਟੀਵਾਲਾ ਸ੍ਰੀ ਜੀਵਨ ਨਗਰ | ੧੨੯ |
| ੨੯ ਵਿਰਲਾਪ | ਆਤਮਾ ਸਿੰਘ ਜੋਹਲ | ੨੩੧ |
| ੩੦ ਮੈਂ ਸੱਚ ਕਹਿ ਰਹੀ ਹਾਂ | ਬੀਬੀ ਜਸਬੀਰ ਕੌਰ ਸ਼ਿਮਲਾ | ੧੩੨ |

| ਵਿਸ਼ਯ | ਲੇਖਕ | ਪੰਨਾ |
|---|---|---|
| ੩੧ ਅਖੀ ਡਿਠਾ ਕੌਤਕ | ਸੰਤ ਗੁਰਬਚਨ ਸਿੰਘ ਜੀ ਸੇਕਟ੍ਰੀ | ੧੩੪ |
| ੩੨ ਰੁਬਾਈ | ਗੁਰਦੇਵ ਸਿੰਘ ਮਸ਼ੀਨ ਮੈਨ | ੧੩੪ |
| ੩੩ ਮੌਕੇ ਦਾ ਅਵਤਾਰ ਸਤਿਗੁਰੂ ਪ੍ਰਤਾਪ ਸਿੰਘ | ਸ੍ਰ. ਹਰੀ ਸਿੰਘ ਵਡਾਣੀਆ ਕਰੀਵਾਲਾ | ੧੩੫ |
| ੩੪ ਦੋ ਰੁਬਾਈਆਂ | ਸ੍ਰੀ ਸੁਰਜੀਤ ਸਿੰਘ ਮਸ਼ੀਨਮੈਨ | ੧੩੮ |
| | ਸੁਖਵਿੰਦ੍ਰ ਸਿੰਘ ਕੰਪਾਜੀਟਰ | |
| ੩੫ ਅਟਲ ਪ੍ਰਤਾਪੀ ਦੀ ਯਾਦ | ਸ੍ਰੀ ਆਤਮਾ ਸਿੰਘ ਜੋਹਲ | ੧੩੯ |
| ੩੬ ਪ੍ਰੇਤ ਜੂਨੀ ਦਾ ਉਧਾਰ | ਭਾਈ ਟਹਿਲ ਸਿੰਘ ਲਾਡਪੁਰ ਕਿਆਮ ਪੁਰੀਆ | ੧੪੨ |
| ੩੭ ਘਟ ੨ ਦੀ ਜਾਨਣ ਹਾਰ ਸਤਿਗੁਰੂ ਪ੍ਰਤਾਪ ਸਿੰਘ | ਡਾ. ਧਿਆਨ ਸਿੰਘ ਦਿਲੀ ਸੇਕਟ੍ਰੀ | ੧੪੪ |
| ੩੮ ਗੁਰੂ ਪ੍ਰਤਾਪ ਆਇਆ ਬੰਜਰੀ ਬਹਾਰਾਂ ਨੂੰ ਕਵਿਤਾ | ਹਰਭਜਨ ਸਿੰਘ ਰਾਜਾ | ੧੪੮ |
| ੩੯ ਸਤਿਗੁਰੂਪ੍ਰਤਾਪ ਸਿੰਘਜੀ ਨਾਲ ਹੋਏ ਅਭੁਲ ਬਚਨ ਬਿਲਾਸ | ਬਾਬੂ ਕਰਤਾਰਸਿੰਘ | ੧੪੯ |
| ੪੦ ਪੂਰਬੀ ਸੰਸਕ੍ਰਿਤੀ ਦੇ ਅਲੰਬ੍ਰਦਾਰ ਸਤਿਗੁਰੂ ਪ੍ਰਤਾਪ ਸਿੰਘ | ਮਾ. ਨਿਹਾਲ ਸਿੰਘ | ੧੫੨ |
| ਗੁਰੂ ਪਰਖਣਾ | ਸ੍ਰ. ਕਰਤਾਰ ਸਿੰਘ ਜੀ ਬਿਜਲੀ ਵਾਲੇ ਦਿਲੀ | ੧੫੯ |
| **ਕਾਵਯ-ਗੁਲਦਸਤਾ** | | |
| ਤੇਰੇ ਜੇਹੀ ਆਤਮਾ | ਬਖਸ਼ੀ ਸਿੰਘ ਆਦਲ | ੧੬੦ |
| ਵਧ ਚੰਨੋ ਸੀ ਮਾਹੀ ਪ੍ਰਕਾਸ਼ ਤੇਰਾ | ਮਾ. ਹਰਸਾ ਸਿੰਘ ਬਾਠ | ੧੬੧ |
| ਐ ਹਜ਼ੂਰਿ ਬਾਦਸ਼ਾਹ | ਸੰਤ ਤੇਜਾ ਸਿੰਘ ਜੀ ਕੰਵਲ ਦਿਲੀ | ੧੬੨ |
| ਪਿਆਰ ਮੁਸਕਣੀ | ਆਤਮਾ ਸਿੰਘ ਸਨਖਤ੍ਰਵੀ | ੧੬੩ |
| ਮਿਕਨਾਤੀਸੀ- ਤਕਣੀ | ਜੋਰਾ ਸਿੰਘ ਨਾਮਧਾਰੀ | ੧੬੪ |
| ਅਟਲ ਪ੍ਰਤਾਪੀ ਮਹਿਮਾਂ | | |
| ਡੇਰੀ ਵਾਲਾ ਪੀਰ | ਸੰਤ ਇਕਬਾਲ ਸਿੰਘ ਮਨਚੰਦਾ | ੧੬੫ |
| ਚਾਨਣਾ ਜਹਾਨ ਦਾ(ਸਮਸਿਆ) | ਹਰਭਜਨ ਸਿੰਘ ਰਾਜਾ | ੧੬੬ |
| | ਗੁਰਮੇਲ ਸਿੰਘ ਧੰਜਲ | |
| " | ਸੰਤ ਗੁਰਬਖਸ਼ ਸਿੰਘ ਰਾਮਪੁਰੀ | ੧੬੭ |
| ਖਾਲੀ ਕਵਿਤਾ | ਹਰਭਜਨ ਸਿੰਘ ਪ੍ਰਵਾਨਾ | ੧੬੮ |
| ਪੰ. ਜਵਾਹਰ ਲਾਲ ਦੇ ਨਾਮਧਾਰੀਆਂ ਨਾਲ ਸਬੰਧ | ਦੇਵਿੰਦਰ ਸਿੰਘ ਗਿਲ ਜੀਆ ਨਥਾ | ੧੬੯ |
| ੧ ਗੋਮਾਤਾ ਕੀ ਰਛਿਆ ਕੇ ਲੀਏ (ਹਿੰਦੀ ਫੀਚਰ) | ਸ੍ਰੀ ਬਿਸੰਭਰ ਦਾਸ ਜੀ ਸ਼ਰਮਾ | |
| ੨ ਸਚੇ ਗੁਰੂ ਭਗਤ | ਸ੍ਰੀ ਰਾਧਾ ਕ੍ਰਿਸ਼ਨ ਜੀ ਬਜਾਜ | ੪ |
| ੩ ਗੋ ਰਛਿਆ ਕਾ ਪ੍ਰਤੀਕ ਨਾਮਧਾਰੀ ਸੰਪ੍ਰਦਾਇ | ਸ੍ਰੀ ਤੇਗ ਰਾਮ ਜੀ ਸਾਹਿਬ.ਵਿਧਾਇਕ | ੬ |
| ੪ ਕਲਿਜੁਗ ਕੇ ਗਊਭਕਤ | ਸ੍ਰੀ ਬਿਸੰਭਰ ਦਾਸ | ੮ |

ਦੋਨੋ ਭਈਆ ਏਕ ਸਰੂਪ ਕਰ ਭਾਸੇ। ਸਤਿਗੁਰ ਆਪ ਮੁਖੋ ਪ੍ਰਗਾਸੇ॥

(ਸੋਸਾਖੀ ਸ੍ਰੀ ਮੁਖਵਾਕ ਪਾਤਸ਼ਾਹੀ ੧੦ਵੀਂ)




ਸਤਿਗੁਰੂ ਹਰੀ ਸਿੰਘ ਜੀ ਆਪਨੇ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ ਗਮਨ ਬਾਦ ਅੰਗ੍ਰੇਜ਼ ਦੀ ਸਖਤੀਆਂ ਦੇ ਬਾਵਜੂਦ ੩੪ ਸਾਲ ਤੱਕ ਸਿਖੀ ਹਰੀ ਰਖੀ।

੧ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

ਚਰਨ ਕਮਲ ਕੀ ਓਟਿ ਉਧਰੇ ਸਗਲ ਜਨ । ਸੁਣਿ ਪਰਤਾਪ ਗੋਵਿੰਦ ਨਿਰਭਉ ਭਏ ਮਨ ।

# ਸਤਿਜੁਗ

ਦਾ

ਅਟੱਲ ਪ੍ਰਤਾਪੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ

## ਸ਼ਤਾਬਦੀ ਅੰਕ

ਸੰਪਾਦਕ—ਆਤਮਾ ਸਿੰਘ ਨਿਰਮਲ

ਸਤਿਜੁਗ (ਅਟੱਲ ਪ੍ਰਤਾਪੀ ਆਗਮਨ ਸ਼ਤਾਬਦੀ ਅੰਕ) ਚੇਤ੍ਰ ੨੦੪੬

2046

ਸਰਗੁਣ ਸਰੂਪੀ ਗੁਰੂਦੇਵ ਸ੍ਰੀ ਸਤਿਗੁਰੂ ਜੀ ਦਾ :-

### ਭਾਵਨਿਕ—ਮੰਗਲ

ਪਉੜੀ:- ਸੋ ਸਤਿਗੁਰੁ ਸੇਵਿਹੁ ਸਾਧ ਜਨੁ ਜਿਨਿ ਹਰਿ ਹਰਿ ਨਾਮੁ ਦ੍ਰਿੜਾਇਆ ।
ਸੋ ਸਤਿਗੁਰੁ ਪੂਜਹੁ ਦਿਨਸੁ ਰਾਤਿ ਜਿਨਿ ਜਗੰਨਾਥੁ ਜਗਦੀਸੁ ਜਪਾਇਆ ।
ਸੋ ਸਤਿਗੁਰੁ ਦੇਖਹੁ ਇਕ ਨਿਮਖ ਨਿਮਖ ਜਿਨਿ ਹਰਿ ਕਾ ਹਰਿ ਪੰਥੁ ਬਤਾਇਆ ।
ਤਿਸੁ ਸਤਿਗੁਰ ਕੀ ਸਭ ਪਗੀ ਪਵਹੁ ਜਿਨਿ ਮੋਹ ਅੰਧੇਰੁ ਚੁਕਾਇਆ ।
ਸੋ ਸਤਿਗੁਰੁ ਕਹਹੁ ਸਭਿ ਧੰਨੁ ਧੰਨੁ ਜਿਨਿ ਹਰਿ ਭਗਤਿ ਭੰਡਾਰ ਲਹਾਇਆ ।
ਵਡਹੰਸ ਕੀ ਵਾਰ ਮ: ੪ (ਪੰਨਾ ੫੯੬)

# ਸ੍ਰੀ ਗੁਰ ਪ੍ਰਤਾਪ ਸੂਰਜ ਉਦਯੋਤ

ਭਾਰਤੀਯ ਜਯੋਤਸ਼ ਪ੍ਰਣਾਲੀ ਅਤੇ ਤਾਰਾਂ ਮੰਡਲ ਦੇ ਵਿਗਿਆਨੀਆਂ ਅਨੁਸਾਰ ਸੂਰਜ ਗ੍ਰਹਿ ਇਕ ਬਹੁਤ ਹੀ ਊਰਜਾ ਸ਼ਕਤੀ ਦਾ ਅਥਾਹ ਗੋਲਾ ਹੈ। ਸਗੋਂ ਏਥੋਂ ਤਕ ਮੰਨਿਆ ਜਾਂਦਾ ਹੈ ਕਿ ਚੰਦ੍ਰਮਾਂ ਤਾਰਿਆਂ ਤੋਂ ਲੈਕੇ ਪਤਾਲ ਲੋਕ ਤਕ ਜੋ ਭੀ ਕਿਧਰੇ ਰੌਸ਼ਨੀ ਦਿਨੇ ਜਾਂ ਰਾਤ ਨੂੰ ਨਜ਼ਰ ਆਉਂਦੀ ਹੈ; ਉਸ ਵਿਚ ਕੇਵਲ ਸੂਰਜੀ ਕਿਰਨਾਂ ਦੀ ਹੀ ਵਿਆਪਕਤਾ ਹੈ। ਅਰਥਾਤ ਰੌਸ਼ਨੀ ਜਾਂ ਪ੍ਰਕਾਸ਼ ਦੇ ਸਬੰਧ ਵਿਚ ਸਭ ਤੋਂ ਵਧ ਸੂਰਜ ਨੂੰ ਹੀ ਮਾਨਤਾ ਦਿਤੀ ਜਾਂਦੀ ਹੈ। ਇਹੋ ਵਜਾ ਹੈ ਕਿ ਸਿਖ ਸਮਾਜ ਦੇ ਵੇਦਵਿਆਸ ਭਾਈ ਗੁਰਦਾਸ ਜੀਨੇ ਅਪਨੀ ਰਚਨਾ(ਵਾਰਾਂ)ਵਿਚ ਜਦ ਸ੍ਰੀ ਸਤਿਗੁਰੂ ਨਾਨਕ ਦੇਵ ਜੀਦੇ ਅਵਤਾਰ ਧਾਰਨ ਦੇ ਪ੍ਰਤੀ ਕਰਮ ਦਾ ਜ਼ਿਕਰ ਕੀਤਾ,ਤਾਂ ਉਸਨੂੰ ਸੂਰਜ ਦੀ ਤੁਲਨਾ ਨਾਲ ਹੀ ਸੰਬੋਧਨ ਕੀਤਾ।

ਜਿਹਾ ਕਿ:– "ਸਤਿਗੁਰੁ ਨਾਨਕ ਪ੍ਰਗਟਿਆ
ਮਿਟੀ ਧੁੰਦ ਜਗਚਾਨਣ ਹੋਆ।
ਜਿਉ ਕਰ ਸੂਰਜ ਨਿਕਲਿਆ
ਤਾਰੇ ਛਿਪੇ ਅੰਧੇਰ ਪਲੋਆ।"

ਸਮਾ ਪਾਕੇ ਸਿਖ ਸਮਾਜ ਦੇ ਮਹਾਨ ਇਤਹਾਸ ਕਾਰ ਕਵੀ ਚੂੜਾ ਮਣੀ ਭਾਈ ਸੰਤੋਖਸਿੰਘ ਜੀ ਉਨੀਸਵੀ ਸਦੀ ਵਿਚ ਜੋ ਗੁਰੂ ਸਾਹਿਬਾਂ ਦਾ ਵਿਸਥਾਰ ਪੂਰਵਕ ਇਤਹਾਸ ਕਾਵਯ ਵਿਚ ਲਿਖਿਆ ਤਾਂਸੂਰਜ ਦੇ ਪ੍ਰਕਾਸ਼ ਤੋਂ ਹੀ ਪ੍ਰਭਾਵਿਤ ਹੋਕੇ ਆਪਨੇ ਉਸ ਗ੍ਰੰਥ ਦਾ ਨਾਮ ਵੀ ਸ੍ਰੀ ਗੁਰ ਪ੍ਰਤਾਪ ਸੂਰਜ ਰਖਿਆ ਤੇ ਸਗੋਂ ਨਾਲ ਹੀ ਸੂਰਜ ਦੀ ਗ੍ਰਹਿ ਗਤੀ ਅਨੁਸਾਰ ਸ੍ਰੀ ਗੁਰੂ ਅੰਗਦ ਦੇਵ ਜੀ ਤੋਂ ਲੈ ਪੁਸਤਕ ਦੇ ਅਖੀਰ ਤਕ ਸਾਰੇ ਪੁਸਤਕ ਨੂੰ ੧੨ ਰਾਸਾਂ(ਮੇਖ,ਬ੍ਰਿਖ,ਮਿਥਨ ਕਰਕ,ਸਿੰਘ,ਕੰਨਯਾ,ਤੁਲਾ, ਬਿਸ਼ਚਕ, ਧਨ, ਮਕਰ ਕੁੰਭ ਤੇ ਮੀਨ)ਅਤੇ ੬ ਰੁਤਾਂ(ਬਸੰਤ,ਗ੍ਰੀਖਮ,ਬਰਸਾਤ ਸ਼ਰਦ,ਸਿਸੀਅਰ ਤੇ ਹਿਮਕਰ)ਅਥਵਾ ਦੋ ਆਇਨਾਂ (ਉਤਰਾਇਣ ਤੇ ਦਖਨਾਇਣ) ਦੇ ਕ੍ਰਮ ਅਨੁਸਾਰ ਲਿਖਿਆ। ਜਿਸਦਾ ਆਕਾਰ ਤੇ ਵਿਸਥਾਰ ਆਦਿ ਸ੍ਰੀ ਗ੍ਰੰਥ ਸਾਹਿਬ ਦੇ ਸਮਾਨ ਪ੍ਰਤੀਤ ਹੁੰਦਾ ਹੈ। ਅਜ ਜਦ ਵਖ ੨ ਇਤਹਾਸਕਾਰਾਂ ਵਲੋਂ ਲਿਖੇ ਸੈਂਕੜੇ ਪੁਸਤਕ ਸਿਖ ਇਤਹਾਸ ਸਬੰਧੀ ਮਿਲਦੇ ਹਨ, ਪਰ ਜੋ ਇਤਹਾਸਿਕ ਮਹੱਤਤਾ ਗੁਰ ਸੂਰਜ ਪ੍ਰਕਾਸ਼ ਦੀ ਹੈ ਹੋਰ ਕਿਸੇ ਵੀ ਇਤਹਾਸਿਕ ਗ੍ਰੰਥ ਦੀ ਨਹੀਂ। ਏਹੋ ਕਾਰਨ ਹੈ ਆਮ ਗੁਰੂ ਧਾਮਾਂ ਵਿਚ ਸ੍ਰੀ ਗੁਰੂ ਪ੍ਰਕਾਸ਼ ਦੀ ਕਥਾ ਕੀਤੀ ਜਾਂਦੀ ਹੈ।

ਅਜ ਜਦੋਂ ਮੈਂ ਅਟਲ ਪ੍ਰਤਾਪੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀਦੀ ਜਨਮ ਸ਼ਤਾਬਦੀ ਸਮੇਂ ਸਤਿਜੁਗ ਦੇ ਵਿਸ਼ੇਸ਼ ਅੰਕ ਵਾਸਤੇ ਕੋਈ ਆਰਟੀਕਲ ਲਿਖਣ ਦਾ ਇਰਾਦਾ ਕੀਤਾ ਤਾਂ ਮੇਰੇ ਸਾਹਮਣੇ ਸਿਰਲੇਖ ਦਾ ਨਾਮ ਭਾਈ ਸੰਤੋਖ ਸਿੰਘ ਜੀਦੇ ਗ੍ਰੰਥ ਦਾ ਨਾਮ ਹੀ ਆ ਖਲੋਤਾ। ਸਗੋਂ ਜਿਥੇ ਭਾਈ ਸਾਹਿਬ ਨੇ ਇਹ ਪਵਿਤ੍ਰ ਨਾਮ ਇਕ ਗ੍ਰੰਥ ਵਾਸਤੇ ਹੀ ਨਿਸਚਿਤ ਕੀਤਾ ਸੀ, ਓਥੇ ਸ੍ਰੀ ਗੁਰੂ ਪ੍ਰਤਾਪਸਿੰਘ ਜੀ(ਜੋ ਸਾਖਿਅਤ ਤੇ ਪ੍ਰਤਖ ਰੂਪ ਵਿਚ ਸਰਬ ਕਲਾ ਸਮਰਥ ਅਨੰਤ ਗੁਣਾਂ ਤੇ ਸ਼ਕਤੀਆਂ ਦੇ ਮਾਲਕ ਸਨ) ਦੇ ਕੁਦਰਤੀ ਨਾਮ ਨਾਲ ਸੂਰਜ ਦਾ ਨਾਮ ਹੀਜੋੜਨਾ ਪੈਣਾ ਸੀ,ਸੋ ਮੈਂ ਏਹੋ ਸਿਰਲੇਖ ਹੀ ਠੀਕ ਸਮਝਿਆ ਰਹੀ ਗਲ ੧੨ ਰਾਸਾਂ ੬ ਰੁਤਾਂ ਤੇ ਦੋ ਆਇਨਾਂ ਦੇ ਨਿਬੰਧ ਦੀ? ਇਸਦੀ ਪੂਰਤੀ ਵਾਸਤੇ ਵੀ ਨਮੂਨੇ ਵਜੋਂ ਮੈਂ ਬਾਰਾਂਰਾਸਾਂ ਦੇ ਘੇਰੇ ਵਿਚ ਅਟਲ ਪ੍ਰਤਾਪੀ ਸਤਿਗੁਰੂ ਜੀਦੇ ਪ੍ਰਕਾਸ਼ ਹੋਣ, ਬਾਲਚੋਜ, ਵਿਦਯਾ, ਕਸਰਤ, ਗੁਰਗਦੀ ਦੀ ਜੁੰਮੇਵਾਰੀ,ਅਨੰਦਕਾਰਜ,ਘੋੜ ਦੌੜ, ਨਾਮਧਾਰੀ ਹੋਲੇ,ਸ੍ਰੀ ਭੈਣੀ ਸਾਹਿਬ ਤੋਂ ਪੁਲਿਸ ਚੌਕੀ ਦਾ ਉਠਣਾ,ਜਪਪ੍ਰਯੋਗ ਸਾਹਿਬਜ਼ਾਦਿਆਂ ਦਾ ਜਨਮ ਤੇ ਮਾਤਾ ਭੁਪਿੰਦਰ ਕੌਰ ਜੀ ਤੇ ਦੋਹਾਂ ਵਡੀਆਂ ਪੂਜਯ ਮਾਤਾਵਾਂ ਦਾ ਪ੍ਰਲੋਕ ਗਮਨ ਆਦਿਕ, ਅਰ ੬ ਰੁਤਾਂ ਵਿਚ ਪੌਣੇ ਤਿੰਨ ਲਖ ਸਾਧਾਰਨ ਤੇ ਹਜ਼ਾਰਾਂ ਅਖੰਡ ਪਾਠਾਂ,ਵਿਸ਼ਾਲ ਯਗ ਹਵਨ ਤੇ ਢਾਈ ਲਖ ਚੰਡੀ ਦੀ ਵਾਰ ਦੇ ਪਾਠਾਂ, ਵਖ ੨ ਸਮੇਂ ਕੀਤੀਆਂ ਜਾਂਦੀਆਂ ਰਹੀਆਂਕਾਨਫੰਰਸਾਂ ਥਾਈਲੈਂਡ,ਅਫਰੀਕਾ ਆਦਿ ਵਿਦੇਸ਼ੀ ਦੌਰਿਆਂ ਤੇ ਸ੍ਰੀ ਭੈਣੀ ਸਾਹਿਬ ਦੀ ਪ੍ਰਗਤੀ ਆਦ, ਪ੍ਰੋਗ੍ਰਾਮਾਂ ਅਥਵਾ ਦੋ ਆਇਨਾਂ ਦੇ ਸਬੰਧ ਵਿਚ ਸ੍ਰੀ ਜੀਵਨ ਨਗਰ ਵਸਾਉਣ ਤੇ ਮੰਡੀ ਹਿਮਾਚਲ ਦੀ ਰਿਹਾਇਸ਼ ਦਾ ਹਾਲ ਸਿੰਧੂ ਵਿਚੋਂ

ਕੇਵਲ ਬਿੰਦੂ ਮਾਤਰ ਲਿਖਣ ਦਾ ਜਤਨ ਕੀਤਾ ਹੈ। ਇਸ ਲੇਖ ਦੇ ਕਿਸੇ ਅੰਸ਼ ਨੂੰ ਵੀ ਪੂਰੇ ਇਤਹਾਸ ਦਾ ਦਰਜਾ ਨਹੀਂ ਦਿਤਾ ਜਾ ਸਕਦਾ। ਸਗੋਂ ਇਨ੍ਹਾਂ ਤਥਾਂ ਨੂੰ ਉਸ ਮਹਾਨ ਗਰੰਥ ਦਾ ਇਕ ਤਤਕਰਾ ਹੀ ਸਮਝਣਾਂ। ਜਿਸ ਸ੍ਰੀ ਗੁਰੂ ਪ੍ਰਤਾਪ ਸੂਰਜ ਉਦਯੋਤ, ਗਰੰਥ ਦੀ ਸਿਰਜਨਾ ਅਤੀ ਜਰੂਰੀ ਹੈ।

## ਜਿਵੇਂ ਕਿ ਨਮੂਨੇ ਵਜੋਂ

### ਪ੍ਰਕਾਸ਼:-:-

ਇਕ ਵਾਰੀ ਸੂਬਾ ਸਾਹਿਬ ਸਿੰਘ ਬ੍ਰਮਾਲੀ ਪੁਰ ਕੋਲੋਂ ਬਾਬਾ ਜਸਾ ਸਿੰਘ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਪਾਸ ਅਰਜ ਕਰਵਾਈ ਕਿ ਬਾਬਾ ਜੀ ਪੋਤਰਿਆਂ ਦੀ ਮੰਗ ਕਰਦੇ ਹਨ, ਅੰਤਰਜਾਮੀ ਸਤਿ-ਗੁਰੂ ਜੀ ਪਾਸ ਸੂਬਾ ਜੀ ਨੇ ਜਦ ਅਰਜ ਕੀਤੀ ਤਾਂ ਬਚਨ ਕੀਤਾ, ਬਾਬਾ ਜੀ ਨੂੰ ਆਖ ਦੇਵੇ ਕਿ ਮੇਰੇ ਤਾਂ ਨਹੀਂ ਪਰ ਬੁਧ ਸਿੰਘ ਦੇ ਘਰ ਸਮਾਂ ਪਾ ਕੇ ਲੜਕੇ ਜਰੂਰ ਹੋਣਗੇ, ਤੇ ਵਡਾ ਲੜਕਾ ਬੜੇ ਪ੍ਰਤਾਪ ਵਾਲਾ ਹੋਵੇਗਾ। ਏਸੇ ਤਰਾਂ ਡਵਰਕਿਆਂ ਵਾਲੇ ਬਾਬੇ ਸ੍ਰੀ ਗਿਆਨ ਸੰਤ ਸ਼ੇਰ ਸਿੰਘ ਨੇ ਸਤਿਗੁਰੂ ਹਰੀ ਸਿੰਘ ਜੀ ਦੇ ਘਰ ਆਉਣ ਵਾਲੀਆਂ ਸਤਿਕਾਰ ਯੋਗ ਦੋ ਪਤਨੀਆਂ ਦਾ ਭਵਿਖਯਤ ਵਾਕ ਕਈ ਸਾਲ ਪਹਿਲਾਂ ਕਰ ਦਿਤਾ ਹੋਇਆ ਸੀ। ਜਦੋਂ ਬਾਲ ਸਰੂਪ ਵਿਚ ਚੇਤ੍ਰ ਵਦੀ ਤੀਜ ਸੰਮਤ ੧੯੪੯ ਨੂੰ ਮਾਤਾ ਜਿਊਣ ਕੌਰ ਜੀ ਦੇ ਉਦਰ ਤੋਂ ਸ੍ਰੀ ਭੈਣੀ ਸਾਹਿਬ ਇਹ ਪ੍ਰਗਟ ਹੋਏ, ਤਾਂ ਇਨਾਂ ਦੇ ਪ੍ਰਗਟ ਹੋਣ ਦੀ ਖਬਰ ਸੁਣਦਿਆਂ ਹੀ ਸ੍ਰੀ ਸਤਿਗਰੂ ਹਰੀ ਸਿੰਘ ਜੀ ਬਚਨ ਕਰ ਦਿਤਾ, ਕਿ ਭਾਈ ਇਹ ਬੜੇ ਪ੍ਰਤਾਪ ਵਾਲਾ ਹੋਵੇਗਾ,ਤੇ ਇਸਦਾ ਨਾਮ ਵੀ ਪ੍ਰਤਾਪ ਸਿੰਘ ਸਦਿਆ ਕਰੋ।

### ਬਾਲ ਚੋਜ:-

ਬਾਲ ਅਵਸਥਾ ਵਿਚ ਇਹ ਆਪਣੇ ਹਾਣੀਆਂ ਤੇ ਮੁਸ਼ਾਂ ਪਾ ਕੇ ਆਪਣੇ ਭਰਾਵਾਂ ਸ੍ਰੀ ਮਹਾਰਾਜ ਨਿਹਾਲ ਸਿੰਘ ਤੇ ਸ੍ਰੀ ਮਹਾਰਾਜ ਗੁਰਦਿਆਲ ਸਿੰਘ ਨਾਲ ਅਨੰਤ ਬਾਲ ਚੋਜ ਕਰਦੇ ਰਹੇ। ਜਿਥੇ ਇਨਾਂ ਦੇ ਸੂਰਜ ਸਰੂਪੀ ਪ੍ਰਕਾਸ਼ ਹੋਣ ਦੇ ਨਾਲ ਹੀ ਸ੍ਰੀ ਭੈਣੀ ਸਾਹਿਬ ਵਿਚ ਬੈਠੀ ਨਿਗਰਾਨੀ ਚੌਂਕੀ ਲੰਗਰ ਦੇ ਸਾਹਮਣਿਓਂ ਬਾਹਰ ਵੱਲ ਹਟਵੀਂ ਜਾ ਬੈਠੀ, ਓਥੇ ਛੋਟੀ ਜਿਹੀ ਉਮਰ ਵਿਚ ਹੀ ਇਹ ਸਨ, ਤਾਂ ਲੰਗਰ ਵਿਚਲੀ ਖੂਹੀ ਦੀ ਕੋਠੀ ਟੁਬਣ ਸਮੇਂ ਇਕ ਪਾਸੇ ਨੂੰ ਉਲਟ ਗਈ। ਜਦੋਂ ਸਤਿਗੁਰੂ ਹਰੀ ਸਿੰਘ ਜੀ ਨੂੰ ਪਤਾ ਲਗਾ, ਤਾਂ ਹਜੂਰ ਨੇ ਬਚਨ ਕੀਤਾ, ਓਥੇ ਪ੍ਰਤਾਪ ਸਿੰਘ ਨੂੰ ਫੜ ਕੇ ਲੈ ਜਾਓ, ਸਾਧਾਂ ਨੇ ਇਵੇਂ ਹੀ ਕੀਤਾ, ਖੂਹੀ ਦੇ ਪਾਸ ਜਾ ਕੇ ਉਲਰੇ ਹੋਏ ਪਾਸੇ ਵੱਲ ਖਲੋਕੇ ਇਸ ਬਾਲ ਨੇ ਆਖਿਆ "ਖੂਹੀ ਤਾਂ ਸਿਧੀ ਹੈ, ਐਵੇਂ ਰੌਲਾ ਪਾਇਆ ਹੈ? ਖੂਹੀ ਸਿਧੀ ਹੋ ਗਈ। ਜਦੋਂ ਕਾਰੀਗਰਾਂ ਤੇ ਹੋਰ ਸਾਧਾਂ ਨੇ ਸ਼ਾਤੀ ਮਾਰ ਕੇ ਵੇਖਿਆ, ਤਾਂ ਖੂਹੀ ਬਿਲਕੁਲ ਸੂਤਰ ਵਿਚ ਸੀ।

### ਵਿਦਿਆ:-

੪ ਸਾਲ ਦੀ ਆਯੂ ਵਿਚ ਸਤਿਗੁਰੂ ਜੀ ਦੀ ਆਗਿਆ ਪ੍ਰਾਪਤ ਕਰਕੇ ਸੰਤ ਸੰਤੋਖ ਸਿੰਘ ਜੀ ਪਾਸ ਪੂਰੀ ਮਰਜਾਦਾ ਅਨੁਸਾਰ ਪ੍ਰਸ਼ਾਦ,ਦਸਤਾਰ ਤੇ ਸਵਾ ਰੁਪਿਆ ਰਖ ਕੇ ਇਨਾਂ ਨੂੰ ਪੜਨੇ ਪਾਇਆ ਤਾਂ ਜੇਹੜੇ ਅੱਖਰ ਸੰਤਾਂ ਨੇ ਇਕ ਇਕ ਵਾਰੀ ਦਸੇ ਤੇ ਲਗਾਂ ਮਾਤ੍ਰਾਂ ਸਮਝਾਈਆਂ। ਤਾਂ ਦੁਪਹਿਰਾਂ ਨੂੰ ਸਾਰੀ ਸੰਥਾ ਸਤਿਗੁਰੂ ਜੀ ਨੂੰ ਆ ਕੇ ਇਹਨਾਂ ਸੁਣਾ ਦਿਤੀ। ਸਚੇ ਪਾਤਸ਼ਾਹ ਬੜੇ ਪ੍ਰਸੰਨ ਹੋਏ, ਤੇ ਬਚਨ ਕੀਤਾ, ਜੀਊਣ ਕੌਰੇ! ਇਸਨੂੰ ਕਿਸੇ ਨੇ ਕੀ ਪੜ੍ਹਾਉਣਾ ਹੈ, ਇਹ ਅਗੇ ਹੀ ਸਭ ਕੁਝ ਪੜ੍ਹਿਆ ਹੋਇਆ ਹੈ।

ਸ੍ਰੀ ਸਤਿਗੁਰੂ ਜੀ ਦੇ ਟੇਪ ਉਪਦੇਸ਼ ਵਿਚ ਸਚੇ ਪਾਤਸ਼ਾਹ ਜੀ ਨੇ ਫੁਰਮਾਇਆ ਹੋਇਆ ਹੈ ਕਿ ੯ ਸਾਲ ਦੀ ਉਮਰ ਵਿਚ ਮੈਂ ਸ੍ਰੀ ਆਦਿ ਤੇ ਦਸਮ ਗਰੰਥ ਸਾਹਿਬ ਦਾ ਪਾਠ ਕਰ ਚੁਕਾ ਸਾਂ ਇਸਦੇ ਇਲਾਵਾ ਸਗੋਂ ਹੋਰ ਵੀ ਤਕ੍ਰੀਬਨ ਚੌਦਾਂ (ਬ੍ਰਹਮ

ਗਿਆਨ, ਰਸਾਇਣ, ਸ਼ਰੁਤੀ ਕਥਾ, ਵੇਦਾਂਤ, ਜੋਤਸ਼, ਵਯਾਕਰਨ, ਧਨੁਰ (ਸਸਤ੍ਰ ਵਿਦਯਾ) ਜਲ ਤਰੰਗ (ਤੈਰਨਾ) ਮੰਤ੍ਰ ਵਿਦਯਾ, ਕੋਕ, ਵਾਹਨ ਵਿਦਯਾ, (ਹਰ ਵਾਹਣ ਦੀ ਅਸਵਾਰੀ) ਵਾਜਨ, (ਸੰਗੀਤ ਵਿਦਯਾ) ਤੇ ਨਟ ਵਿਦਿਆ) ਵਿਦਿਆ ਵਿਚ ਨਿਪੁੰਨ ਸਨ ਇਨਾਂ ਦੀ ਵਿਦਯਾ ਦੇ ਪ੍ਰਗਟਾਵੇ ਦਾ ਪਤਾ ਉਸ ਵਕਤ ਲਗਦਾ,ਜਦੋਂ ਕੋਈ ਉਪਰੋਕਤ ਕਿਸੇ ਵਿਦਯਾ ਦਾ ਜਾਣਕਾਰ ਕਿਸੇ ਵਕਤ ਆਣਕੇ ਆਪਣੀ ਵਿਦਿਆ ਬਾਬਤ ਕੋਈ ਗਲ ਕਰਦਾ, ਤਾਂ ਸਚੇ ਪਾਤਸ਼ਾਹ ਉਸੇ ਵਕਤ ਉਸਦੀ ਰਟੀ ਹੋਈ ਵਿਦਿਆ ਦੀ ਪੂਰੀ ਪੂਰੀ ਜਾਣਕਾਰੀ ਦੇ ਕੇ ਉਸਦਾ ਘਰ ਪੂਰਾ ਕਰ ਦਿੰਦੇ।

## ਕਸਰਤ:-

ਦਸ ਬਾਰਾਂ ਸਾਲ ਤੱਕ ਪਹਿਲਾਂ ਇਹ ਆਪਣੇ ਹਾਣੀਆਂ ਨਾਲ ਸ਼ਾਮ ਨੂੰ ਖਿਦੋ ਖੂੰਡੀ-ਤਾਰਾ ਬੋਰੀ ਆਦਿਕ ਖੇਡਾਂ ਖੇਡਦੇ ਰਹੇ ਪਰ ਫਿਰ ਦੌੜਨ, ਕਬੱਡੀ ਖੇਡਨ ਤਕੜੇ ਤਕੜੇ ਹਾਣੀਆਂ ਨਾਲ ਕੁਸ਼ਤੀ ਕਰਨ ਡੰਡ ਬੈਠਕਾਂ ਕਢਣ ਗਤਕਾ ਖੇਡਣ ਲਗੇ ਤੇ ਸਾਰੀਆਂ ਕਸਰਤਾਂ ਵਿਚ ਸਭ ਨੂੰ ਮਾਤ ਪਾ ਦਿੰਦੇ। ੧੬ ੧੭ ਸਾਲ ਦੀ ਆਯੂ ਤੱਕ ਨੂਰਾਨੀ ਤੇਜ ਤੇ ਅਣਥੱਕ ਕਸਰਤ ਕਾਰਨ ਦੇਹ ਦੀ ਸੁੰਦਰਤਾ ਤੇ ਡੀਲ ਡੋਲ ਬਹੁਤ ਹੀ ਪ੍ਰਭਾਵਸ਼ਾਲੀ ਸੀ। ਛੋਟੀ ਅਵਸਥਾ ਵਿਚ ਨਿਕਲੀ ਚੀਚਕ ਦੇ ਦਾਗ ਸੁੰਦਰ ਮੁਖੜੇ ਉਤੇ ਚੰਦ੍ਰਮਾਂ ਦੇ ਚੌਗਿਰਦੇ ਮੋਟੇ ਮੋਟੇ ਤਾਰਿਆਂ ਦੀ ਭਾ ਮਾਰਦੇ ਸਨ। ਸਗੋਂ ਇਨਾਂਦੇ ਚੇਹਰੇ ਤੇ ਮੁਛ ਤੇ ਦਾੜੀ ਦੇ ਆਸ਼ਾਰ ਨਜਰ ਆਉਣ ਲਗੇ।

## ਗੁਰ ਗਦੀ ਦੀ ਜੁੰਮੇਵਾਰੀ:-

ਸੰਮਤ ੧੯੬੩ ਵਿਚ ਏਕ ਜੋਤ ਦੋਇ ਮੂਰਤੀ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਸਰੀਰ ਤੇ ਨੇਤ੍ਰਾਂ ਕਰਕੇ ਤੁਰਨ ਫਿਰਨ ਤੇ ਸਾਧ ਸੰਗਤ ਦੇ ਕੰਮਾਂ ਤੋਂ ਕੁਝ ਸੰਕੋਚ ਕਰਨ ਲਗੇ, ਤੇ ਜਦੋਂ ਕੋਈ ਅਜੇਹਾ ਕੰਮ ਕਰਨਾ ਹੁੰਦਾ ਤਾਂ ਸਚੇ ਪਾਤਸ਼ਾਹ ਮਾਤਾ ਜੀ ਨੂੰ ਹੁਕਮ ਦਿੰਦੇ ਜਿਊਣ ਕੌਰ ਪ੍ਰਤਾਪ ਸਿੰਘ ਹੋਰਾਂ ਨੂੰ ਦੇਸ ਕੰਮ ਵਾਸਤੇ ਆਖ ਦੇਵੋ।

ਆਖਰ ਵੈਸਾਖ ਵਦੀ ਦਸਵੀਂ ਨੂੰ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਪੰਥ ਦੀ ਵਾਗ ਡੋਰ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਸੰਭਾਲਦੇ ਹੋਏ ਸਿਰ ਖੰਡ ਪਿਯਾਨਾ ਕਰ ਗਏ।

ਪੂਜਯ ਦੋਵੇਂ ਮਾਤਾ ਜੀ ਤੇ ਮਹੰਤ ਸੇਵਾ ਸਿੰਘ ਜੀ ਆਦਿਕਾਂ ਨੇ ਸ੍ਰੀ ਸਤਿਗੁਰੂ ਹਰੀਸਿੰਘ ਜੀ ਨਮਿਤ ਪਾਏ ਜਾਣ ਵਾਲੇ ਪਾਠਾਂ ਦੇ ਭੋਗਾਂ ਦਾ ਜੇਠ ਸੁਦੀ ਇਕਾਦਸ਼ੀ (ਨਿਮਾਣੀ ਇਕਾਦਸ਼ੀ) ਵਾਲਾ ਦਿਨ ਇਸ ਵਾਸਤੇ ਯੋਗ ਸਮਝਿਆ ਕਿ ਗੁਰੂ ਜੀ ਕਾਫੀ ਸਾਲਾਂ ਤੋਂ ਨਿਮਾਣੀ ਦਾ ਮੇਲਾ ਸ੍ਰੀ ਭੈਣੀ ਸਾਹਿਬ ਅਰੰਭ ਕਰ ਰਖਿਆ ਸੀ, ਅਰ ਨਿਮਾਣੀ ਦੇ ਮੇਲੇ ਦੇਸਾਂ ਤੇ ਦੇਸਾਂਤਰਾਂ ਤੋਂ ਨਾਮਧਾਰੀ ਸਾਧ ਸੰਗਤ ਆਇਆ ਕਰਦੀ ਸੀ। ਪਰ ਸੰਮਤ ੧੯੬੩ ਦੀ ਨਿਮਾਣੀ ਦਾ ਮੇਲਾ (ਸ੍ਰੀ ਸਤਿਗੁਰੂ ਜੀ ਦੇ ਨਮਿਤ ਭੋਗ ਪਾਏ ਜਾਣ ਦੀਆਂ ਖਬਰਾਂ ਸੁਣਕੇ) ਇਕ ਇਤਿਹਾਸਿਕ ਮਾਨਤਾ ਵਾਲਾ ਬਣ ਗਿਆ ਤੇ ਬਾਵਜੂਦ ਗਰਮੀ ਦੇ ਮੌਸਮ ਸਵਾਰੀ ਆਦਿ ਦਾ ( ਸਵਾਇ ਰੇਲ ਦੇ ) ਹੋਰ ਕੋਈ ਪ੍ਰਬੰਧ ਨ ਹੋਣ ਦੇ ਵੀ ਦੇਸਾਂ ਪਰਦੇਸਾਂ ਤੋਂ ਅਣਗਿਣਤ ਸਾਧ ਸੰਗਤ ਆਈ ਇਸੇ ਇਤਿਹਾਸਿਕ ਮੇਲੇ ਸਮੇਂ ਪੂਜਯ ਮਾਤਾ ਜੀ ਤੇ ਵਕਤੀ ਪ੍ਰਬੰਧਕਾਂ ਵਲੋਂ ਪਾਠਾਂ ਦੇ ਉਪਰੰਤ ਬਾਕਾਇਦਾ ਤੌਰ ਤੇ ਵਡ ਪ੍ਰਤਾਪੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਦਸਤਾਰ ਬੰਦੀ ਦੀ ਰਸਮ ਪੂਰੀ ਕੀਤੀ ਗਈ ਜਦੋਂ ਕਿ ਗੁਰੂਗਦੀ ਦੇ ਆਸਣ ਉਤੇ ਇਨਾਂ ਨੂੰ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਸਸਕਾਰ ਕਰਨ ਦੇ ਵਕਤ ਹੀ ਸ਼ਸੋਭਿਤ ਕਰ ਦਿਤਾ ਗਿਆ ਸੀ।

## ਅਨੰਦ ਕਾਰਜ

ਗੁਰਗਦੀ ਦੀ ਜੁੰਮੇਵਾਰੀ ਸੰਭਾਲਨ ਸਮੇਂ ਸਤਿ-ਗੁਰੂ ਪ੍ਰਤਾਪ ਸਿੰਘ ਜੀ ਦੀ ਆਯੂ ਸਤਾਰਵੇਂ ਸਾਲ

ਵਿਚ ਸੀ ਜਦੋਂ ਕਿ ਅਪਨਾ ਅਨੰਦ ਕਾਰਜ ਭਾਰਤੀ ਮਰਯਾਦਾ ਅਨੁਸਾਰ ੨੦ ਸਾਲ ਦੀ ਅਵਸਥਾ ਵਿਚ ਹੀ ਕਰਵਾਣਾ ਚਾਹੁੰਦੇ ਸਨ। ਇਸ ਵਾਸਤੇ ਗੁਰਗਦੀ ਤੇ ਸ਼ਸ਼ੋਭਿਤ ਹੁੰਦਿਆਂ ਹੀ ਸਤਿਗੁਰੂ ਜੀ ਨੇ ਪੰਥਕ ਪ੍ਰਗਤੀ ਦੇ ਕੰਮਾਂ ਤੇ ਵਖ ਵਖ ਇਲਾਕਿਆਂ ਵਿਚ ਘੋੜਿਆਂ ਉਤੇ ਦੌਰਾ ਤੇ ਮੇਲੇ ਕਰਨ ਵਲ ਜਿਆਦਾ ਧਿਆਨ ਦਿਤਾ, ਜਿਸਦਾ ਬਿਓਰਾ ਸ਼੍ਰੀ ਗੁਰੂ ਪ੍ਰਤਾਪ ਸੂਰਜ ਗ੍ਰੰਥ ਵਿਚ ਕਈ ਅਧਿਆਏ ਲਿਖਣ ਦੀ ਲੋੜ ਰਖਦਾ ਹੈ। ਇਸੇ ਹੀ ਸਿਲਸਿਲੇ ਵਿਚ ਸ੍ਰ. ਸੁੰਦਰ ਸਿੰਘ ਜੀ ਗੁਰੂਸਰ ਮਾਲਵੇ ਵਾਲਿਆਂ ਨੇ ਆਪਣੀ ਵਡ-ਭਾਗੀ ਤੇ ਸਰਵ ਗੁਣ ਸਪੰਨ ਬੀਬੀ ਵੀਰੋ ਦੇ ਰਿਸ਼ਤੇ ਦਾ ਬਚਨ ਵਡ ਪ੍ਰਤਾਪੀ ਨਾਲ ਕਰ ਦਿਤਾ। ਪਰ ਆਪ ਉਹ ਅਨੰਦ ਕਾਰਜ ਦਾ ਮੇਲਾ ਕਰਨ ਤੋਂ ਪਹਿਲਾ ਹੀ ਕੁਝ ਚਿਰ ਬੀਮਾਰ ਰਹਿਕੇ ਚੜਾਈ ਕਰ ਗਏ ਪਰ ਬੀਬੀ ਦੇ ਅਨੰਦ ਕਾਰਜ ਵਾਸਤੇ ਆਪਣੇ ਪ੍ਰਵਾਰ ਤੇ ਭਰਾਵਾਂ ਨੂੰ ਤਾਕੀਦ ਕਰ ਗਏ। ਸ੍ਰ. ਸੁੰਦਰ ਸਿੰਘ ਜੀ ਦਾ ਇਕ ਭਰਾ ਸੌਦਾ ਸਿੰਘ ਸੀ ਜੋ ਆਪਣੇ ਆਪ ਨੂੰ ਇਸ ਗੁਰੂ ਪ੍ਰਵਾਰ ਨਾਲੋਂ ਵਡਾ ਸਮਝਦਾ ਸੀ ਤੇ ਸਗੋਂ ਗੁਰੂ ਸਾਹਿਬਾਂ ਵਲ ਇਹ ਰਿਸ਼ਤਾ ਕਰਨਾ ਆਪਣੀ ਸ਼ਾਨ ਦੇ ਉਲਟ ਸਮਝਦਾ ਸੀ। ਜਦੋਂ ਬ੍ਰਹਮਚਾਰਯ ਦੀ ਅਵਸਥਾ ਪੂਰੀ ਹੋਣ ਤੇ ਪੂਜਯ ਮਾਤਾ ਜੀ ਤੇ ਵਕਤੀ ਪ੍ਰਬੰਧਕਾਂ ਵਲੋਂ ਸਤਿਗੁਰਾਂ ਦੇ ਅਨੰਦ ਕਾਰਜ ਦਾ ਦਿਨ ਨਿਯਤ ਕੀਤਾ ਗਿਆ ਤਾਂ ਉਸ ਸ੍ਰਦਾਰ ਜੀ ਨੇ ਆਪਣੀ ਤਾਕਤ ਤੇ ਬਲਬੋਤੇ ਬਹੁਤ ਸਾਰੀਆਂ ਨਾਜਾਇਜ਼ ਰੁਕਾਵਟਾਂ ਪਾਉਣ ਦਾ ਜਤਨ ਕੀਤਾ ਪਰ ਇਸ ਕੰਮ ਵਿਚ ਉਹ ਇਕਲਾ ਹੀ ਸੀ। ਸੰਤ ਮੀਹਾਂ ਸਿੰਘ ਜੀ ਸੂਬੇ ਤੇ ਹੋਰ ਸਾਰੇ ਪ੍ਰਵਾਰ ਨੇ ਅਨੰਦ ਦੇ ਮੇਲੇ ਦੀ ਪੂਰੀ ਤਿਆਰੀ ਕੀਤੀ ਅਤੇ ਇਸ ਕਾਰਜ ਦੀ ਨਿਰਵਿਘਨਤਾ ਵਾਸਤੇ ਸਾਧ ਸੰਗਤ ਦੇ ਪ੍ਰਬੰਧ ਤੋਂ ਇਲਾਵਾ ਕੁਝ ਸਰਕਾਰੀ ਮਦਦ ਵੀ ਲਈ। ਉਸ ਸਰਦਾਰ ਨੂੰ ਕਿਸੇ ਹੋਰ ਨਗਰ ਲਿਜਾਕੇ ਅੰਦਰ ਬੰਦ ਕਰਵਾਕੇ ਸ਼੍ਰੀ ਸਤਿ-ਗੁਰੂ ਜੀ ਦੇ ਅਨੰਦ ਕਾਰਜ ਦਾ ਮੇਲਾ ਬੜੀ ਸਜ-ਧਜ ਤੇ ਨਿਰਵਿਘਨਤਾ ਸਹਿਤ ਸਮਾਪਤ ਹੋਇਆ। ਅਰ ਸਚੇ ਪਾਤਸ਼ਾਹ ਜੀ ਦੇ ਮਹਿਲਾਂ ਦਾ ਨਾਮ ਭੁਪਿੰਦਰ ਕੌਰ ਪੰਥ ਵਿਚ ਪ੍ਰਸਿਧ ਹੋਇਆ।

## ਘੋੜ ਦੌੜ ਵਿਚ:-

ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਭਰ ਜਵਾਨੀ ਸਮੇਂ ਜਿਥੇ ਭਜਨ ਬੰਦਗੀ ਤੇ ਬਾਣੀ ਦੇ ਨਿਤਨੇਮ ਤੋਂ ਇਲਾਵਾ ਕੁਸ਼ਤੀ ਕਬੱਡੀ ਦੌੜਨ ਗਤਕਾ ਆਦਿਕ ਖੇਡਾਂ ਦਾ ਬੜਾ ਸ਼ੌਕ ਸੀ, ਓਥੇ ਵਡੇ ਤੋਂ ਵਡੇ ਚੰਚਲ ਤੇ ਮਾਰ ਖੋਰੇ ਘੋੜੇ ਜਾਂ ਘੋੜੀ ਦੀ ਸਵਾਰੀ ਇਨਾਂ ਵਾਸਤੇ ਇਕ ਸਧਾਰਨ ਕੰਮ ਸੀ। ਘੋੜਾ ਜਿਤਨਾ ਚਾਹੇ ਖਰਮਸਤ ਹੋਵੇ ਉਸ ਦੇ ਧੌਣ ਦੇ ਵਾਲਾਂ ਨੂੰ ਫੜਕੇ ਝੱਟ ਪਲਾਕੀ ਮਾਰ ਦੇਂਦੇ ਅਰ ਉਸ ਨੂੰ ਕਾਬੂ ਕਰ ਲੈਂਦੇ। ਇਹੋ ਵਜਾ ਸੀ ਕਿ ਸਚੇ ਪਾਤਸ਼ਾਹ ਨੇ ਪਸ਼ੂ ਪਾਲਣ ਤੇ ਗਊਆਂ ਦੀ ਨਸਲ ਵਧੇਰਾ ਦੁਧਾਰੂ ਬਨਾਉਣ ਵਾਸਤੇ ਸ਼੍ਰੀ ਭੈਣੀ ਸਾਹਿਬ ਦੇਸੀ, ਹਰਿਆਣਾ ਤੇ ਸਾਹੀਵਾਲ (ਮਿੰਟਗੁਮਰੀ) ਨਸਲ ਦੀ ਗਊ-ਸ਼ਾਲਾ ਬਣਾਈ, ਓਥੇ ਨਾਲ ਹੀ ਵਧੀਆ ਨਸਲ ਦੇ ਘੋੜੇ-ਘੋੜੀਆਂ ਦੀ ਸ਼ਿਕ ਘੋੜ-ਸ਼ਾਲਾ ਭੀ ਵਡੀ ਪੱਧਰ ਤੇ ਬਣਾਈ। ਤੇ ਸ੍ਰ: ਭਗਤ ਸਿੰਘ ਤੇ ਸ਼੍ਰੀ ਸ਼ੇਰ ਸਿੰਘ ਵਰਗੇ ਨੌ-ਜਵਾਨ ਨੂੰ ਘੋੜ ਸਵਾਰੀ ਦੀ ਟਰੇਨਿੰਗ ਦੇਕੇ ਦੇਸ਼ ਭਰ ਵਿਚ ਹੋਣ ਵਾਲੀਆਂ ਘੋੜ ਦੌੜ ਦੀਆਂ ਰੇਸਾਂ ਵਿਚ ਆਪਣੇ ਫਾਰਮ ਦੇ ਘੋੜੇ ਘੋੜੀਆਂ ਦੇਕੇ ਭੇਜਣਾ ਅਰੰਭ ਕੀਤਾ, ਜਿਨਾਂ ਵਿਚ ਬਹੁਤ ਵਾਰੀ ਫਸਟ ਇਨਾਮ ਪ੍ਰਾਪਤ ਕਰਦੇ ਰਹੇ। ਸ਼੍ਰੀ ਸਤਿਗੁਰੂ ਜੀ ਦੇ ਫਾਰਮ ਵਾਲੇ ਘੋੜੇ ਉਸ ਵਕਤ ਬਹੁਤ ਜਿਆਦਾ ਮਸ਼ਹੂਰ ਹੋਏ। ..........

## ਨਾਮਧਾਰੀ ਹੋਲੇ:-

ਨਾਮਧਾਰੀ ਸਾਧ ਸੰਗਤ ਵਿਚ ਗੁਰਮਤ ਪ੍ਰਚਾਰ ਵਾਸਤੇ ਹੋਲਾ ਕਰਨ ਦੀ ਪ੍ਰੰਪਰਾ ਸ਼੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸੰਮਤ ੧੯੨੨ ਤੋਂ ਸ਼ੁਰੂ ਕੀਤੀ, ਅਰ

੧੯੨੭ ਤਕ ੬ ਹੋਲੇ ਕਰਨ ਤੋਂ ਬਾਅਦ ਕਾਰਨ ਵਸ ਚੀਨੀ ਵਾਲੇ ਪਾਤਸ਼ਾਹ ਪ੍ਰਦੇਸਾਂ ਨੂੰ ਚਲੇ ਗਏ। ਫਿਰ ਕਾਫੀ ਚਿਰ ਤੋਂ ਬਾਦ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੇ ਸੰਮਤ ੧੯੫੫ ਤੋਂ ਫਿਰ ਨਾਮਧਾਰੀ ਹੋਲੇ ਦੀ ਪ੍ਰਥਾ ਚਾਲੂ ਕਰ ਦਿਤੀ। ਤਕ਼ਰੀਬਨ ੭ ਹੋਲੇ ਕਰਨ ਤੋਂ ਬਾਦ ਗੁਰੂ ਜੀ ਦਾ ਸਰੀਰ ਸ਼ਾਂਤ ਹੋ ਗਿਆ। ਉਸ ਵਕਤ ਤੋਂ ਲੇਕੇ ਅਟੱਲ ਪ੍ਰਤਾਪੀ ਸਤਿਗੁਰੂ ਜੀ ਦੀ ਛਤਰ ਛਾਇਆ ਹੇਠ ਸੰਮਤ ੨੦੧੫ ਦੇ ਹੋਲੇ ਤਕ (ਜੇ ਮੈਂ ਭੁਲਦਾ ਨਹੀਂ ਤਾਂ) ੫੩ ਹੋਲੇ ਨਿਰੰਤਰ ਹੁੰਦੇ ਰਹੇ। ਤੇ ਹਰ ਹੋਲੇ ਤੇ ਸਚੇ ਪਾਤਸ਼ਾਹ ਨਾਮਧਾਰੀ ਪੰਥ ਦੀ ਪ੍ਰਗਤੀ ਸਮਾਜ ਸੁਧਾਰ ਤੇ ਦੇਸ਼ ਭਗਤੀ ਦੇ ਸਬੰਧ ਵਿਚ ਕਿਸੇ ਨਾ ਕਿਸੇ ਨਵੀਂ ਤੇ ਅਲੌਕਿਕ ਯੋਜਨਾ ਦਾ ਐਲਾਨ ਕਰਦੇ। ਯਾਦ ਰਹੇ ਇਹ ਹੋਲੇ ਭਾਰਤ ਦੇ ਵੱਖ-ਵੱਖ ਥਾਵਾਂ ਤੇ ਹੋਣ ਤੋਂ ਇਲਾਵਾ ਥਾਈਲੈਂਡ ਅਫਰੀਕਾ ਆਦ ਵਿਦੇਸ਼ਾਂ ਵਿਚ ਭੀ ਹੁੰਦੇ ਰਹੇ।

## ਜਪ-ਪ੍ਰਯੋਗ:-

ਸ੍ਰੀ ਸਤਿਗੁਰੂ ਜੀ ਨੇ ਅਨੰਦ ਕਾਰਜ ਹੋ ਜਾਣ ਤੋਂ ਬਾਅਦ ਛੇਤੀ ਹੀ ਨੀਲੋਂ ਵਾਲੀ ਨਹਿਰ ਤੇ ਇਕ ਸੁਭ ਜਗ੍ਹਾ ਤੇ ਕੁਝ ਸਰੀਰਾਂ ਸਮੇਤ ੪੦ ਦਿਨ ਦਾ ਨਿਤਨੇਮ ਕਰਨ ਦਾ ਪ੍ਰੋਗ੍ਰਾਮ ਬਣਾ ਲਿਆ ਤੇ ਹਰ ਸਾਲ ਭਾਦਰੋਂ ਦੇ ਮਹੀਨ ਇਹ ਨਿਤਨੇਮ ਹੋਣ ਲਗਾ। ਏਥੇ ਹੀ ਪੂਜਜ ਮਾਤਾ ਜੀ ਲੰਗਰ ਦੇ ਬਰ-ਤਨ ਮਾਂਜਣ ਦੀ ਸੇਵਾ ਕਰਦੇ ਤੇ ਸਗੋਂ ਇਕ ਵਾਰੀ ਇਸ ਨਿਤਨੇਮ ਵਿਚ ਬੀਬੀਆਂ ਮਾਈਆਂ ਨੂੰ ਵੀ ਭਾਗ ਲੈਣ ਵਾਸਤੇ ਅਰਜ ਕੀਤੀ ਤਾਂ ਸਚੇ ਪਾਤਸ਼ਾਹ ਹੁਕਮ ਕੀਤਾ, ਕਿ ਤੁਸੀਂ ਮਾਈਆਂ ਦਾ ਨਿਤਨੇਮ ਵੱਖਰਾ ਅਰੰਭ ਕਰ ਲਵੋ, ਪਰ ਆਪਣੇ ਜਪ-ਪ੍ਰਯੋਗ ਵਿਚ ਮਾਈਆਂ ਨੂੰ ਸ਼ਾਮਿਲ ਕਰਨ ਦੀ ਆਗਿਆ ਨ ਦਿਤੀ।

ਇਨਾਂ ਸਾਲਾਂ ਵਿਚ ਨਿਮਾਣੀ ਦਾ ਮੇਲਾ ਹਰ ਵਰ੍ਹੇ ਹੋਇਆ ਕਰਦਾ ਸੀ, ਅਰ ਭਰ ਗਰਮੀ ਦੇ ਦਿਨਾਂ ਵਿਚ ਸਾਰੇ ਇਲਾਕਿਆਂ ਵਿਚੋਂ ਸਾਧ ਸੰਗਤ ਨੂੰ ਆਉਂਦਿਆਂ ਜਾਂਦਿਆਂ ਗਰਮੀ ਬਹੁਤ ਸਹਾਰਨੀ ਪੈਂਦੀ ਸੀ। ਸਾਧ ਸੰਗਤ ਦੀ ਇਸ ਕਠਨਾਈ ਨੂੰ ਅਨਭਵ ਕਰਦਿਆਂ ਸਚੇ ਪਾਤਸ਼ਾਹ ਜੀ ਨੇ ਨਿਮਾਣੀ ਦੇ ਮੇਲੇ ਦੇ ਥਾਂ ਸਾਵਣ ਦੇ ਆਖਰੀ ਹਫਤੇ ਤੋਂ ਅਸੂ ਦੀ ਸੰਗ੍ਰਾਂਦ ਤਕ ਜਪ-ਪ੍ਰਯੋਗ ਦੇ ਨਿਤਨੇਮ ਦੀ ਪ੍ਰੰਪਰਾ ਨਹਿਰ ਤੇ ਚਾਲੂ ਕੀਤੀ ਹੋਈ ਸੀ, ਉਹ ਸ੍ਰੀ ਭੈਣੀ ਸਾਹਿਬ ਚਾਲੂ ਕਰ ਦਿਤੀ ਜੋ ਤਾਰੀਖਾਂ ਦੇ ਅਦਲ ਬਦਲ ਜਾਣ ਦੇ ਬਾ-ਵਜੂਦ ਜਪ ਪ੍ਰਯੋਗ ਦੀ ਪ੍ਰੰਪਰਾ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਨਿਰੰਤਰ ਜਾਰੀ ਰਖੀ ਹੋਈ ਹੈ।

## ਸਾਹਿਬਜ਼ਾਦਿਆਂ ਦਾ ਜਨਮ

ਸੰਮਤ ੧੯੭੭ ਬਿਕ੍ਰਮੀ ਵਿਚ ਕਤਕ ਸੁਦੀ ਤਿਰੋਦਸੀ ੮ ਮਘਰ ਨੂੰ ਸ੍ਰੀ ਭੈਣੀ ਸਾਹਿਬ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਅਤੇ ੨ ਕਤਕ ਸੰਮਤ ੧੯੮੦ ਨੂੰ ਸ੍ਰੀ ਮਹਾਰਾਜ ਬੀਰ ਸਿੰਘ ਜੀ ਦਾ ਜਨਮ ਹੋਇਆ। ਸਾਧ ਸੰਗਤ ਵਿਚ ਬਹੁਤ ਖੁਸ਼ੀਆਂ ਹੋਈਆਂ। ਪਰ ਸਤਿਗੁਰੂ ਜੀ ਦੀ ਰਜ਼ਾ ਏਸੇਤਰਾਂ ਹੀ ਸੀ, ਪੂਜਜ ਮਾਤਾ ਭੂਪਿੰਦਰ ਕੌਰ ਜੀ ਇਹਨਾਂ ਸਾਹਿਬਜ਼ਾਦਿਆਂ ਨੂੰ ਮਾਤ ਰਹਿਤ ਛਡਕੇ ਸੰਮਤ ੧੯੮੧ ਨੂੰ ਪ੍ਰਲੋਕ ਗਮਨ ਕਰ ਗਏ। ਤੇ ਸਾਹਿਬਜ਼ਾਦਿਆਂ ਦਾ ਪਾਲਣ ਪੋਸਣ ਕੁਝ ਚਿਰ ਮਾਤਾ ਜੀਊਣ ਕੌਰ ਜੀ ਕਰਦੇ ਰਹੇ, ਪਰ ਕੁਝ ਸਮਾ ਪਾਕੇ ਸੰਮਤ ੧੯੯੯ ਨੂੰ ਪੂਜਜ ਮਾਤਾ ਜੀਊਣ ਕੌਰ ਜੀ ਤੇ ਮਾਤਾ ਫਤਹਿ ਕੌਰ ਜੀ ਵੀ ਗੁਰਪੁਰੀ ਜਾ ਬਿਰਾਜੀਆਂ।

## ਪੁਲੀਸ ਚੌਕੀ ਤੋਂ ਮੁਕਤੀ! ਤੇ ਸਤਿਜੁਗ ਅਖਬਾਰ ਜਾਰੀ ਹੋਣਾ।

ਮਲੇਰਕੋਟਲੇ ਵਾਲੇ ਮਹਾਨ ਸ਼ਹੀਦੀ ਸਾਕੇ ਦੇ ਨਾਲ ਜਿਥੇ ਬਰਤਾਨਵੀ ਹਕੂਮਤ ਤੇ ਪੰਜਾਬ ਦੇ ਰਾਜਿਆਂ ਮਹਾਰਾਜਿਆਂ ਰਾਈਸਾਂ ਸਰਦਾਰਾਂ ਤੇ ਵਡੇ ਪੁਜਾਰੀਆਂ ਨੇ ਮਿਲਕੇ ਸ੍ਰੀ ਸਤਿਗੁਰੂ ਰਾਮ

ਸਿੰਘ ਜੀ ਆਜ਼ਾਦੀ ਤੇ ਧਰਮ ਵਾਸਤੇ ਪ੍ਰਚਾਰ ਕਰਨ ਦੇ ਦੋਸ਼ ਵਿਚ ੧੮ ਜਨਵਰੀ ੧੮੭੨ (ਸੰਮਤ ੧੯੨੮) ਮਾਘ ਦੇ ਪਹਿਲੇ ਹਫਤੇ ਜਲਾਵਤਨ ਕਰ ਦਿਤਾ, ਓਦੇ ਨਾਲ ਹੀ ਉਸੇ ਦਿਨ ਤੋਂ ਸ੍ਰੀ ਭੈਣੀ ਸਾਹਿਬ ਲੰਗਰ ਵਾਲੇ ਵਡੇ ਦਰਵਾਜ਼ੇ ਦੇ ਸਾਹਮਣੇ ਨਿਗਰਾਨ ਪੁਲਿਸ ਚੌਕੀ ਤਾਇਨਾਤ ਕਰ ਦਿਤੀ। ਚੌਂਕੀ ਦੇ ਕ੍ਰਮਚਾਰੀ ਹਕੂਮਤ ਦੀ ਪਾਲਿਸੀ ਨਾਲ ਸਾਧ ਸੰਗਤ ਨੂੰ ਕਿਵੇਂ ਤੰਗ ਕਰਦੇ ਰਹੇ ਤੇ ਕਿਵੇਂ ਸਾਰੇ ਡੇਰੇ ਦੇ ਮਕਾਨਾਂ ਨੂੰ ਪਾਣੀ ਹਾਂਡੇ ਤਕ ਲੁਟ ਪੁਟਕੇ ਸ੍ਰੀ ਸਤਿਗੁਰੂ ਹਰੀ ਸਿੰਘ ਜੀ, ਤੇ ਮਾਤਾ ਜੀ ਨੂੰ ਪ੍ਰੇਸ਼ਾਨ ਕਰਦੇ, ਅਖੰਡ ਪਾਠਾਂ ਤੇ ਛਾਪੇ ਮਾਰਦੇ ਰਹੇ ਤੇ ਬਾਹਰੋਂ ਲੰਗਰ ਵਾਸਤੇ ਰਸਦ ਆਉਣ ਅਰ ਲੰਗਰ ਵਿਚੋਂ ਬਾਹਰ ਕਿਸੇ ਵਾਸਤੇ ਪ੍ਰਸਾਦਾ ਵਗੈਰਾ ਲਿਜਾਣ ਤੇ ਕਾਫੀ ਚਿਰ ਸਖਤ ਪਾਬੰਦੀ ਲਗੀ ਰਹਿਣ ਤੋਂ ਭਾਂਵੇਂ ਵਡ-ਪ੍ਰਤਾਪੀ ਸ੍ਰੀ ਸਤਿਗੁਰੂ ਜੀ ਦੇ ਪ੍ਰਕਾਸ਼ ਹੋਣ ਤੇ ਕੁਝ ਪਾਬੰਦੀ ਦਾ ਅੰਧੇਰਾ ਹੱਟ ਗਿਆ, ਤੇ ਸੰਗਤ ਦੀ ਆਵਾ ਜਾਈ ਤੇ ਖੁਲ੍ਹ ਹੋ ਗਈ ਅਤੇ ਬਾਹਰ ਮੇਲਿਆਂ ਜਾਂ ਦੌਰਿਆਂ ਸਮੇਂ ਸ੍ਰੀਸਤਿਗੁਰੂ ਹਰੀ ਸਿੰਘ ਜੀ ਆਉਣ ਲਗ ਵੀ ਪਏ ਸਨ, ਪਰ ਸੰਨ ੧੯੨੩ (੧੯੮੦) ਤਕ ਇਹ ਸਰਕਾਰੀ ਚੌਂਕੀ ਸ੍ਰੀ ਭੈਣੀ ਸਾਹਿਬ ਬੈਠੀ ਹੀ ਰਹੀ। ਜਿਸਦੇ ਖਤਮ ਕਰਨ ਵਾਸਤੇ ਸ੍ਰੀ ਮਹਾਰਾਜ ਗੁਰ-ਦਿਆਲ ਸਿੰਘ ਜੀ ਅਦਾਲਤੀ ਪੱਧਰ ਉਤੇ ਬਹੁਤ ਜਦੋਜਹਿਦ ਕਰਦੇ ਰਹੇ। ਆਖਰ ਕਾਰ ੧੯੨੩ ਨੂੰ ਇਹ ਨਿਗਰਾਨ ਪੁਲਿਸ ਚੌਂਕੀ ਸ੍ਰੀ ਭੈਣੀ ਸਾਹਿਬ ਤੋਂ ਉਠਾ ਲਈ ਗਈ। ਤੇ ਸਗੋਂ ਸ੍ਰੀ ਮਹਾਰਾਜ ਗੁਰਦਿਆਲ ਸਿੰਘ ਜੀ ਦਾ ਕਾਂਗਰਸੀ ਲੀਡਰਾਂ ਨਾਲ ਸੰਪ੍ਰਕ ਹੋਣ ਕਾਰਨ ਸੰਮਤ ੧੯੮੩-੮੪ ਨੂੰ ਲਾਹੌਰ ਤੋਂ ਸਪਤਾਹਿਕ ਸਤਿਜੁਗ ਤੇ ਰੋਜ਼ਾਨਾ ਕੂਕਾ ਅਖਬਾਰ ਪ੍ਰਕਾਸ਼ਤ ਹੋਕੇ ਲਾਹੌਰ ਦੇ ਬਜ਼ਾਰ ਵਿਚ ਵਿਕਣੇ ਸ਼ੁਰੂ ਹੋ ਗਏ।

## ਫੁਟਕਲ ਪ੍ਰੋਗ੍ਰਾਮ-

ਉਪ੍ਰੋਕਤ ਇਤਿਹਾਸਿਕ ਤਥਾਂ ਤੋਂ ਇਲਾਵਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪ੍ਰਭਾਵ ਨਾਲ ਜਿਥੇ ਨਾਮਧਾਰੀ ਸਿਖਾਂ ਦੇ ਕਾਰੋਬਾਰ ਵਿਚ ਪੈਰੋ ਪੈਰ ਪ੍ਰਗਤੀ ਆਉਣੀ ਸ਼ੁਰੂ ਹੋ ਗਈ, ਓਥੇ ਸ੍ਰੀ ਸਤਿਗੁਰੂ ਸਚੇ ਪਾਤਸ਼ਾਹ ਦੇ ਦੌਰੇ ਦਰਜਨਾਂ ਕੋਤਲਾਂ ਵਾਂਗ ਸਜੇ ਘੋੜੇ ਘੋੜੀਆਂ ਉਤੇ ਸ਼ਾਹੀ ਠਾਠ ਵਾਲੇ ਦੌਰੇ ਹਰ ਸਾਲ ਹੋਣ ਲਗ ਪਏ, ਤੇ ਸਗੋਂ ਕਾਂਗਰਸ ਪਾਰਟੀ ਦੇ ਵਡੇ ਵਡੇ ਜਲਸਿਆਂ, ਜਲੂਸਾਂ ਵਿਚ ਵੀ ਨਾਮ-ਧਾਰੀ ਘੋੜ ਸਵਾਰ ਜਾਕੇ ਉਨਾਂ ਦੇ ਪ੍ਰੋਗ੍ਰਾਮਾਂ ਦੀ ਸ਼ਾਨ ਵਧਾਉਣ ਲਗ ਪਏ।

੬ ਰੁਤਾਂ, ਜਿਵੇਂ ਇਤਿਹਾਸਿਕ ਕਾਰਨਾਮੇ ੧੨ ਭਾਗਾਂ ਵਿਚ ਇਤਿਹਾਸਿਕ ਪਧਰ ਤੋਂ ਅੰਸ਼ਕ ਰੂਪ ਵਿਚ ਲਿਖੇ ਗਏ, ਤੇ ਲਿਖੇ ਜਾਣ ਦੀ ਗੁੰਜਾਇਸ਼ ਰਖਦੇ ਹਨ, ਤਿਵੇਂ ੬ ਰੁਤਾਂ ਦੀ ਸੀਮਾਂ ਅੰਦਰ ਸ੍ਰੀ ਸਤਿਗੁਰੂ ਜੀ ਵਲੋਂ ਸ੍ਰੀ ਭੈਣੀਸਾਹਿਬ ਦੇ ਵਾਰੀ ਕੀਤੇ ਵਿਸ਼ਾਲ ਯਗ-ਹਵਨ, ਗੁਰੂਮਤ ਸੰਗੀਤ ਸੰਮੇਲਨ, ਸ੍ਰੀ ਗੁਰੂ ਨਾਨਕ ਸਰਬ ਸੰਪ੍ਰਦਾਏ ਕਾਨਫ੍ਰੰਸ,ਪੰਜਾਬੀ ਕਾਨਫਰੰਸ, ਹਿੰਦੂ ਸਿਖ ਮਿਲਾਪ, ਤੇ ਸਿਖ ਹਿੰਦੂ ਮੁਸਲਿਮ, ਮਿਲਾਪ ਕਾਨਫ੍ਰੰਸ ਆਦਿਕ ਮਹਾਨ ਸਮਾ ਗਮਾਂ ਦਾ ਹਾਲ ਆਉਂਦਾ ਹੈ। ਵੱਖ-ਵੱਖ ਸਮਿਆਂ ਵਿਚਇਹਨਾਂ ਕਾਨਫਰੰਸਾਂ ਦੁਆਰਾ ਸਚੇ ਪਾਤਸ਼ਾਹ ਜੀ ਦੀ ਸਦਭਾਵਨਾ ਦੀ ਮਹਿਕ ਸਾਰੇ ਭਾਰਤ ਵਿਚ ਹੀ ਫੈਲ ਗਈ।

ਸਭ ਤੋਂ ਪਹਿਲਾਂ ਸੰਨ ੧੯੩੩ ਵਿਚ ਸਤਿਗੁਰੂ ਜੀ ਨੇ ਗੁਰੂਮਤ ਸੰਗੀਤ ਸੰਮੇਲਨ ਕੀਤਾ, ਜਿਸ ਵਿਚ ਦਰਜਨਾਂ ਉਘੇ ਰਾਗੀਆਂ ਰਬਾਬੀਆਂ ਨੇ ਭਾਗ ਲਿਆ। ਅਰ ਸਤਿਗੁਰੂ ਜੀ ਨੇ ਯੋਗਤਾ ਅਨੁਸਾਰ ਸਭ ਦਾ ਸਤਿਕਾਰ ਕੀਤਾ। ਫਿਰ ਇਸ ਤੋਂ ਬਾਅਦ ਉਸ ਵਕਤ ਦੇ ਅਕਾਲੀ ਆਗੂ ਸ੍ਰੀ ਮਾਨ ਮਾ: ਤਾਰਾ ਸਿੰਘ ਜੀ ਤੇ ਗਿਆਨੀ ਸ਼ੇਰ ਸਿੰਘ ਜੀ ਦੇ ਧੜਿਆਂ ਵਿਚ ਵਧੀ ਹੋਈ ਪੰਥਕ ਫੁਟ ਨੂੰ ਅਨਭਵ ਕਰ-ਦਿਆਂ ਹਰ ਕਿਸਮ ਦੇ ਖਰਚ ਤੇ ਖੇਚਲ ਤੋਂ ਇਲਾਵਾ ਕੁਝ ਅਕਾਲੀ ਲੀਡਰਾਂ ਵਲੋਂ ਰਖੀ ਗਈ ਸ੍ਰੀ ਭੈਣੀ ਸਾਹਿਬ ਵਿਖੇ ਦਸਾਂ ਪਾਤਸ਼ਾਹੀਆਂ ਦੇ ਅਰਦਾਸੇ ਦੀ ਸ਼ਰਤ ਨੂੰ ਵੀ ਬਰਦਾਸ਼ਤ ਕਰਦਿਆਂ

ਸਚੇ ਪਾਤਸ਼ਾਹ ਜੀ ਨੇ ਸ੍ਰੀ ਗੁਰੂ ਨਾਨਕ ਸਰਬ-ਸੰਪ੍ਰਦਾਏ ਕਾਨਫਰੰਸ ਨੂੰ ਨਿਰਵਿਘਨਤਾ ਸਹਿਤ ਨੇਪਰੇ ਚਾੜ੍ਹਿਆ। ਇਸ ਤੋਂ ਬਾਦ ਪੰਜਾਬੀ ਭਾਸ਼ਾ ਦੀ ਪ੍ਰਗਤੀ ਵਾਸਤੇ ਪੰਜਾਬੀ ਕਾਨਫਰੰਸ ਵਿਚ ੧੯੪੩ ਸੰਨ ਵਿਚ ਹਿੰਦੂ ਸਿਖ ਮਿਲਾਪ ਕਾਨਫ੍ਰੰਸ ਸਗੋਂ ਹਿੰਦੂ ਮੁਸਲਿਮ ਸਿਖ ਮਿਲਾਪ ਕਾਨਫਰੰਸ, ਗਊ ਰਖਿਆ ਸੰਮੇਲਨ ਆਦਿਕ ਵੱਡੇ ਵੱਡੇ ਸਮਾਗਮ ਬਿਨਾਂ ਕਿਸੇ ਸਿਆਸੀ ਜਾਂ ਧਾਰਮਿਕ ਮਕਸਦ ਦੇ ਲੰਗਰ ਦੇ ਲੱਖਾਂ ਰੁਪੈ ਖਰਚਕੇ ਕਰਦੇ ਰਹੇ। ਜਦੋਂ ਕਿ ਅਜਿਹੀਆਂ ਸਦਭਾਵਨਾਂ ਤੇ ਪੰਥਕ ਏਕਤਾ ਅਥਵਾ ਸਾਰੇ ਮਤਾ ਮਤਾਂਤਰਾਂ ਨੂੰ ਇਕਠਿਆਂ ਕਰਨ ਵਾਲੀਆਂ ਕਾਨਫਰੰਸਾਂ ਅਜ ਤਕ ਕਿਸੇ ਵੀ ਸੰਸਥਾ ਵਲੋਂ ਹੁੰਦੀਆਂ ਨਹੀਂ ਵੇਖੀਆਂ ਗਈਆਂ। ਏਥੇ ਹੀ ਬਸ ਨਹੀਂ ਲਾਹੌਰ ਵਿਚ ਅੰਗਰੇਜ਼ੀ ਹਕੂਮਤ ਵਲੋਂ ਕੁਝ ਪੰਜਾਬੀ ਲੀਡਰਾਂ ਦੇ ਸਹਿਯੋਗ ਨਾਲ ਗਊਆਂ ਤੇ ਹੋਰ ਪਸ਼ੂ ਵੱਡੀ ਪਧਰ ਤੇ ਕਤਲ ਕਰਨ ਦਾ ਬੁਚੜਖਾਨਾ ਬਣਾਇਆ ਜਾਣ ਲਗਾ ਤਾਂ ਜਿਥੇ ਪੰਜਾਬ ਦੇ ਸਿਆਸੀ ਤੇ ਧਾਰਮਿਕ ਲੀਡਰਾਂ ਇਸ ਬੁਚੜਖਾਨੇ ਦੀ ਰੋਕ ਵਾਸਤੇ ਕਈ ਅਦਾਲਤੀ ਜਤਨ (ਜੋ ਅਸਫਲ ਹੀ ਹੋਏ) ਕੀਤੇ ਓਥੇ ਇਸ ਮਹਾਨ ਕਲੰਕ ਤੋਂ ਪੰਜਾਬ ਨੂੰ ਬਚਾਉਣ ਵਾਸਤੇ (ਸ੍ਰੀ ਦਸਮੇਸ਼ ਪਿਤਾ ਦੀ ਤਰਾਂ) ਸ੍ਰੀ ਭੈਣੀ ਸਾਹਿਬ ਮਹੀਨਾ ਭਰ ਵਿਸ਼ਾਲ ਹਵਨ ਯਗ ਤੇ ਚੰਡੀ ਦੀ ਵਾਰ ਦੇ ਸਵਾ ਲੱਖ ਪਾਠ ਨਾਮਧਾਰੀ ਸਾਧ ਸੰਗਤ ਪਾਸੋਂ ਕਰਵਾਏ। ਇਸ ਦੇ ਫਲ-ਸਰੂਪ ਸੰਨ ੧੯੩੭ ਨੂੰ ਜਦ ਇਸ ਵਿਸ਼ਾਲ ਯਗ ਹਵਨ ਦੀ ਸਮਾਪਤੀ ਹੋਣੀ ਸੀ, ਸ਼ਾਮ ਨੂੰ (ਇਕ ਦਿਨ ਪਹਿਲਾਂ) ਰੇਡੀਓ ਰਾਹੀਂ ਖਬਰ ਆ ਗਈ ਕਿ ਸਰਕਾਰ ਨੇ ਇਸ ਬੁਚੜਖਾਨੇ ਨੂੰ ਰਦ ਕਰ ਦਿਤਾ ਹੈ।

ਇਸ ਵਿਸ਼ਾਲ ਹਵਨ ਤੋਂ ਬਾਅਦ ਵੀ ਇਕ ਵਾਰੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਤੇ ਦੋ ਵਾਰੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵਿਸ਼ਵ-ਸ਼ਾਂਤੀ ਵਾਸਤੇ ਵਿਸ਼ਾਲ ਹਵਨ ਯਗ ਕਰਵਾਉਂਦੇ ਰਹੇ। ਉਪ੍ਰੋਕਤ ਕਾਨਫਰੰਸ ਤੇ ਯਗ ਹਵਨ ਆਦਿਕ ਸਮਾਗਮਾਂ ਦਾ ਵਿਸਥਾਰ ਪੂਰਵਿਕ ਇਤਿਹਾਸ ਲਿਖਣ ਨੂੰ ਮੈਂ ਰੁਤਾਂ ਦਾ ਨਾਮ ਦਿੰਦਾ ਹਾਂ। ਜੋ ਗੁਰੂ ਸੂਰਜ ਪ੍ਰਕਾਸ਼ ਗਰੰਥ ਦੇ ਸਮਾਨ ਕਾਫੀ ਆਕਾਰ ਵਾਲਾ ਹੋ ਸਕਦਾ ਹੈ।

ਸ੍ਰੀ ਸਤਿਗੁਰੂ ਪ੍ਰਤਾਪ ਸੂਰਜ ਉਦਯੋਤ ਦੇ ਦੋ ਐਨ ਸੰਮਤ ੨੦੦੩ ਤੋਂ ਅਰੰਭ ਹੁੰਦੇ ਹਨ- ਜਦੋਂ ਵਿਸ਼ਾਲ ਪੰਜਾਬ ਵਿਚ ਫਿਰਕੂ ਹਵਾ ਰੁਮਕਣ ਲਗੀ ਤੇ ਦੇਸ਼ ਵੰਡਾਰੇ ਦੇ ਆਸਾਰ ਨਜ਼ਰ ਆਉਣ ਲਗੇ, ਤਾਂ ਅੰਤਰਜਾਮੀ ਸਤਿਗੁਰੂ ਜੀ ਨਾਮਧਾਰੀ ਸੰਗਤ ਦੀ ਸੁਰਖਸ਼ਾ ਵਾਸਤੇ ਪਹਿਲਾਂ ਮੰਡੀ ਹਿਮਾਚਲ ਵਿਚ ਕੁਝ ਪ੍ਰਬੰਧ ਕੀਤੇ ਤੇ ਕੁਝ ਨਾਮਧਾਰੀ ਸੇਠ ਪ੍ਰਵਾਰਾਂ ਤੇ ਕਾਰੀਗਰ ਸਿੰਘਾਂ ਨੂੰ ਇਸ ਤਰਫ ਆ ਜਾਣ ਦੇ ਸੰਕੇਤ ਦਿਤੇ। ਜਿਸ ਨੂੰ ਮੈਂ ਅਟੱਲ ਪ੍ਰਤਾਪੀ ਸੂਰਜ ਦੇ ਇਤਿਹਾਸ ਨੂੰ ਉਤਰਾਇਣ ਤਸਵਰ ਕਰਦਾ ਹਾਂ। ਏਸੇਤਰਾਂ ਇਹਨਾਂ ਦਿਨਾਂ ਤੋਂ ਹੀ ਜ਼ਿਲਾ ਹਿਸਾਰ ਤਸੀਲ ਸਿਰਸਾ ਵਿਚ ਚੁਚਾਲ ਕੋਠੀ ਨਾਮ ਦੇ ਇਕ ੫੦੦ ਮੁਰਬਾ ਦੇ ਕ਼ਰੀਬ ਜਮੀਨ ਦਾ ਰਕਬਾ ਆਮ ਨਾਮਧਾਰੀ ਪ੍ਰਵਾਰਾਂ ਦੇ ਵਸਾਉਣ ਵਾਸਤੇ ਬੜੇ ਯਤਨ ਤੇ ਕੁਆਪ੍ਰੇਟਿਵ ਢੰਗ ਨਾਲ ਖਰੀਦਿਆ, ਜੋ ਬਹੁਤ ਹੀ ਬੇ-ਆਬਾਦ ਭਿਆਨਕ ਜੰਗਲ ਤੇ ਰੇਤਲੇ ਟਿਬਿਆਂ ਵਾਲਾ ਸੀ, ਉਸ ਵਿਚ ਸੰਨ ਸੰਤਾਲੀ ਵਾਲੇ ਵੰਡਾਰੇ ਤੋਂ ਪਹਿਲਾਂ ਹੀ ਕੁਝ ਨਾਮਧਾਰੀ ਪ੍ਰਵਾਰ ਸਚੇ ਪਾਤਸ਼ਾਹ ਜੀ ਨੇ ਲਿਆ ਵਸਾਏ, ਅਰ ਪੱਛਮੀ ਪੰਜਾਬ ਵਿਚ ਵਸਦੇ ਨਾਮਧਾਰੀ ਪ੍ਰਵਾਰਾਂ ਨੂੰ ਆਮ ਫਿਰਕੂ ਫਸਾਦਾਂ ਤੋਂ ਬਚਾਉਣ ਵਾਸਤੇ ਪੱਛਮੀ ਪੰਜਾਬ ਦੇ ਸਭ ਇਲਾਕਿਆਂ ਦਾ ਦੌਰਾ ਕੇਵਲ ਸਿਖਾਂ ਦੀ ਰਛਿਆ ਵਾਸਤੇ ਕੀਤਾ, ਪਰ ਬਹੁਤਿਆਂ ਮੇਰੇ ਵਰਗਿਆਂ ਨੇ ਅੰਤ੍ਰਜਾਮੀ ਸਤਿਗੁਰੂ ਜੀ ਦੇ ਹੁਕਮ ਦੀ ਪ੍ਰਵਾਹ ਨਾ ਕੀਤੀ, ਅਰ ਰਾਵੀ-ਬਿਆਸ ਨੂੰ ਪਾਰ ਕਰਨਾ ਮੁਨਾਸਿਬ ਨਾ ਸਮਝਿਆ। ਜਿਸਦੇ ਕਾਰਨ ਕਈ ਨਾਮਧਾਰੀ ਪ੍ਰਵਾਰ ਉਨਾਂ ਫਿਰਕੂ ਫਸਾਦਾਂ ਵਿਚ ਹੀ ਮਰ ਮੁਕ ਗਏ। ਜਿਹੜੇ ਰਾਵੀ-ਬਿਆਸ ਤੋਂ ਪਾਰ ਆ ਗਏ, ਉਨਾਂ ਨੂੰ ਸ੍ਰੀ ਭੈਣੀ ਸਾਹਿਬ ਤੋਂ ਸ੍ਰੀ ਜੀਵਨ ਨਗਰ (ਚੁਚਾਲ ਕੋਠੀ) ਅਤੇ ਮੰਡੀ ਸੁਕੇਤ ਵਲ ਭੇਜ ਦਿਤਾ। ਇਸ ਮੁੜ




ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਮਾਤਾ, ਮਾਤਾ ਜੀਵਨ ਕੌਰ ਜੀ

ਵਸਾਉ ਸਿਲਸਿਲੇ ਤੇ ਸ੍ਰੀ ਜੀਵਨ ਨਗਰ ਦੇ ਰਕਬੇ ਦਾ ਕਬਜ਼ਾ ਲੈਣ,ਤੇ ਉਜੜੇ ਹੋਏ ਨਾਮਧਾਰੀ ਪ੍ਰਵਾਰਾਂ ਦੀ ਆਬਾਦੀ ਤੇ ਹੋਰ ਅਨਗਿਣਤ ਕੰਮਾਂ ਨੂੰ ਸਰੰਜਾਮ ਦੇਣ ਵਾਸਤੇ ਸ੍ਰੀ ਸਤਿਗੁਰੂ ਜੀ ਨੂੰ ਜਿਨਾਂ ਤਕਲੀਫਾਂ ਤੇ ਮੁਸੀਬਤਾਂ ਦਾ ਟਾਕਰਾ ਕਰਨਾ ਪਿਆ ਉਸ ਇਤਿਹਾਸ ਦੇ ਕੁਝ ਅੰਸ਼ ਪੂਜ ਸ੍ਰੀ ਮਹਾਰਾਜ ਬੀਰ ਸਿੰਘ ਜੀ ਦੀ ਲਿਖੀ ਪੁਸਤਕ "ਨਾਮਧਾਰੀ ਤੇ ਕਾਂਗਰਸ" ਵਿਚੋਂ ਪੜੇ ਜਾ ਸਕਦੇ ਹਨ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਬਾ-ਵਜੂਦ ਅਨੇਕਾਂ ਕਸ਼ਟ ਸਹਾਰਨ ਕਰਦਿਆਂ, ਸ੍ਰੀ ਜੀਵਨ ਨਗਰ ਤੇ ਬੀੜ ਮਠਾੜੂ (ਜੋ ਮਹਾਰਾਜਾ ਰਿਪਦਮਨ ਸਿੰਘ ਜੀ ਨਾਭਾ ਨੇ ਆਪਣੇ ਘਰ ਰਾਜ ਕੁਮਾਰ ਹੋਣ ਦੀ ਖੁਸ਼ੀ ਵਿਚ ਸਤਿਗੁਰੂ ਜੀ ਅਥਵਾ ਲੰਗਰ ਸ੍ਰੀ ਭੈਣੀ ਸਾਹਿਬ ਨੂੰ ਅਰਦਾਸ ਕਰਵਾਈ ਹੋਈ,ਜੀਪਰ ਪੰਜਾਬ ਦੇ ਵੰਡਾਰੇ ਬਾਅਦ ਏਥੋਂ ਦੀ ਸਰਕਾਰ ਤੋਂ ਕਈ ਸਾਲ ਮੁਕਦਮਾ ਕਰਕੇ ਪ੍ਰਾਪਤ ਕੀਤੀ ਸੀ) ਬਹੁਤ ਸਾਰੇ ਬੇ-ਜ਼ਮੀਨੇ ਪ੍ਰਵਾਰਾਂ ਨੂੰ ੫-੫- ੧੦-੧੦ ਏਕੜ ਉਪਜਾਊ ਜ਼ਮੀਨ ਮੁਫਤ ਕਰ ਦਿਤੀ, ਇਹ ਇਕ ਉਹ ਪਰ-ਉਪਕਾਰ ਤੇ ਸਿਆਸੀ ਪੱਧਰ ਤੋਂ ਲੋਕਾਂ ਦੀ ਗਰੀਬੀ ਦੂਰ ਕਰਨ ਦਾ ਪ੍ਰਤਖ ਰੂਪ ਵਿਚ ਕੰਮ ਸੀ ਜਿਸ ਨੂੰ ਅਜੇ ਤਕ ਨ ਕੋਈ ਧਾਰਮਿਕ ਆਗੂ ਤੇ ਨਾ ਗਰੀਬੀ ਦੂਰ ਕਰਨ ਵਾਲੀ ਕੋਈ ਸਰਕਾਰ ਹੀ ਕਰ ਸਕੀ। ਅਜ ਦੋਹਾਂ ਥਾਵਾਂ ਤੇ ਉਹ ਮੁਜ਼ਾਰੇ, ਤੇ ਜ਼ਮੀਨ, ਲੋਕ ਪਾਤਸ਼ਾਹਾਂ ਦਾ ਜੀਵਨ ਬਤੀਤ ਕਰ ਰਹੇ ਹਨ।

ਜਦੋਂ ਕਿ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਏਸੇ ਸੰਦਰਭ ਵਿਚ ਅਨ-ਗਿਣਤ ਘਾਲਣਾਂ ਘਾਲਦੇ ਹੋਏ ਨਾਮਧਾਰੀ ਪੰਥ ਨੂੰ ਦੁਨਿਆਵੀ ਵਹਿਮਾਂ ਤੇ ਨਾ-ਜਾਇਜ਼ ਖਰਚਿਆਂ ਤੋਂ ਬਚਾਉਣ ਹਿਤ ਅਨੰਦ-ਕਾਰਜਾਂ ਤੇ ਹੋਰ ਰਸਮਾਂ ਨੂੰ ਸਾਦਾ ਤੇ ਗੁਰਮਤ ਅਨੁਸਾਰ ਕਰਵਾਉਂਦੇ ਤੇ ਸਰਬਤ ਦੇ ਭਲੇ ਦੀ ਕਾਮਨਾ ਰਖਦੇ, ਅਥਵਾ ਇਹ ਪ੍ਰਣ ਪਾਲਦੇ ਹੋਏ ਕਿ "ਮੈਂ ਕਿਸੇ ਵੀ ਵਿਵਹਾਰ ਜਾਂ ਧਾਰਮਿਕ ਪ੍ਰੋਗ੍ਰਾਮ ਦੀ ਪੂਰਤੀ ਵਾਸਤੇ ਕਿਸੇ ਹਾਲਤ ਵਿਚ ਸਰਕਾਰੀ ਅਦਾਲਤ ਵਿਚ ਨਹੀਂ ਜਾਣਾ"

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਗੁਰਗਦੀ ਦੀ ਤੇ ਸ੍ਰੀ ਮਹਾਰਾਜ ਬੀਰ ਸਿੰਘ ਜੀ ਨੂੰ ਰਾਜਸੀ ਤੇ ਹੋਰ ਕਾਰੋਬਾਰ ਦੀ ਜ਼ੁੰਮੇਵਾਰੀ ਸੰਭਾਲਕੇ ਆਪ-ਆਪਣੇ ਪ੍ਰਕਾਸ਼ ਰੂਪੀ ਸੂਰਜ ਦੀਆਂ ਕਿਰਨਾਂ ਸਹਿਤ ੫-੬ ਭਾਦਰੋਂ ਸੰਮਤ ੨੦੧੬ ਦੀ ਦਰਮਿਆਨੀ ਰਾਤ ਨੂੰ ਅਸਤ (ਅਲੋਪ) ਹੋ ਗਏ।

ਉਪ੍ਰੋਕਤ ਆਰਟੀਕਲ ਜਾਂ ਸੰਪਾਦਕੀ ਲੇਖ ਨਾਮਧਾਰੀ ਪੰਥ ਦੇ ਮਾਨਯੋਗ ਲਿਖਾਰੀਆਂ ਕਵੀਆਂ ਤੇ ਇਤਿਹਾਸ ਦੇ ਪ੍ਰੇਮੀ ਸਜਨਾਂ ਅਗੇ ਕੇਵਲ ਇਕ ਸੁਝਾਓ ਜਾਂ ਗੁਰੂ ਪ੍ਰਤਾਪ ਸੂਰਜ ਪ੍ਰਕਾਸ਼ ਦੇ ਸੂਰਜੀ ਕਿਰਨਾਂ ਵਾਂਗ ਅਨਗਿਣਤ ਕਰਤਵਾਂ ਤੇ ਉਪਕਾਰਾਂ ਦਾ ਅੰਸ਼ਿਕ ਤਤਕਰਾ ਪੇਸ਼ ਕਰਨ ਦਾ ਨਿਗ ਜਤਨ ਕੀਤਾ ਹੈ।

ਕਾਸ਼ ਨਾਮਧਾਰੀ ਪੰਥ ਦੇ ਸਮੂਹ ਵਿਦਵਾਨਾਂ ਤੇ ਦਾਨੀਆਂ ਵਲੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਛਤ੍ਰ ਛਾਇਆ ਹੇਠ ਗੁਰੂ ਸੂਰਜ ਪ੍ਰਕਾਸ਼ ਗ੍ਰੰਥ ਦੇ ਰੂਪ ਵਿਚ ਰੂਪਮਾਨ ਕੀਤਾ ਜਾਂ ਕਰਵਾਇਆ ਜਾਵੇ? ਅਜਿਹੇ ਵਿਸਥਾਰ ਪੂਰਵਿਕ ਇਤਿਹਾਸ ਦਾ ਆਰੰਭ ਵੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਜਨਮ ਸ਼ਤਾਬਦੀ ਦੀ ਸਦੀਵਕਾਲੀ ਤੇ ਅਮਲੀ ਯਾਦਗਾਰ ਹੋਵੇਗੀ।

ਆਤਮਾ ਸਿੰਘ ਸਨਖਤ੍ਰਵੀ



# ਗਊ-ਗਰੀਬ ਦੇ ਪਾਲਕ

ਸ੍ਰੀ ਮਹਾਰਾਜ ਬੀਰ ਸਿੰਘ ਜੀ

ਸਿੱਖ ਗੁਰੂਆਂ ਦੇ ਜੀਵਨ ਅਤੇ ਸਿੱਖ ਧਰਮ ਦੀ ਪ੍ਰੰਪਰਾ ਵਿਚ ਗਊ-ਗਰੀਬ ਦੀ ਰਖਿਆ ਦਾ ਵਿਸ਼ੇਸ਼ ਵਰਣਨ ਹੈ। ਗੁਰੂ ਨਾਨਕ ਦੇਵ ਜੀ ਦੇ ਪ੍ਰਗਟ ਹੋਣ ਤੋਂ ਜਰਾ ਪਹਿਲਾਂ ਭਾਰਤ ਵਿਚ ਕਈ ਪ੍ਰਕਾਰ ਦੇ ਉਪਦ੍ਰਵ ਹੋ ਰਹੇ ਸਨ। ਉਸ ਸਮੇਂ ਦੇ ਉਪਦ੍ਰਵ ਲਿਖਦੇ ਹੋਏ, ਭਾਈ ਗੁਰਦਾਸ ਜੀ ਨੇ ਗਊ-ਗਰੀਬ ਦਾ ਵਿਸ਼ੇਸ਼ ਵਰਣਨ ਕੀਤਾ ਹੈ–

"ਮਾਰਨ ਗਊ ਗਰੀਬ ਨੂੰ
ਧਰਤੀ ਉਪਰ ਪਾਪ ਬਿਥਾਰਾ"

ਇਸੇ ਦੀ ਪੁਸ਼ਟੀ ਗਿਆਨੀ ਗਿਆਨ ਸਿੰਘ ਜੀ ਦੀਆਂ ਨਿਮਨ ਲਿਖਤ ਤੁਕਾਂ ਤੋਂ ਹੁੰਦੀ ਹੈ ਜੋ ਉਨ੍ਹਾਂ ਨੇ ਗੁਰੂ ਨਾਨਕ ਦੇਵ ਜੀ ਦੇ ਆਗਮਨ ਸਮੇਂ ਦੇ ਉਪਦ੍ਰਵਾਂ ਦਾ ਵਰਣਨ ਕਰਦਿਆਂ ਲਿਖੀਆਂ ਹਨ-

ਗੋ ਗਰੀਬ ਕੋ ਬਧ ਕਰ ਸੁਟੈਂ।
ਧਨੀ ਦੇਖ ਤਾਂ ਕਾ ਧਨ ਲੁਟੈਂ।

ਕਿਤਨੇ ਹੀ ਪਸ਼ੂ ਸੁਭਾਉ ਵਾਲੇ ਮਨੁੱਖਾਂ ਨੂੰ ਦੇਵਤਾ ਸੁਭਾਉ ਵਿਚ ਪ੍ਰਵਰਿਤ ਕਰਕੇ ਗੁਰੂ ਜੀ ਨੇ ਉਸ ਸਮੇਂ ਦਾ ਵਾਤਾਵਰਣ ਸ਼ੁਧ ਕੀਤਾ। ਗੁਰੂ ਹਰਗੋਬਿੰਦ ਜੀ ਨੇ ਸਮੇਂ ਦੀ ਲੋੜ ਅਨੁਸਾਰ ਸਿੱਖਾਂ ਨੂੰ ਸ਼ਸ਼ਤ੍ਰ ਧਾਰੀ ਬਣਾਇਆ, ਅਤੇ ਉਸ ਵੇਲੇ ਦੀ ਮੁਗਲ ਸਰਕਾਰ ਵਿਰੁਧ ਚਾਰ ਜੰਗ ਜਿਤੇ। ਇਤਿਹਾਸ ਅਨੁਸਾਰ ਆਪਦੇ ਸਮੇਂ ਇਕ ਵਾਰੀ ਇਕ ਗਊ ਮਾਰੀ ਜਾਣ ਦੀ ਖਬਰ ਆਪ ਨੂੰ ਉਸ ਵੇਲੇ ਮਿਲੀ ਜਦ ਆਪ ਪ੍ਰਸ਼ਾਦ ਛਕਣ ਲਗੇ ਸਨ। ਆਪ ਜੀ ਨੇ ਪ੍ਰਸ਼ਾਦਾ ਨਹੀਂ ਛਕਿਆ ਉਸੇ ਵੇਲੇ ਜਾਕੇ ਗਊ ਦੇ ਕਾਤਲਾਂ ਨੂੰ ਕਰੜਾ ਡੰਨ ਦਿਤਾ ਅਤੇ ਫਿਰ ਵਾਪਸ ਆਏ। ਆਪਦੇ ਸਮੇਂ ਤੋਂ ਘੋੜਿਆਂ ਨਾਲ ਪਿਆਰ, ਘੋੜਿਆਂ ਦੀ ਪਰਖ ਅਤੇ ਕਦਰ ਵੀ ਗੁਰੂ ਘਰ ਦਾ ਇਕ ਕਰਤਵਯ ਬਣੀ ਚਲੀ ਆ ਰਹੀ ਹੈ।

ਦਸਮੇਸ਼ ਜੀ ਦੀ ਸਵਾਰੀ ਦੇ ਘੋੜਿਆਂ ਵਿਚ 'ਦਲ ਬਿਡਾਰ' ਘੋੜਾ ਨਾਮ ਵਿਸ਼ੇਸ਼ ਸਥਾਨ ਰੱਖਦਾ ਹੈ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਸਵਾਰੀ ਵਾਲੀਆਂ ਦੋ ਖਾਸ ਘੋੜੀਆਂ 'ਚੀਨੀ' ਅਤੇ 'ਸੁਰਖੀ' ਸਨ। ਪਰ ਦੋਹਾਂ ਵਿਚੋਂ ਆਪ ਜੀ ਦੀ ਸਵਾਰੀ ਹੇਠ 'ਚੀਨੀ' ਬਹੁਤਾ ਸਮਾਂ ਰਹਿੰਦੀ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਪੰਜਾਬ ਵਿਚ ਰਾਜ ਪ੍ਰੀਵਰਤਨ ਹੋਇਆ। ਪੰਜਾਬ ਵਿਚ ਆਏ ਨਵੇਂ ਅੰਗਰੇਜ਼ੀ-ਸ਼ਾਸਕਾਂ ਨੇ ਧਨੀਆਂ ਨੂੰ ਰਾਜ ਭਗਤ ਬਣਾਕੇ ਆਪਣੇ ਨਾਲ ਜੋੜਿਆ ਅਤੇ ਗਰੀਬ ਕਿਰਤੀ ਅਤੇ ਕਿਸਾਨਾਂ ਨੂੰ ਦਬਾਉ ਹੇਠ ਰਖਣਾ ਚਾਹਿਆ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਉਸ ਸਮੇਂ ਮਰ ਚੁੱਕੀ ਹੋਈ ਸਿਖੀ ਨੂੰ ਜਾਗ੍ਰਤੀ ਦੇ ਕੇ –ਚਾਹੇ ਉਹ ਕੋਈ ਵਿਹਾਰ ਕਰਨ ਵਾਲੇ ਸਨ, ਗ੍ਰੀਬ ਸ਼੍ਰੇਣੀ ਨੂੰ ਉਪਰ ਚੁਕਿਆ। ਧਨੀਆਂ ਨੂੰ ਵੀ ਏਹ ਅਨੁਭਵ ਕਰਾ ਦਿਤਾ ਕਿ ਧਨ ਬਹੁਤ ਹੋਣਾ ਕੋਈ ਵਿਸ਼ੇਸ਼ਤਾ ਨਹੀਂ। ਧਰਮ ਦੀ ਪ੍ਰਪਕਤਾ ਅਤੇ ਆਚਰਣ ਉੱਚਾ ਹੋਣਾ ਮਨੁਖ ਦੇ ਵਿਸ਼ੇਸ਼ ਗੁਣ ਹਨ। ਆਪ ਜੀ ਦੇ ਸਮੇਂ ਅੰਗਰੇਜ਼ੀ ਰਾਜ ਸਤਾਧਾਰੀਆਂ ਅਤੇ ਉਨ੍ਹਾਂ ਦੇ ਸਹਯੋਗੀਆਂ ਨੇ ਸਿਖ ਧਰਮ ਦੇ ਪ੍ਰਮੁਖ ਸ਼ਹਿਰ ਅੰਮ੍ਰਿਤਸਰ ਵਿਚ ਗਊਆਂ ਦੀ ਕਤਲਗਾਹ, ਸਿੱਖਾਂ ਦੇ ਪ੍ਰਮੁਖ ਧਰਮ ਸਥਾਨ ਦਰਬਾਰ ਸਾਹਿਬ ਪਾਸ ਬਣਾਕੇ ਪ੍ਰੀਖਿਆ ਕਰਨੀ ਚਾਹੀ ਕਿ ਸਿੱਖਾਂ ਵਿਚ ਆਪਣੇ ਧਰਮ ਦੀ ਰਖਿਆ ਵਾਸਤੇ ਕੋਈ ਅਣਖ ਹੈ ? ਇਸ ਪ੍ਰੀਖਿਆ ਵਿਚ ਉਸ ਸਮੇਂ ਕੇਵਲ ਨਾਮਧਾਰੀ ਸਿੰਘ ਹੀ ਪੂਰੇ ਉਤਰੇ।

ਸਿੱਖ-ਸਤਿਗੁਰੂ ਆਪਣੇ ਆਪਣੇ ਸਮੇਂ, ਦੀ ਲੋੜ ਵੇਖਦਿਆਂ ਯੋਗ ਵਿਧੀ ਅਨੁਸਾਰ ਗਊਆਂ ਅਤੇ ਗਰੀਬਾਂ ਦੀ ਰਖਿਆ, ਅਤੇ ਪਾਲਣ ਕਰਦੇ ਚਲੇ ਆ ਰਹੇ ਹਨ, ਅਤੇ ਉਨ੍ਹਾਂ ਦੇ ਉਪਦੇਸ਼ ਵਿਚ

ਵੀ ਇਹ ਸਿਧਾਂਤ ਸਦਾ ਹੀ ਪ੍ਰਮੁਖ ਰਹਿੰਦਾ ਰਿਹਾ ਹੈ ਅਤੇ ਹੁਣ ਵੀ ਇਸੇ ਤੇ ਬਲ ਦਿਤਾ ਜਾਂਦਾ ਹੈ।

ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਸਮੇਂ ਭਯੰਕਰ ਕਾਲ ਗ੍ਰਸਤ ਲੋਕਾਂ ਨੇ ਸ੍ਰੀ ਸਤਿਗੁਰੂ ਜੀ ਦੇ ਲੰਗਰ ਦਾ ਆਸਰਾ ਲਿਆ। ਆਪ ਜੀ ਨੇ ਉਨ੍ਹਾਂ ਨੂੰ ਐਸਾ ਨਿਵਾਜਿਆ ਕਿ ਅੰਗਰੇਜ਼ ਅਫਸਰ ਨੇ ਪ੍ਰਭਾਵਿਤ ਹੋ ਕੇ ਆਪ ਜੀ ਨੂੰ ਜ਼ਮੀਨ ਦੇਣੀ ਚਾਹੀ ਜੋ ਆਪ ਜੀ ਨੇ ਠੁਕਰਾ ਦਿਤੀ, ਅਤੇ ਉਸਦੇ ਇਹ ਪੁਛਣ ਤੇ ਕਿ ਜੇ ਤੁਹਾਡਾ ਇਹ ਅੰਨ ਮੁਕ ਗਿਆ ਤਦ ਕੀ ਕਰੋਗੇ, ਆਪ ਜੀ ਨੇ ਉਤਰ ਦਿਤਾ ਕਿ ਅਸੀਂ ਵੀ ਇਨ੍ਹਾਂ ਦੇ ਨਾਲ ਹੀ ਚਲੇ ਜਾਵਾਂਗੇ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਅਵਤਾਰ ਬਿਕ੍ਰਮੀ ੧੯੪੬ ਚੇਤਰ ਵਦੀ ਤੀਜ ਨੂੰ ਹੋਇਆ। ਉਦੋਂ ਸ੍ਰੀ ਭੈਣੀ ਸਾਹਿਬ ਗੁਰਦਵਾਰਾ ਅਰਧ-ਬੰਦੀ ਖਾਨੇ ਦੇ ਰੂਪ ਵਿਚ ਸੀ। ਯੁਵਾ ਅਵਸਥਾ ਵਿਚ ਹੀ ਆਪ ਜੀ ਨੂੰ ਘੋੜੇ ਦੀ ਸਵਾਰੀ ਦਾ ਸ਼ੌਕ ਸੀ। ਇਕ ਵਾਰੀ ਆਪ ਜੀ ਦਾ ਘੋੜਾ ਕੋਈ ਹੋਰ ਸਿੰਘ ਲੈ ਗਿਆ, ਜਦੋਂ ਇਸ ਦੀ ਸ਼ਕਾਇਤ ਆਪ ਜੀ ਨੇ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਪਾਸ ਕੀਤੀ ਤਦ ਹੁਕਮ ਹੋਇਆ ਕਿ "ਤੂੰ ਹੁਣ ਮੇਰੇ ਵਾਲੇ ਘੋੜੇ ਤੇ ਚੜ੍ਹ ਜਾਇਆ ਕਰ" ਸਜੇ ਹੱਥ ਨਾਲ ਖੱਬਾ ਅਤੇ ਖੱਬੇ ਨਾਲ ਸੱਜਾ ਕੰਨ ਫੜਕੇ ਖੜੇ ਖਲੋਤੇ ਜ਼ਮੀਨ ਤੋਂ ਛਾਲ ਮਾਰ ਕੇ ਆਪ ਘੋੜੇ ਤੇ ਚੜ੍ਹ ਜਾਂਦੇ। ਇਕ ਵਾਰ ਘਰੋਂ ਭਜ ਗਏ ਹੋਏ ਇਕ ਊਠ ਨੂੰ ਘੋੜੇ ਤੇ ਚੜ੍ਹਕੇ, ਆਪ ਜੀ ਨੇ, ਘੋੜਾ ਹੇਠੋਂ ਛਡਕੇ ਅਤੇ ਊਠ ਤੇ ਚੜ੍ਹਕੇ, ਮੋੜ ਕੇ ਲਿਆਂਦਾ ਸੀ।

ਬਿਕ੍ਰਮੀ ੧੯੯੬ ਵਿਚ ਲਾਹੌਰ ਵਿਚ ਬਹੁਤ ਵੱਡਾ ਬੁਚੜਖਾਨਾ ਲਾਉਣ ਦੀ ਤਜਵੀਜ਼ ਅੰਗਰੇਜ਼ ਸਰਕਾਰ ਨੇ ਪ੍ਰਸਤੁਤ ਕੀਤੀ। ਇਸ ਤੋਂ ਧਰਮ ਭਾਵਨਾਂ ਵਾਲੇ ਬਹੁਤ ਸਾਰੇ ਪੰਜਾਬੀ ਘਾਬਰ ਗਏ। ਕਈਆਂ ਨੇ ਸ੍ਰੀ ਸਤਿਗੁਰੂ ਜੀ ਪਾਸ ਆਕੇ ਅਰਜਾਂ ਕੀਤੀਆਂ ਕਿ ਆਪ ਕਿਰਪਾ ਕਰਕੇ ਕੋਈ ਉਪਾਉ ਕਰੋ। ਆਪ ਜੀ ਨੇ ਸ਼ੁਬ ਖਿਓ ਨਾਲ ਹਵਨ ਯੱਗ ਕੀਤਾ ਚੰਡੀ ਦੀ ਵਾਰ ਦੇ ਸਵਾ ਲੱਖ ਪਾਠ ਕਰਾਏ। ਸਰਕਾਰ ਨੇ ਉਹ ਤਜਵੀਜ਼ ਬੰਦ ਕਰ ਦਿਤੀ।

ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਸਮੇਂ ਪਿੰਡ ਬਾਮ੍ਹਣ ਮਾਜਰਾ (ਸਰਹੰਦ ਰੇਲ ਫਾਟਕ ਦੇ ਨੇੜੇ) ਦੇ ਇਕ ਸਰਧਾਲੂ ਸਿਖ ਨੇ ਇਕ ਗਊ ਮੱਥਾ ਟੇਕੀ ਸੀ। ਇਹ ਚੰਗਾ ਦੁਧ ਦੇਣ ਵਾਲੀ ਹੋਣ ਕਰਕੇ ਅਗੋਂ ਇਸ ਦੇ ਵਛੇ-ਵੱਛੀਆਂ ਦੀ ਚੰਗੀ ਸੰਭਾਲ ਹੁੰਦੀ ਰਹੀ। ਇਸ ਰਵੇ ਦੀਆਂ ਗਊਆਂ ਸ੍ਰੀ ਸਤਿ-ਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਉਨੱਤ ਹੁੰਦੀਆਂ ਰਹੀਆਂ। ਸ੍ਰੀ ਸਤਿਗੁਰੂ ਜੀ ਨੂੰ ਪਸ਼ੂਆਂ ਦੀ ਐਸੀ ਪਰਖ ਸੀ ਕਿ ਦੇਖਦਿਆਂ ਹੀ ਆਪ ਉਨ੍ਹਾਂ ਦੇ ਗੁਣ ਔਗੁਣ ਦਸ ਦਿੰਦੇ। ਗਊਆਂ ਅਤੇ ਘੋੜਿਆਂ ਨਾਲ ਆਪ ਜੀ ਦਾ ਵਿਸ਼ੇਸ਼ ਸਨੇਹ ਸੀ। ਆਪ ਜੀ ਦੀ ਸਵਾਰੀ ਦਾ ਘੋੜਾ ਹੋਵੇ ਜਾਂ ਘੋੜੀ ਉਸ ਤੇ ਆਮ ਸਵਾਰ ਨਹੀਂ ਬੈਠ ਸਕਦਾ ਸੀ। ਸੁਸਤ ਘੋੜੇ ਦੀ ਸਵਾਰੀ ਆਪ ਜੀ ਕਦੇ ਪਸੰਦ ਨਹੀਂ ਸਨ ਕਰਦੇ।

੧੯੯੬ ਵਿਚ ਸਟੇਟ ਪੀਪਲਜ਼ ਕਾਨਫਰੰਸ ਵਿਚ ਲੁਧਿਆਣੇ ਜਲੂਸ ਵਿਚ ਪੰਡਿਤ ਜਵਾਹਰ ਲਾਲ ਜੀ ਨੂੰ ਆਪ ਨੇ ਆਪਣੀ ਸਵਾਰੀ ਵਾਲੀ ਬਹੁਤ ਸੁੰਦਰ ਘੋੜੀ ਦਿਤੀ। (੧) ਜਦ ਜਲੂਸ ਵਿਚ ਗੋਲੇ ਚਲੇ ਤਾਂ ਘੋੜੀ ਤ੍ਰਲਖ ਹੋਈ। ਪੰਡਤ ਜੀ ਪਾਸੋਂ ਘੋੜੀ ਨਾ ਸੰਭਲੀ ਗਈ। ਉਸ ਵਕਤ ਆਪ ਜੀ ਨੇ ਸੁਸਤ ਤਬੀਅਤ ਵਾਲੀ ਇਕ ਘੋੜੀ ਪੰਡਤ ਜੀ ਨੂੰ ਦਿਤੀ ਅਤੇ ਆਪ ਉਸ ਤੇ ਸਵਾਰ ਹੋਏ। ਆਪ ਜੀ ਦੀ ਸਵਾਰੀ ਹੇਠ ਉਹ ਘੋੜੀ ਸਾਰੇ ਜਲੂਸ ਵਿਚ ਪੂਰੀ ਤਰ੍ਹਾਂ ਕਾਬੂ ਵਿਚ ਰਹੀ।

ਉਸ ਸਮੇਂ ਦੇਸੀ ਨਸਲ ਦੀਆਂ ਕਈ ਗਊਆਂ ੨੦-੨੦ ਸੇਰ ਦੁਧ ਦੇਣ ਵਾਲੀਆਂ ਵੀ ਦੇਖਣ ਵਿਚ ਆਉਂਦੀਆਂ ਸਨ। ਐਸੀਆਂ ਗਊਆਂ ਸ੍ਰੀ ਭੈਣੀ ਸਾਹਿਬ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਗੁਰਦਵਾਰੇ ਰਹਿੰਦੀਆਂ ਰਹੀਆਂ। ਸ੍ਰੀ ਸਤਿਗੁਰੂ ਜੀ ਕਈ ਵਾਰੀ ਸ਼ੌਕ ਨਾਲ ਆਪ ਗਊਆਂ ਦਾ ਦੁਧ ਚੋਂਦੇ। ਸੰਭਾਲ ਦਾ ਆਪ ਨੂੰ ਬਹੁਤ ਸ਼ੌਕ ਸੀ।

ਆਪਣੇ ਘਰ ਵਿਚ ਕਦੀ ਕੋਈ ਪਸ਼ੂ ਜੇ ਕਿਸ

(੧) ਇਹ ਘੋੜਾ ਸ੍ਰ. ਸ਼ ਮ ਸਿੰਘ ਜੀ ਮਾਨਾਂ ਵਾਲਿਆ ਨੇ ਆਪ ਜੀ ਨੂੰ ਮੱਥਾ ਟੇਕਿਆ ਸੀ।

ਹੋ ਜਾਵੇ ਤਾਂ ਸੰਭਾਲਨ ਵਾਲੇ ਨੂੰ ਸਖਤ ਤਾੜਨਾ ਕਰਦੇ ਸਨ। ਪਸ਼ੂ ਚਕਿਤਸਾ ਦੇ ਨੁਸਖੇ ਆਪ ਜੀ ਨੇ ਲਿਖ ਕੇ ਆਪਣੇ ਪਾਸ ਰਖੇ ਹੋਏ ਸਨ। ਆਮ ਕਰਕੇ ਉਹ ਪਏ ਹੀ ਰਹਿੰਦੇ ਆਪ ਜੀ ਆਪਣੀ ਯਾਦਾਸ਼ਤ ਤੋਂ ਹੀ ਦਵਾਈਆਂ ਦਸਦੇ ਅਤੇ ਕਰਵਾਉਂਦੇ।

ਦੇਸ਼-ਵੰਡਾਰੇ ਤੋਂ ਕਰੀਬ ੧੦ ਸਾਲ ਪਹਿਲਾਂ ਮਿੰਟ ਗੁਮਰੀ ਅਤੇ ਮੁਲਤਾਨ ਦੇ ਆਸ ਪਾਸ ਦੇ ਮੁਸਲਮਾਨਾਂ ਨੇ 'ਸਾਹੀਵਾਲ'ਨਸਲ ਦੀਆਂ ਗਊਆਂ ਬਹੁਤ ਉਨਤ ਕੀਤੀਆਂ। ਆਪ ਜੀ ਉਚੇਚ ਕਰਕੇ ਓਥੇ ਜਾਂਦੇ। ਸਾਹੀਵਾਲ ਨਸਲ ਦੀਆਂ ਗਊਆਂ ਉਨਤ ਕਰਨ ਵਾਲੇ ਅਲਾਦਾਦ ਖਾਂ ਅਤੇ ਜਹਾਂਗੀਰਾ ਬਾਦ ਫਾਰਮ ਵਰਨਣ ਯੋਗ ਹਨ। ਇਕ ਵਾਰੀ ਅਲਾਦਾਦ ਖਾਂ ਫਾਰਮ ਤੋਂ ਆਪ ਜੀ ਨੇ ਕੁਛ ਗਊਆਂ ਖਰੀਦੀਆਂ। ਉਸ ਫਾਰਮ ਦੇ ਮੁਸਲਮਾਨ ਮਾਲਿਕ ਨੇ ਆਪ ਜੀ ਨੂੰ ਆਖਿਆ ਕਿ ਇਕ ਵਹਿੜ ਮੈਂ ਆਪਣੀ ਪਸੰਦ ਦੀ ਦੇਣੀ ਚਾਹੁੰਦਾ ਹਾਂ। ਆਪ ਜੀ ਨੇ ਮੰਨ ਲਿਆ। ਉਸ ਨੇ ਇਕ ਸਧਾਰਣ ਵਹਿੜ ਦਿੱਤੀ। ਫੇਰ ਆਪ ਜੀ ਨੇ ਉਸ ਨੂੰ ਆਖਿਆ ਕਿ ਪੈਸੇ ਜਿੰਨੇ ਮਰਜੀ ਲੈ ਲਈਂ, ਇਕ ਵਹਿੜ ਸਾਨੂੰ ਵੀ ਆਪਣੀ ਪਸੰਦ ਦੀ ਚੁਣ ਲੈਣ ਦੇਹ। ਉਸ ਦੇ ਮੰਨ ਜਾਣ ਤੇ ਜਦੋਂ ਇਕ ਵਹਿੜ ਤੇ ਆਪ ਜੀ ਨੇ ਹੱਥ ਰਖਿਆ ਤੱਦ ਇਉਂ ਹੋਇਆ ਜਿਵੇਂ ਉਸ ਦੇ ਦਿਲ ਨੂੰ ਹੱਥ ਪੈ ਗਿਆ ਹੁੰਦਾ ਹੈ। ਉਸ ਨੇ ਆਖਿਆ ਮੈਂ ਬਚਨ ਕਰ ਬੈਠਾ ਹਾਂ, ਇਸ ਕਰਕੇ ਤੁਸੀਂ ਲੈ ਜਾਓ ਨਹੀਂ ਤਾਂ ਮੈਂ ਇਸ ਦੇ ਨੇੜੇ ਨਹੀਂ ਕਿਸੇ ਨੂੰ ਆਉਣ ਦਿੰਦਾ। ਇਹ ਦੋਵੇਂ ਸ੍ਰੀ ਭੈਣੀ ਸਾਹਿਬ ਆਕੇ ਸੂਈਆਂ, ਜੋ ਉਸ ਨੇ ਦਿਤੀ ਸੀ ਉਸ ਦਾ ਦੁਧ ੮-੯ ਸੇਰ ਹੀ ਰਿਹਾ। ਸ੍ਰੀ ਸਤਿਗੁਰੂ ਜੀ ਦੀ ਚੁਣੀ ਹੋਈ ਗਊ ਨੇ ਪਹਿਲੇ ਸੂਏ ੧੨-੧੩ ਸੇਰ ਦੁਧ ਦਿਤਾ, ਬਾਦ ਵਿਚ ੧੭-੧੮ ਸੇਰ ਤਕ ਪਹੁੰਚ ਗਈ ਸੀ।

ਸ੍ਰੀ ਜੀਵਨ ਨਗਰ ਦੀ ਸਥਾਪਨਾਂ ਤੋਂ ਬਾਦ ਆਪ ਜੀ ਨੇ ਸਾਹੀਵਾਲ ਅਤੇ ਹਰਿਆਣਾ ਨਸਲ ਦੀਆਂ ਗਊਆਂ ਅਲੱਗ ਉਨਤ ਕੀਤੀਆਂ, ਆਪ ਜੀ ਦਾ ਗਊ ਪਾਲਣ ਵਲ ਇਸ ਤਰ੍ਹਾਂ ਦਾ ਧਿਆਨ ਸੀ, ਕਈ ਵਾਰ ਡੇਢ-ਦੋ-ਦੋ ਮਹੀਨੇ ਬਾਦ ਘਰ ਆਉਣਾ। ਦੌਰੇ ਵਿਚ ਰਹਿੰਦਿਆਂ ਵੀ ਯਾਦ ਰਖਣਾ ਕਿ ਫਲਾਣੀ ਦੇ ਸੂਣ ਵਿਚ ਇਤਨੇ ਦਿਨ ਬਾਕੀ ਹਨ- ਅਮਕੀ ਦੇ ਦੁਧ ਦੇ ਇਤਨੇ ਦਿਨ ਹੋ ਚੁਕੇ ਹਨ, ਉਹ ਇਤਨਾ ਦੁਧ ਕਰ ਚੁਕੀ ਹੋਵੇਗੀ। ਕਿਤਨੇ ਚਿਰੋਂ ਪਿਛੋਂ ਵੀ ਆਪ ਸ੍ਰੀ ਜੀਵਨ ਨਗਰ ਆਉਂਦੇ,ਪਿਛੋਂ ਦੇ ਜੰਮੇ ਹੋਏ ਵਛੇ-ਵੱਛੀਆਂ ਦੀ ਸ਼ਕਲ ਵੇਖਕੇ ਕਹਿ ਦਿੰਦੇ ਕਿ ਇਹ ਫਲਾਣੇ ਸਾਨ੍ਹ ਅਤੇ ਜਾਂ ਫਲਾਣੀ ਗਊ ਦਾ ਹੈ। ਆਪ ਜੀ ਨੇ ਸਾਹੀਵਾਲ ਨਸਲ ਦੀਆਂ ਗਊਆਂ ਵਿਚੋਂ ਆਪਣੇ ਘਰ ਪੈਦਾ ਕੀਤੀ ਇਕ ਗਊ ਦਾ ਨਾਮ 'ਨੌਲੱਖੀ'ਰਖਿਆ। 'ਤਮੀਲੀ' ਨਾਮ ਦੀ ਗਊ ਭਾਰਤ ਸਰਕਾਰ ਦੇ ਪੂਸਾ ਫਾਰਮ, ਦਿਲੀ ਵਿਚ ਬਹੁਤ ਪ੍ਰਸਿਧ ਹੋਈ ਹੈ,ਜਿਸਨੇ ਆਪਣੇ ਸਮੇਂ ਇਕ ਸੂਏ (੩੦੦ ਦਿਨਾਂ) ਵਿਚ ੧੩੦੦੪ ਪੌਂਡ ਦੁਧ ਦਿਤਾ ਸੀ। ਪਰ 'ਨੌਲੱਖੀ' ਨੇ ੧੩੧੫੦ ਪਾਉਂਡ ਏਨੇ ਹੀ ਦਿਨਾਂ ਵਿਚ ਕਰਕੇ ਨਵਾਂ ਰਿਕਾਰਡ ਸਥਾਪਿਤ ਕੀਤਾ। ਨਾਲ ਹੀ ਇਕ ਦਿਨ ਦਾ ਦੁਧ ਵੱਧ ਤੋਂ ਵੱਧ ੭੫ ਪਾਉਂਡ, ੩ ਪਾਉਂਡ ਰੋਜ਼ਾਨਾ ਮੱਖਣ ਦੀ ਔਸਤ ਅਤੇ ਗਰਮ ਕੀਤਾ ਘਿਓ ੧ ਸੇਰ ਦਸ ਛਟਾਂਕ ਦਾ ਰਿਕਾਰਡ ਕਾਇਮ ਕੀਤਾ। "ਨੌਲੱਖੀ" ਦੀ ਸੇਵਾ ਕਰਨ ਵਾਲਾ ਗੁਰਮੁਖ ਸਿੰਘ ਸੀ ਜੋ ਵਰਤਮਾਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਕਾਰ ਡਰਾਇਵਰ ਸੀ। ਆਪ ਜੀ ਦੇ ਘਰ ਪੈਦਾ ਹੋਈ ਸਾਹੀਵਾਲ ਨਸਲ ਦੀ ਵੱਛੀ ਬਾਦ ਵਿਚ 'ਨੌਲੱਖੀ' ਨਾਮ ਨਾਲ ਦੁਧ ਦਿੰਦੀ ਰਹੀ ਅਤੇ ਹਿਸਾਰ ਵਿਖੇ ਹੋਈ ੨੦੧੯ (੧੯੬੨ ਈ:) ਦੀ ਸਰਵ ਹਿੰਦ ਪਸ਼ੂ ਪ੍ਰਦਰਸ਼ਨੀ ਵਿਚ ਸਰਵੋਤਮ ਸੁੰਦਰ ਪ੍ਰਵਾਣਿਤ ਹੋਈ।

ਹਰਿਆਣਾ, ਹਿਸਾਰ ਅਤੇ ਨਾਗੌਰ ਨਸਲ ਦੀਆਂ ਗਊਆਂ ਭਾਵੇਂ ਪਸ਼ੂ ਪ੍ਰਦਰਸ਼ਨੀ ਵਿਚ ਆਪਣੀ ਆਪਣੀ ਸ਼ਰੇਣੀ ਵਿਚ ਆਉਂਦੀ ਪਰ ਇਨ੍ਹਾਂ ਦੇ ਰੂਪ ਅਤੇ ਚਰਿਤ੍ਰ ਵਿਚ ਬਹੁਤ ਮਾਮੂਲੀ

ਫਰਕ ਹੈ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸ੍ਰੀ ਜੀਵਨ ਨਗਰ ਵਿਖੇ ਹਰਿਆਣਾ ਨਸਲ ਨੂੰ ਵਿਸ਼ੇਸ਼ ਕਰਕੇ ਉਨਤ ਕੀਤਾ, ਹਿਸਾਰ ਦੇ ਸਰਕਾਰੀ ਫਾਰਮ ਵਿਚ ਦੇਰ ਤੋਂ ਇਸ ਨਸਲ ਦੀਆਂ ਗਊਆਂ ਰਖੀਆਂ ਜਾ ਰਹੀਆਂ ਸਨ। ਉਹ ਖੁਲੀਆਂ ਹੀ ਰਹਿੰਦੀਆਂ ੧੯੫੦-੫੧ ਈ: ਦੇ ਕਰੀਬ ਇਕ ਕਮੇਟੀ ਇਸ ਫਾਰਮ ਦੀ ਉਨਤੀ ਵਾਸਤੇ ਬਣੀ। ਸ੍ਰੀ ਸਤਿਗੁਰੂ ਜੀ ਮੈਂਬਰ ਦੇ ਰੂਪ ਵਿਚ ਕਮੇਟੀ ਦੀਆਂ ਇਕਤ੍ਰਤਾਵਾਂ ਵਿਚ ਭਾਗ ਲੈਂਦੇ ਰਹੇ। ਆਪ ਜੀ ਨੇ ਇਨ੍ਹਾਂ ਗਊਆਂ ਨੂੰ ਬੰਨ੍ਹਕੇ ਸੰਭਾਲਣ ਵੱਲ ਸਰਕਾਰ ਨੂੰ ਪ੍ਰੇਰਿਤ ਕੀਤਾ। ਉਸ ਤੋਂ ਬਾਦ ਇਹ ਗਊਆਂ ਬਹੁਤ ਉਨਤ ਹੋਈਆਂ ਹਨ।

ਆਪ ਜੀ ਦੇ ਫਾਰਮ ਵਿਚ ਹਰਿਆਣਾ ਨਸਲ ਦੀ 'ਭੋਰੀ' ਨਾਮ ਦੀ ਗਊ ਬਹੁਤ ਪ੍ਰਸਿਧ ਹੋਈ ਹੈ। ਆਪ ਇਸ ਨਾਲ ਬਹੁਤ ਪਿਆਰ ਕਰਦੇ, ਇਹ ਅਗੋਂ ਥੋੜਾ ਥੋੜਾ ਸਿਰ ਹਿਲਾਉਂਦੀ ਰਹਿੰਦੀ। ਇਕ ਵਾਰੀ ਇਹ ਬੀਮਾਰ ਹੋ ਗਈ। ਜਦ ਸ੍ਰੀ ਸਤਿਗੁਰੂ ਜੀ ਤਬੇਲੇ ਵਿਚ ਆਏ ਤਾਂ ਇਹ ਖੁਲ੍ਹੀ ਫਿਰਦੀ ਸੀ। ਇਸ ਨੇ ਆਕੇ ਸ੍ਰੀ ਸਤਿਗੁਰੂ ਜੀ ਦੇ ਹੱਥ ਉਤੇ ਆਪਣਾ ਮੂੰਹ ਰਖ ਦਿਤਾ। ਸ੍ਰੀ ਸਤਿਗੁਰੂ ਜੀ ਨੇ ਪਿਆਰ ਦਿਤਾ ਪਰ ਇਸ ਤੋਂ ਚਿੰਤਾਤੁਰ ਹੋਏ ਕਿ ਜੋ ਸਿਰ ਤੇ ਹੱਥ ਫਿਰੋਣ ਵੇਲੇ ਥੋੜਾ ਥੋੜਾ ਸੰਕੋਚ ਕਰਦੀ ਸੀ ਅਜ ਇਤਨੀ ਨਿਢਾਲ ਕਿਉਂ ਹੈ ਕਿ ਮੇਰੇ ਹੱਥ ਉਤੇ ਆਪਣਾ ਮੂੰਹ ਰੱਖ ਦਿਤਾ ਹੈ। ਉਸੇ ਵੇਲੇ ਅਖੰਡ ਪਾਠ ਦਾ ਹੁਕਮ ਦਿਤਾ। ਅਖੰਡ ਪਾਠ ਕੀਤਾ ਗਿਆ ਅਤੇ ਗਊ ਅਰੋਗ ਹੋ ਗਈ। ਇਸ ਗਊ ਵਿਚ ਅਦੁੱਤੀ ਸੁੰਦਰਤਾ ਸੀ। ਹਰਿਆਣਾ ਨਸਲ ਦੀ ਇਹ ਚਿਤ੍ਰ ਰੂਪ ਸੀ। ਇਸੇ ਦਾ ਪੁਤਰ ਸਾਨ੍ਹ ਹੋਇਆ ਹੈ, ਜਿਸਦਾ ਨਾਮ ਆਪ ਜੀ ਨੇ "ਹੀਰਾ" ਰਖਿਆ ਸੀ। ਇਕ ਵਾਰੀ ਪਿੰਜਰਾ ਪੋਲ ਗਊ-ਸ਼ਾਲਾ, ਕਲਕਤਾ ਦੇ ਮੈਨੇਜਰ ਸ੍ਰੀ ਚੱਕਰਵਰਤੀ ਗਊਆਂ ਖਰੀਦਨ ਆਏ, ਉਨ੍ਹਾਂ ਸਾਨ੍ਹ ਵੀ ਲੈਣਾ ਸੀ। ਜਦੋਂ ਉਨ੍ਹਾਂ 'ਹੀਰੇ' ਬਾਬਤ ਪੁਛਿਆ ਤਾਂ ਸ੍ਰੀ ਸਤਿਗੁਰੂ ਜੀ ਨੇ ਉਤਰ ਦਿਤਾ ਕਿ ਤਕੜੀ ਵਿਚ ਇਕ ਪਾਸੇ 'ਹੀਰਾ' ਖਲਾਰ ਦਿਓ ਦੂਜੇ ਪਾਸੇ ਬਰਾਬਰ ਦੇ ਤੋਲ ਦੀਆਂ ਮੋਹਰਾਂ ਪਾ ਕੇ ਮੈਨੂੰ ਦੇਣੀਆਂ ਚਾਹੋ 'ਹੀਰਾ' ਤਦ ਵੀ ਨਹੀਂ ਦਿਆਂਗਾ। 'ਹੀਰੇ' ਦੀਆਂ ਵੱਛੀਆਂ ਪਹਿਲੇ ਸੂਏ ੧੨-੧੪ ਸੇਰ ਦੁਧ ਸਾਧਾਰਣ ਸੇਵਾ ਕਰਨ ਨਾਲ ਹੀ ਦੇ ਦਿੰਦੀਆਂ ਸਨ।

ਆਪ ਜੀ ਨੇ ਸਰਕਾਰੀ ਫਾਰਮ ਕਰਨਾਲ ਤੋਂ 'ਥਾਰਪਾਰਕਰ' ਨਸਲ ਦੀਆਂ ਗਊਆਂ ਵੀ ਲਿਆਕੇ ਉਸੇ ਨਸਲ ਦਾ ਸਾਨ੍ਹ ਲਿਆਕੇ ਉਨ੍ਹਾਂ ਨੂੰ ਵੱਖਰੀਆਂ ਉਨਤ ਕਰਨ ਦਾ ਯਤਨ ਵੀ ਕੀਤਾ ਸੀ।

ਕਈ ਸਾਲਾਂ ਤੋਂ ਪੰਜਾਬ ਦੇ ਸ਼ਹਿਰਾਂ, ਬਟਾਲਾ, ਲੁਧਿਆਣਾ ਅਤੇ ਰੋਹਤਕ ਆਦਿ ਤੋਂ ਚੰਗੀਆਂ ਗਊਆਂ ਕਲਕਤਾ, ਬੰਬਈ ਆਦਿ ਸ਼ਹਿਰਾਂ ਨੂੰ ਵਪਾਰੀ ਲੈ ਜਾ ਰਹੇ ਹਨ ਜੋ ਕਿ ਆਮ ਕਰਕੇ ਦੁਧੋਂ ਸੁਕ ਜਾਣ ਤੇ ਮਾਰੀਆਂ ਜਾਂਦੀਆਂ ਹਨ। ਦੁਧੋਂ ਸੁਕੀਆਂ ਗਊਆਂ ਕਲਕਤੇ ਤੋਂ ਵਾਪਸ ਲਿਔਣ ਵਾਸਤੇ ਸਰਕਾਰ ਵਲੋਂ ਕਰਾਏ ਵਿਚ ੪੦ ਪ੍ਰਤੀਸ਼ਤ ਰਿਆਇਤ ਮਿਲਦੀ ਹੈ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਕਲਕਤੇ ਤੋਂ ਦੁਧੋਂ ਸੁਕੀਆਂ ਦੀ ਇਕ ਗੱਡੀ (੮ ਗਊਆਂ) ਲਿਆਂਦੀਆਂ ਜਿਨ੍ਹਾਂ ਵਿਚੋਂ ਕਿਤਨੀਆਂ ਨੇ ੮-੧੦ ਸੇਰ ਦੇ ਕਰੀਬ ਇਕ ਦਿਨ ਦਾ ਦੁਧ ਕੀਤਾ, ਪਰ ਇਕ ਨੇ ੧੭ ਸੇਰ ਵੀ ਕੀਤਾ। ਇਹ ਆਪ ਜੀ ਦੀ ਪਰਖ ਦਾ ਹੀ ਫਲ-ਸਰੂਪ ਸੀ, ਜੋ ਗਊ ਆਪ ਪਸੰਦ ਕਰ ਲੈਂਦੇ ਤਾਂ ਉਹ ਲੈ ਹੀ ਲੈਂਦੇ।

ਭਾਰਤ ਗੋ-ਸੇਵਕ ਸਮਾਜ ਦੇ ਪ੍ਰਮੁਖ ਸੇਵਕ, ਲਾਲਾ ਹਰਿਦੇਵ ਸਹਾਇ ਨਾਲ ਆਪ ਜੀ ਦਾ ਬਹੁਤ ਸਨੇਹ ਸੀ। ਗਊ-ਰਖਿਆ ਦੇ ਕੰਮਾਂ ਵਾਸਤੇ ਕਿਤਨੀ ਵਾਰੀ ਮਹੀਨਾ ਮਹੀਨਾ ਆਪ ਜੀ ਨੇ ਆਪਣੀ ਜੀਪ ਸਮੇਤ ਡਰੈਵਰ ਲਾਲਾ ਜੀ ਨੂੰ ਦਿਤੀ ਰਖੀ। ਹੋਰ ਵੀ ਕੋਈ ਸੰਸਥਾ ਗਊ-ਰਖਿਆ ਵਾਸਤੇ ਪ੍ਰਯਾਸ ਕਰਦੀ ਤਦ ਸ੍ਰੀ ਸਤਿਗੁਰੂ ਜੀ ਉਨ੍ਹਾਂ ਨਾਲ ਪੂਰਾ ਸਹਿਯੋਗ ਦਿੰਦੇ।

ਇਕ ਵਾਰੀ ਗਊ-ਰਖਿਆ ਸਬੰਧੀ ਹੋ ਰਹੇ ਜਨ-ਸੰਘ ਦੇ ਸਮਾਗਮ ਵਿਚ, ਲੁਧਿਆਣੇ ਆਪ

ਦਰਸ਼ਨ ਦੇ ਰਹੇ ਸਨ, ਕਿਸੇ ਨੇ ਕਿਹਾ ਕਿ ਆਪ ਜਨ-ਸੰਘ ਦੇ ਸਮਾਗਮ ਵਿਚ ਬੈਠੇ ਹੋ, ਪੰਡਿਤ ਜਵਾਹਰ ਲਾਲ ਜੀ ਨਰਾਜ਼ ਨਾ ਹੋ ਜਾਣ। ਅਗੋਂ ਆਪ ਜੀ ਨੇ ਤੁਰੰਤ ਉਤਰ ਦਿਤਾ ਕਿ ਕੋਈ ਸੰਸਥਾ ਵੀ ਹੋਵੇ ਜੋ ਗਊ-ਰਖਿਆ ਸੰਬੰਧੀ ਪ੍ਰਯਾਸ ਕਰੇ ਮੈਂ ਉਥੇ ਜ਼ਰੂਰ ਜਾਵਾਂਗਾ, ਚਾਹੇ ਕੁਝ ਵੀ ਹੋਵੇ।

ਜੋ ਲੋਕ ਪੰਜਾਬ ਤੋਂ, ਗਊਆਂ ਦੇ ਵੱਗ ਪੈਦਲ ਉਤਰ-ਪ੍ਰਦੇਸ; ਬਿਹਾਰ ਦੇ ਰਾਹੀਂ ਕਲਕੱਤੇ ਨੂੰ ਚੋਰੀ ਲੈ ਜਾਣ ਦਾ ਵਿਹਾਰ ਕਰਦੇ ਸਨ। ਉਨ੍ਹਾਂ ਪਾਸੋਂ ਕਈ ਵਾਰੀ ਸ੍ਰ. ਬੰਤਾ ਸਿੰਘ ਮੁਠੱਡੇ ਅਤੇ ਸਰਵਣ ਸਿੰਘ ਲੁਧਿਆਣਾ ਆਦਿ ਗਊ-ਪ੍ਰੇਮੀਆਂ ਨੇ ਗਊਆਂ ਛੁਡਾਈਆਂ ਅਤੇ ਆਕੇ ਸ੍ਰੀ ਸਤਿਗੁਰੂ ਜੀ ਪਾਸੋਂ ਹਰ ਪ੍ਰਕਾਰ ਦਾ ਸਹਿਯੋਗ ਅਤੇ ਬਚਨ ਲੈਂਦੇ ਰਹਿੰਦੇ ਸੀ।

ਸ੍ਰੀ ਜੀਵਨ ਨਗਰ ਦੀ ਧਰਤੀ ਦੀ ਚੋਣ ਤਾਂ ਆਪ ਜੀ ਨੇ ਕਰੀਬ ੧੯੪੭-੪੮ ਈ: ਵਿਚ ਹੀ ਕਰ ਲਈ ਸੀ। ਆਪ ਜੀ ਦਾ ਸ਼ੇਖੂਪੁਰ ਬੈਦਾਦ ਦੇ ਸੰਮਤ ੨੦੦੩ ਹੋਲੇ ਵਿਚ ਨਾਮਧਾਰੀ ਸਾਧ ਸੰਗਤ ਵਿਚ ਖੁਲ੍ਹਾ ਐਲਾਨ ਕਰਨਾ ਕਿ ਆਪਣੇ ਬਾਲ ਬੱਚੇ ਅਤੇ ਜ਼ਰੂਰੀ ਸਮਾਨ ਇਥੋਂ ਕਢ ਲਵੋ, ਤੁਸੀਂ ਏਥੇ ਰਹਿ ਨਹੀਂ ਸਕੋਗੇ, ਅੱਖਰ ਅੱਖਰ ਸਹੀ ਹੋਇਆ। ਸ੍ਰੀ ਜੀਵਨ ਨਗਰ ਦੀ ਜ਼ਮੀਨ ਦਾ ਸੌਦਾ ਦੇਸ਼ ਵੰਡਾਰੇ ਤੋਂ ਕਰੀਬ ਇਕ ਸਾਲ ਪਹਿਲਾਂ ਤੋਂ ਹੋਣਾ ਸ਼ੁਰੂ ਹੋ ਗਿਆ ਸੀ ਅਤੇ ਰਜਿਸਟਰੀ ਕਰੀਬ ੮ ਮਹੀਨੇ ਪਹਿਲੇ ਹੋਈ ਪੱਛਮੀ ਪੰਜਾਬ ਤੋਂ ਉਜੜ ਕੇ ਆਏ ਸ਼ਰਨਾਰਥੀਆਂ ਨੂੰ ਆਪ ਜੀ ਨੇ ਇਸੇ ਜ਼ਮੀਨ ਵਿਚ ਹੀ ਆਬਾਦ ਕੀਤਾ। ਇਹ ਆਪ ਜੀ ਦੀ ਦੂਰ-ਦ੍ਰਿਸ਼ਟੀ ਦਾ ਸਦਕਾ ਹੀ ਸੀ। ਆਪ ਜੀ ਦੀ ਪ੍ਰੇਰਣਾ ਨਾਲ ਬਹੁਤ ਸਾਰੇ ਪਰਿਵਾਰਾਂ ਨੇ ਇਥੇ ਪਹਿਲਾਂ ਤੋਂ ਹੀ ਜ਼ਮੀਨਾਂ ਮੁਲ ਲੈ ਰਖੀਆਂ ਸਨ। ਇਹ ਸਾਰਾ ਰਕਬਾ ੧੯੮੮੯ ਵਿਘੇ ਸੀ। ਇਸ ਵਿਚੋਂ ਚੋਥਾ ਹਿਸਾ ਜ਼ਮੀਨ ਤਿਹਾਈ ਦੀ ਬਟਾਈ ਦੀ ਮੌਰੂਸ ਸੀ। ਮੁਸਲਮਾਨ ਮੁਜ਼ਾਰਿਆਂ ਦੇ ਛਡਕੇ ਚਲੇ ਜਾਣ ਨਾਲ ਇਹ ਰਕਬਾ ਵੀ ਮੁਸਲਿਮ ਮਲ-ਕੀਅਤ ਮੰਨਿਆ ਗਿਆ। ਜੋ ਇਸੇ ਜ਼ਮੀਨ ਦੇ ਖਰੀਦਾਰ ਪੱਛਮੀ ਪੰਜਾਬ ਵਿਚ ਆਪਣੀ ਜ਼ਮੀਨ ਛੱਡ ਆਏ ਸਨ, ਉਸ ਦੀ ਬਦਲ ਵਿਚ ਸ੍ਰੀ ਸਤਿਗੁਰੂ ਜੀ ਨੇ ਸਰਕਾਰ ਪਾਸੋਂ ਇਹ ਰਕਬਾ ਉਨ੍ਹਾਂ ਨੂੰ ਅਲਾਟ ਕਰਵਾ ਦਿਤਾ।

ਇਸ ਅਲਾਟਮੈਂਟ ਦੇ ਖਸਰਾ ਨੰਬਰ ਪਾਉਣ ਦਾ ਅਧਿਕਾਰ ਸਰਕਾਰ ਵਲੋਂ ਸ੍ਰੀ ਸਤਿਗੁਰੂ ਜੀ ਨੂੰ ਦਿਤਾ ਗਿਆ ਸੀ। ਆਸ ਪਾਸ ਦੇ ਪਿੰਡ ਅੰਮ੍ਰਿਤ-ਸਰ, ਨਥੋੜਾ ਅਤੇ ਕਰੀਵਾਲਾ ਦੀ ਜ਼ਮੀਨ ਜੋ ਨਾਮ-ਧਾਰੀ ਸਿੰਘਾਂ ਨੂੰ ਅਲਾਟ ਹੋਈ, ਇਸ ਦੇ ਖਸਰੇ ਨੰਬਰ ਦੇਣ ਦਾ ਅਧਿਕਾਰ ਵੀ ਸ੍ਰੀ ਸਤਿਗੁਰੂ ਜੀ ਦਾ ਹੀ ਸੀ।

ਕਰੀਵਾਲੇ ਦੇ ਕੁਝ ਸਿੰਘਾਂ ਨੇ ਚੁਕਣਾ ਵਿਚ ਆ ਕੇ ਬੇ-ਸ਼ਰਧਕ ਬਣਕੇ ਜ਼ਮੀਨ ਦੀ ਅਲਾਟਮੈਂਟ ਸ੍ਰੀ ਸਤਿਗੁਰੂ ਜੀ ਤੋਂ ਕਰਵੇਣ ਦੀ ਬਜਾਏ ਸਰਕਾਰ ਪਾਸੋਂ ਕਰਵਾਈ। ਇਸ ਅਸ਼ੁਭ ਕੰਮ ਵਿਚ ਚੋ: ਦੇਵੀ ਲਾਲ ਨੇ ਨਾਮਧਾਰੀ ਪੰਥ ਦੀ ਵਿਰੋਧਤਾ ਵੱਧ ਚੜ੍ਹਕੇ ਕੀਤੀ। ਕਰੀਵਾਲਾ ਪਿੰਡ ਦੋ ਹਿੱਸਿਆਂ ਵਿਚ; ਇਕ ਚੜ੍ਹਦੇ, ਦੂਜਾ ਲਹਿੰਦੇ ਵੱਲ ਹੈ।

ਸਰਕਾਰੀ ਅਲਾਟਮੈਂਟ ਨਾਲ ਚੜ੍ਹਦੇ ਪਿੰਡ ਰਹਿਣ ਵਾਲਿਆਂ ਨੂੰ ਲਹਿੰਦੇ ਪਿੰਡ ਤੋਂ ਵੀ ਲਹਿੰਦੇ ਵਲ ਅਤੇ ਲਹਿੰਦੇ ਪਿੰਡ ਵਾਲਿਆਂ ਨੂੰ ਚੜ੍ਹਦੇ ਪਿੰਡ ਤੋਂ ਚੜ੍ਹਦੇ ਵਲ ਜ਼ਮੀਨਾਂ ਅਲਾਟ ਹੋ ਚੁਕੀਆਂ ਹਨ। ਫਲ-ਸਰੂਪ ਲਹਿੰਦੇ ਵਲ ਰਹਿਣ ਵਾਲੇ ਆਪਣੇ ਪਸ਼ੂ ਚੜ੍ਹਦੇ ਵਲ ਪਿੰਡ ਕੋਲੋਂ ਦੀ ਅਤੇ ਚੜ੍ਹਦੇ ਪਾਸੇ ਪਿੰਡ ਵਾਲੇ ਲਹਿੰਦੇ ਦੇ ਵਿਚ ਦੀ ਜਦੋਂ ਲੈਕੇ ਲੰਘਦੇ ਹਨ ਤਾਂ ਭਾਰੀ ਪਸ਼ਚਾਤਾਪ ਕਰਦੇ ਹਨ ਕਿ ਉਦੋਂ ਸ੍ਰੀ ਸਤਿਗੁਰੂ ਜੀ ਦਾ ਬਚਨ ਕਿਉਂ ਨਾ ਮੰਨਿਆਂ।

## ਅਲਾਟਮੈਂਟ (ਜ਼ਮੀਨ ਦੀ ਵੰਡ) ਦਾ ਤਰੀਕਾ:—

ਸਰਕਾਰੀ ਵੰਡ, ਅਖਰ-ਕਰਮ ਅਨੁਸਾਰ ਜ਼ਮੀਨ ਮਾਲਕਾਂ ਨੂੰ ਦਿਤੀ ਜਾਂਦੀ ਸੀ, ਪਰ ਆਪ ਜੀ ਨੇ ਇਸ

ਵੰਡ ਨੂੰ ਠੀਕ ਨਾ ਮੰਨਦਿਆਂ ਹੋਇਆਂ ਵਡੇ ਮਾਲਕਾਂ ਨੂੰ ਪਿੰਡ ਤੋਂ ਦੂਰ ਅਤੇ ਛੋਟਿਆਂ ਨੂੰ ਨੇੜੇ, ਉਨ੍ਹਾਂ ਵਿਚ ਇਕੱਠੇ ਰਹਿ ਸਕਣ ਵਾਲਿਆਂ ਦੇ ਛੋਟੇ-ਛੋਟੇ ਜਥੇ ਬਣਾਕੇ ਜ਼ਮੀਨ ਵੰਡੀ। ਉਹਨਾਂ ਦਿਨਾਂ ਵਿਚ ਬਹੁਤ ਜ਼ਮੀਨ ਬੇ-ਆਬਾਦ ਸੀ, ਅਤੇ ਪਾਣੀ ਦੀ ਥੁੜ ਵੀ ਸੀ। ਆਪ ਜੀ ਨੇ ਪਿੰਡਾਂ ਦੇ ਨੇੜੇ ਖੂਹਾਂ ਪਾਸ ਦੀ ਜ਼ਮੀਨ ਗਰੀਬਾਂ ਅਤੇ ਬਿਲਕੁਲ ਛੋਟੇ ਮਾਲਕਾਂ ਨੂੰ ਦਿਤੀ। ਵਡਿਆਂ ਨੂੰ ਕੁਝ ਬੇ-ਆਬਾਦ ਪਰ ਪਿੰਡੋਂ ਦੂਰ ਦਿਤੀ।

ਕਈਆਂ ਨੂੰ ਸਵਾਰਥੀਆਂ ਨੇ ਵਰਗਲਾਇਆ। ਸ੍ਰੀ ਸਤਿਗੁਰੂ ਜੀ ਦੀ ਕੀਤੀ ਹੋਈ ਇਸ ਵੰਡ ਦੇ ਵਿਰੁਧ ਸਰਕਾਰ ਪਾਸ ਜਾਕੇ ਅਰਜੀ ਦੁਆ ਦਿਤੀ। ਇਸ ਤੇ, ਉਸ ਵਕਤ ਦੇ ਮੁੜ-ਵਸਾਉ ਮਹਿਕਮੇ ਦੇ ਡਾਇਰੈਕਟਰ ਠਾਕਰ ਵਿਕਰਮ ਸਿੰਘ ਨੇ ਸ੍ਰੀ ਜੀਵਨ ਨਗਰ ਜਿਥੇ ਸ੍ਰੀ ਸਤਿਗੁਰੂ ਜੀ ਵਲੋਂ ਲਗਾਏ ਹੋਏ ਪਟਵਾਰੀ ਅਤੇ ਹੋਰ ਸੇਵਕ ਕੰਮ ਕਰ ਰਹੇ ਸਨ, ਅਚਾਨਕ ਛਾਪਾ ਮਾਰਿਆ। ਬਾਂਕਾ ਰਾਮ ਪਟਵਾਰੀ ਅਤੇ ਸ੍ਰ. ਅਵਤਾਰ ਸਿੰਘ 'ਬੱਬਰ' ਨੇ ਜਦੋਂ ਠਾਕੁਰ ਵਿਕਰਮ ਸਿੰਘ ਨੂੰ ਸ੍ਰੀ ਸਤਿਗੁਰੂ ਜੀ ਦੀ ਕੀਤੀ ਹੋਈ ਵੰਡ ਦਿਖਾਈ ਤਾਂ ਉਨ੍ਹਾਂ ਦੇ ਮੂੰਹੋਂ ਆਪੇ ਹੀ ਇਹ ਸ਼ਬਦ ਨਿਕਲੇ ਕਿ "ਇਸ ਤਰ੍ਹਾਂ ਦੀ ਸੋਹਣੀ ਵੰਡ ਤਾਂ ਸਰਕਾਰ ਵੀ ਨਹੀਂ ਕਰ ਸਕੀ।' ਸਰਕਾਰ ਦੀ ਵੰਡ ਤਾਂ ਅਖਰ-ਕਰਮ ਅਨੁਸਾਰ ਹੈ। ਜੇ ਕਿਸੇ ਗਰੀਬ ਨੂੰ ਮਾੜੀ ਜਮੀਨ ਆ ਗਈ ਹੈ। ਤਾਂ ਉਸ ਨੂੰ ਕੁਝ ਚਾਰਾ ਕਰ ਸਕਣ ਦੀ ਗੁੰਜਾਇਸ਼ ਨਹੀਂ, ਜੇ ਕੋਈ ਵਡਾ ਮਾਲਕ ਚੰਗੀ ਲੈ ਗਿਆ ਹੈ ਤਾਂ ਉਸ ਦੇ ਵਿਰੁਧ ਕੋਈ ਬੋਲ ਨਹੀਂ ਸਕਦਾ। ਉਹ ਠਾਕੁਰ ਵਿਕਰਮ ਸਿੰਘ ਜੋ ਜਲੰਧਰ ਤੋਂ ਵਿਰੋਧੀ ਵਿਚਾਰ ਲੈਕੇ ਆਏ ਸਨ, ਬਾਅਦ ਵਿਚ ਸ੍ਰੀ ਸਤਿਗੁਰੂ ਜੀ ਪ੍ਰਤੀ ਸਦਾ ਹੀ ਸ਼ਰਧਾ-ਭਾਵਨਾ ਨਾਲ ਰਹਿੰਦੇ ਰਹੇ।

ਸ੍ਰੀ ਜੀਵਨ ਨਗਰ ਖਰੀਦਾਰਾਂ ਤੋਂ ਬੱਚੀ ਹੋਈ ੨੦ ਮੁਰੱਬੇ ਦੇ ਕਰੀਬ ਜਮੀਨ ਵਿਦਿਆਲੇ ਦੇ ਨਾਮ ਲਗਾ ਦਿਤੀ, ਜਿਸ ਵਿਚ ਦਸਵੀਂ ਸ਼੍ਰੇਣੀ ਤਕ ਵਿਦਿਆ ਬਿਨਾਂ ਕੁਝ ਲੈਣ ਤੋਂ ਪੜ੍ਹਾਈ ਜਾਂਦੀ ਹੈ। ਬਲਕਿ ਜੇ ਕੋਈ ਵਿਦਿਆਰਥੀ ਗਰੀਬੀ ਕਾਰਨ ਰੋਟੀ, ਕੱਪੜੇ ਦਾ ਭਾਰ ਚੁਕਣ ਤੋਂ ਅਸਮਰਥ ਹੋਵੇ ਤਾਂ ਵਿਦਿਆਲੇ ਵਲੋਂ ਉਸ ਦੀ ਸਹਾਇਤਾ ਕੀਤੀ ਜਾਂਦੀ ਹੈ।

ਇਸ ਤੋਂ ਬਿਨਾਂ ਕਿਤਨੇ ਹੀ ਬਿਨਾਂ ਜਾਤੀ ਵਿਤਕਰੇ ਦੇ ਬੇ-ਜ਼ਮੀਨ ਗਰੀਬਾਂ ਨੂੰ ਬਹੁਤ ਵਾਲੀ ਜ਼ਮੀਨ ਦੇ ਕੇ ਆਪ ਜੀ ਨੇ ਸਨਾਥ ਕੀਤਾ। ਸ੍ਰੀ ਜੀਵਨ ਨਗਰ ਅਤੇ ਇਸ ਇਲਾਕੇ ਦੀ ਸਥਾਪਨਾ ਇਕ ਅਦੁਤੀ ਹੈ ਅਤੇ ਇਹ ਆਪਣਾ ਉਦਾਹਰਣ ਆਪ ਹੀ ਹੈ। ਸ੍ਰੀ ਸਤਿਗੁਰੂ ਜੀ ਦਾ ਫੁਰਮਾਨ ਹੈ ਕਿ "ਮੈਂ ਚਾਹੁੰਦਾ ਹਾਂ ਸਿੰਘਾਂ ਦੇ ਪੱਕੇ ਮਕਾਨ ਹੋਣ ਅਤੇ ਪਖੇ ਚਲਦੇ ਹੋਣ, ਕਰੀਬ ੨੦-੨੫ ਸਾਲਾਂ ਪਿਛੋਂ ਸਾਕਾਰ ਹੋ ਰਹੇ ਹਨ।

ਸ੍ਰੀ ਜੀਵਨ ਨਗਰ ਦੀ ਮੌਰੂਸ ਜ਼ਮੀਨ ਦੀ ਵੰਡ ਸਰਕਾਰੀ ਖਸਰਾ ਨੰਬਰ ਧਿਆਨ ਵਿਚ ਨਾ ਰਖਦਿਆਂ ਕੀਤੀ ਗਈ। ਤਾਂ ਕਿ ਖਰੀਦ ਵਾਲੀ ਅਤੇ ਮੌਰੂਸ ਜਮੀਨ ਇਕੱਠੀ ਵਾਹੀ ਹੇਠ ਲਿਆਂਦੀ ਜਾ ਸਕੇ। ਰਕਬੇ ਮਾੜੇ, ਚੰਗੇ ਕੀਮਤ ਪਾਕੇ ਸਭ ਮਾਲਕਾਂ ਨੂੰ ਉਨ੍ਹਾਂ ਦੀ ਮਲਕੀਅਤ ਅਨੁਸਾਰ ਦਿਤੇ ਗਏ। ਕੁਝ ਸਵਾਰਥੀਆਂ ਨੇ ਇਸ ਤੋਂ ਅਯੋਗ ਲਾਭ ਉਠਾਉਣ ਵਾਸਤੇ, ਚੌਧਰੀ ਦੇਵੀ ਲਾਲ ਦਾ ਆਸਰਾ ਲਿਆ, ਅਤੇ ਸਰਕਾਰੀ ਨਿਯਮ ਦੀ ਉਲੰਘਣਾ ਦਾ ਦੋਸ਼ ਲਿਖ ਕੇ ਸ਼ਕਾਇਤਾਂ ਕੀਤੀਆਂ। ਫਿਰ ਵੀ ਆਪ ਨੇ ਧੀਰਜ ਰਖਦਿਆਂ ਸਰਕਾਰੀ ਕਰੋਪੀਆਂ ਦਾ ਸਾਹਮਣਾ ਕੀਤਾ। ਅਤੇ ਕਿਸੇ ਦੇ ਵਿਰੁਧ ਕਦੇ ਕੋਈ ਮੁਕੱਦਮਾ ਸਰਕਾਰ ਪਾਸ ਨਹੀਂ ਭੇਜਿਆ। ਉਸ ਵੇਲੇ ਪੰਜਾਬ ਦੀ ਸਰਕਾਰ ਨੇ ਐਸੇ ਸਵਾਰਥੀਆਂ ਨੂੰ ਭਰਪੂਰ ਸਹਿਯੋਗ ਦਿਤਾ। ਸ੍ਰੀ ਸਤਿਗੁਰੂ ਜੀ ਵਿਰੁਧ ਦੀਵਾਨੀ ਅਦਾਲਤਾਂ ਵਿਚ ੧੪ ਮੁਕਦਮੇ ਚਲਾਏ ਗਏ। ਫਿਰ ਵੀ ਆਪ ਜੀ ਨੇ ਧੀਰਜ ਹੀ ਰਖਿਆ ਅਤੇ ਸਭ ਨੂੰ ਧੀਰਜ ਰਖਣ ਦਾ ਉਪਦੇਸ਼ ਦਿੰਦੇ ਰਹੇ। ਮੁਕਦਮਿਆਂ ਵਿਚ ਦੋਸ਼ੀ ਬਣਾਕੇ ਸ੍ਰੀ ਸਤਿਗੁਰੂ ਜੀ ਨੂੰ ਮੁਲਜ਼ਮ ਦੇ ਰੂਪ ਵਿਚ ਅਦਾਲਤ

ਸਾਹਮਣੇ ਪੇਸ਼ ਕਰਨ ਲਈ ਭਰਪੂਰ ਯਤਨ ਕੀਤੇ ਗਏ। ਉਸ ਵੇਲੇ ਦੇ ਹਾਕਮ ਸਵਾਰਥੀਆਂ ਨੂੰ ਚੌ: ਦੇਵੀ ਲਾਲ ਦੇ ਕਹਿਣ ਤੇ ਭਰਪੂਰ ਸਹਿਯੋਗ ਦੇ ਰਹੇ ਸਨ। ਸ੍ਰੀ ਸਤਿਗੁਰੂ ਜੀ ਬੁਖਾਰ ਹੋ ਜਾਣ ਕਾਰਨ ਸ੍ਰੀ ਭੈਣੀ ਸਾਹਿਬ ਹੀ ਸਨ। ਆਪ ਜੀ ਨੇ ਇਹ ਪ੍ਰਣ ਕਰ ਰਖਿਆ ਸੀ ਕਿ ਅਦਾਲਤ ਸਾਹ-ਮਣੇ ਪੇਸ਼ ਨਹੀਂ ਹੋਣਾ। ਵਿਰੋਧੀਆਂ ਵਲੋਂ ਪੇਸ਼ ਹੋਣ ਲਈ ਮਜਬੂਰ ਕੀਤਾ ਜਾ ਰਿਹਾ ਸੀ। ਅੰਤ ਪੇਸ਼ੀ ਦੀ ਤਾਂਰੀਖ ਤੋਂ ਦੋ ਦਿਨ ਪਹਿਲਾਂ ਆਪਣਾ ਪ੍ਰਣ ਨਿਭਾਉਂਦੇ ਹੋਏ ਆਪ ਜੀ ਜੋਤੀਜੋਤ ਸਮਾ ਗਏ।

ਬੀੜ ਫਰਮਾਰਸੀ ਰਿਆਸਤ ਨਾਭਾ ਵਿਚ ੫੮੦੮ ਵਿਘੇ(ਕੱਚੇ)ਜਮੀਨ ਮਹਾਰਾਜ ਰਿਪੁਦਮਨ ਸਿੰਘ ਨੇ ਆਪਣੇ ਘਰ ਪੁਤਰ ਹੋਣ ਦੀ ਖੁਸ਼ੀ ਵਿਚ ਸ੍ਰੀ ਸਤਿਗੁਰੂ ਜੀ ਨੂੰ ਮੱਥਾ ਟੇਕੀ ਸੀ। ਅੰਗਰੇਜ਼ ਸਰਕਾਰ ਨੇ, ਮਹਾਰਾਜੇ ਨੂੰ ਗਦੀਓਂ ਉਤਾਰ ਦਿਤਾ, ਅਤੇ ਫਾਈ ਕਨਾਲ ਲੈ ਜਾਕੇ ਨਜਰਬੰਦ ਕਰ ਦਿਤਾ। ਨਾਮਧਾਰੀ ਸਿੰਘਾਂ ਨੂੰ ਉਥੋਂ ਕਢ ਨਹੀਂ ਸਕੇ, ਪਰ ਇਹ ਜਤਨ ਜਰੂਰ ਕਰਦੇ ਰਹੇ ਕਿ ਕਿਵੇਂ ਨਾ ਕਿਵੇਂ ਇਹ ਆਪੇ ਹੀ ਏਥੋਂ ਛੱਡ ਜਾਣ। ਬੀੜ ਦੇ ਕਾਗਜ਼ ਸਰਕਾਰ ਦੀ ਬਦਨੀਯਤ ਕਾਰਨ ਅਧੂਰੇ ਰਹੇ, ਦੇਸ਼ ਸੁਤੰਤਰ ਹੋਣ ਤੇ ਪੈਪਸੂ ਦੀ ਸਰਕਾਰ ਪਾਸ ਸਾਰੀ ਸਥਿਤੀ ਦੱਸੀ ਗਈ। ਸਹਿਯੋਗ ਦੇਣ ਦੀ ਬਜਾਏ ਸਰਕਾਰ ਨੇ ਨਾਮਧਾਰੀ ਸਿੰਘਾਂ ਨੂੰ ਜਮੀਨ ਵਿਚੋਂ ਕੱਢਣ ਦੇ ਵਿਚਾਰ ਬਣਾ ਲਏ ਅਤੇ ਉਨ੍ਹਾਂ ਤੇ ਥੋੜਾ ਥੋੜਾ ਅਮਲ ਸ਼ੁਰੂ ਕਰ ਦਿਤਾ ਇਸ ਤੇ ਸਰਕਾਰ ਵਿਰੁਧ ਦ ਵਾਨੀ ਅਦਾਲਤ ਵਿਚ ਮੁਕਦਮਾ ਦਾਇਰ ਕੀਤਾ ਗਿਆ। ਅਦਾਲਤ ਵਲੋਂ ਫੈਸਲਾ ਸਰਕਾਰ ਦੇ ਵਿਰੁਧ ਹੋਇਆ ਫੇਰ ਸਰਕਾਰ ਵਲੋਂ ਹਾਈ-ਕੋਰਟ ਵਿਚ ਅਪੀਲ ਹੋਈ ਜੋ ਸਮੇਤ ਖਰਚੇ ਖਾਰਜ ਹੋ ਗਈ। ਏਥੇ ਵੀ ਬਹੁਤ ਸਾਰੀ ਜਮੀਨ ਸ੍ਰੀ ਸਤਿ-ਗੁਰੂ ਜੀ ਨੇ ਕਿਸੇ ਪ੍ਰਕਾਰ ਦੀ ਜਾਤ ਮਜ਼ਬ ਨਾ ਵਿਚਾਰਦਿਆਂ ਹੋਇਆਂ ਬੇ-ਜਮੀਨੇ ਸਿੰਘਾਂ ਨੂੰ ਜਮੀਨ ਦੇਕੇ ਉਥੇ ਵਸਾਇਆ।

ਸ੍ਰੀ ਜੀਵਨ ਨਗਰ ਖਰੀਦੀ ਹੋਈ ਜਮੀਨ ਦੀ ਪਹਿਲੀ ਵੰਡ ਜਦੋਂ ਕੀਤੀ ਤਾ ਆਪ ਜੀ ਨੇ ਨਕਸ਼ਾ ਪਾਸ ਰੱਖਕੇ ਸਭ ਨੂੰ (ਕਮਰੇ) ਅੰਦਰੋਂ ਬਾਹਰ ਕੱਢ ਦਿਤਾ ਅਤੇ ਆਪ ਅਰਦਾਸਾ ਕਰਕੇ ਬੈਠ ਗਏ। ਥੋੜੇ ਚਿਰ ਪਿਛੋਂ ਬਾਹਰ ਬੈਠੇ ਹੋਇਆਂ ਨੂੰ ਬੁਲਾਕੇ ਦਸਿਆ ਕਿ ਸਭ ਤੋਂ ਚੜ੍ਹਦੇ ਪਾਸੇ ਕਮੋ ਸਿੰਘ (ਜਿਸ ਪਿੰਡ ਦਾ ਨਾਮ ਹੁਣ ਸੰਤਾਂ ਵਾਲੀ ਹੈ) ਫੇਰ ਸ੍ਰੀ ਜੀਵਨ ਨਗਰ ਵਿਚ ਮਿਲੇ ਜੁਲੇ ਜਿਲਿਆਂ ਦੇ, ਪਰ ਬਹੁਤੇ ਮਲਵਈ। ਉਸ ਤੋਂ ਅਗੇ ਸੰਤ ਨਗਰ ਜਿਲਾ ਸ਼ੇਖੂਪੁਰ, ਸਿਆਲਕੋਟ ਅਤੇ ਲਾਇਲਪੁਰ ਦੇ ਵਸਨੀਕ। ਫੇਰ ਦਮਦਮਾਂ ਮਲਵਈ ਅਤੇ ਦੁਆਬੀਏ ਸਿੰਘ ਅਤੇ ਇਸੇ ਪਿੰਡ ਦੇ ਦੱਖਣ ਪੱਛਮ ਵਲ ਸੈਣੀ ਸਿੰਘ।

ਕਮੋ ਅਤੇ ਸੈਣੀ ਸਿੰਘ ਪਿਛੋਂ ਜਿਥੋਂ (ਪੱਛਮੀ ਪੰਜਾਬ 'ਚੋਂ) ਆਏ ਹਨ, ਕਈ ਸਾਲਾਂ ਤੋਂ ਉਹ ਉਥੇ ਥੋੜੀ ਥੋੜੀ ਜਮੀਨ ਮੁਜਾਰੇ ਦੇ ਰੂਪ ਵਿਚ ਕਾਸ਼ਤ ਕਰਦੇ ਸਨ। ਮਾਲਕ (ਸਰਦਾਰ ਜਮੀਨਾਂ ਦੇ ਮਾਲਕ) ਤਾਂ ਅੰਗਰੇਜ ਪ੍ਰਸਤ ਸਨ ਪਰ, ਵੋਟਾਂ ਇਨ੍ਹਾਂ ਵਲੋਂ ਸ੍ਰੀ ਸਤਿਗੁਰੂ ਜੀ ਦੀ ਇਛਾ ਅਨੁਸਾਰ ਸਦਾ ਕਾਂਗਰਸ ਨੂੰ ਦਿਤੀਆਂ ਜਾਂਦੀਆਂ ਸਨ। ਅਜਿਹਾ ਕਰਨ ਪਰ ਇਨ੍ਹਾਂ ਮੁਜਾਰਿਆਂ ਨੂੰ ਕਈ ਪ੍ਰਕਾਰ ਦੇ ਕਸ਼ਟ ਸਹਾਰਨੇ ਪੈਂਦੇ ਸਨ। ਪਰ ਉਨ੍ਹਾਂ ਨੇ ਉਥੇ ਕਦੀ ਸਿਦਕ ਨਹੀਂ ਛਡਿਆ। ਅੱਜ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕ੍ਰਿਪਾ ਸਦਕਾ ਉਹ ਉਨ੍ਹਾਂ ਮਾਲਕਾਂ ਨਾਲੋਂ ਚੰਗੀ ਜਾਂ ਉਨ੍ਹਾਂ ਦੇ ਬਰਾਬਰ ਦੀ ਆਰਥਿਕ ਸਥਿਤੀ ਵਿਚ ਹਨ।

ਸ੍ਰੀ ਸਤਿਗੁਰੂ ਜੀ ਦੇ ਗਊ-ਗ਼ਰੀਬ ਦੀ ਪਾਲਣਾ ਕਰਨ ਦੇ ਇਤਿਹਾਸ ਦਾ ਇਹ ਸੰਖੇਪ ਜਿਹਾ ਵਰਨਣ ਹੈ ਜੋ ਪਰਉਪਕਾਰ ਆਪ ਜੀ ਨੇ ਕੀਤੇ ਹਨ ਉਨਾਂ ਨੂੰ ਗਿਣਿਆ ਅਤੇ ਲਿਖਿਆ ਤਾਂ ਜਾ ਹੀ ਨਹੀਂ ਸਕਦਾ। ਜਿੰਨਾਂ ਕੁਝ ਯਾਦ ਹੈ ਜੇ ਸਾਰਾ ਲਿਖਿਆ ਜਾਵੇ ਤਦ ਵੀ ਇਕ ਪੁਸਤਕ ਬਨ ਸਕਦੀ ਹੈ। ਅਜੇ ਕਈ ਜਰੂਰੀ ਤੁਥ ਵਰਨਣ ਕਰਨ ਤੋਂ ਰਹਿ ਗਏ ਰਹਿ ਗਏ ਹਨ, ਤਾਂ ਵੀ ਜਿੰਨਾ ਸੋਚਿਆ

ਸੀ ਉਸ ਤੋਂ ਵਿਹ ਲੇਖ ਲੰਬਾ ਹੋ ਗਿਆ ਹੈ।

ਜਿਨ੍ਹਾਂ ਨੇ ਉਸ ਸਮੇਂ ਨੂੰ ਆਪਣੇ ਸਾਹਮਣੇ ਦੇਖਿਆ ਹੈ, ਏਹ ਉਹੋ ਹੀ ਜਾਣਦੇ ਹਨ ਕਿ ਹਰ ਪ੍ਰਕਾਰ ਦੇ ਪਸ਼ੂਆਂ ਦੇ ਗੁਣ-ਔਗੁਣਾਂ ਦੀ ਪਰਖ ਸ੍ਰੀ ਸਤਿਗੁਰੂ ਜੀ ਕਿਸਤਰ੍ਹਾਂ ਤਤਪਰ ਕਰ ਦਿੰਦੇ ਸਨ। ਆਪ ਪਸ਼ੂ-ਪ੍ਰਦਰਸ਼ਨੀਆਂ ਵਿਚ ਜਜ ਦੇ ਰੂਪ ਵਿਚ ਵੀ ਜਾਂਦੇ ਰਹੇ, ਅਤੇਪ੍ਰਜਨਨ ਤੋਂ ਨਕਾਰੀਆਂ ਹੋ ਚੁਕੀਆਂ ਗਊਆਂ ਨੂੰ ਦੇਖਦਿਆਂ ਹੀ ਅਲੱਗ ਕਰ ਦਿੰਦੇ।

ਆਪ ਜੀ ਤੋਂ ਗਊ ਪਾਲਣ ਦੀ ਪ੍ਰਾਪਤ ਕੀਤੀ ਸਿਖਿਆ ਦੀ ਉਦਾਹਰਣ ਵਜੋਂ ਗਊਆਂ ਦੀ ਸੇਵਾ ਕਰਨਵਾਲਾ ਵਰਿਆਮ ਸਿੰਘ ਸ੍ਰੀ ਭੈਣੀ ਸਾਹਿਬ ਜੀ ਜੋ 'ਹੁਣ ਚੜ੍ਹਾਈ' ਕਰ ਗਿਆ ਹੈ। ਉਹਨਾਂ ਗਊਆਂਦੇਪਿੰਡੇ ਦੀ ਚਮਕ ਹੀ ਦੱਸਦੀ ਹੈ ਕਿ ਏਹਨਾਂ ਨੂੰ ਸੰਭਾਲਣ ਵਾਲੇ ਨੇ ਕਿਥੋਂ ਸਿਖਿਆ ਲਈ ਹੈ।

ਆਪ ਜੀ ਦੇ ਦੇਹ ਦਾ ਓਹਲਾ ਕਰ ਜਾਣ ਤੇ ਜਿਥੇ ਕਈ ਸਾਧੂ-ਸੰਤ ਅਤੇ ਰਾਜਨੀਤੀ ਨੇਤਾਵਾਂ ਨੇ ਸ਼ੋਕ ਕੀਤੇ ਉਥੇ ਸਰਬ ਹਿੰਦ ਪਸ਼ੂ ਪ੍ਰਦਰਸ਼ਨੀ ਕਮੇਟੀ ਦੇ ਪ੍ਰਮੁਖ ਕਾਰਜ ਕਰਤਾਵਾਂ ਨੇ ਕਮੇਟੀ ਵਲੋਂ ਆਪਣੇ ਦਿਲਦੇ-ਸ਼ੋਕ ਪ੍ਰਸਤਾਵ ਰਾਹੀਂ ਭੇਜੇ।

ਗਊਆਂ ਦੀ ਨਸਲ ਦਾ ਸੁਧਾਰ, ਉਨਤੀ ਅਤੇ ਬੇ-ਮਾਲਕਾਂ ਨੂੰ ਜ਼ਮੀਨ ਦੇ ਮਾਲਕ ਬਣਾਕੇ ਆਪ ਨੇ ਉਹ ਪਰਉਪਕਾਰ ਕੀਤਾ ਹੈ ਜੋ ਸਦਾ ਅਭੁਲ ਅਤੇ ਅਮਿਟ ਰਹਿਣ ਵਾਲਾ ਹੈ।

ਆਪ ਜੀ ਸ੍ਰੀ ਭੈਣੀ ਸਾਹਿਬ ਅਤੇ ਸ੍ਰੀ ਜੀਵਨ ਨਗਰ ਆਪਣੇ ਪਾਸੋਂ ਖਰਚ ਕਰਕੇ ਪਸ਼ੂ ਪਾਲਕਾਂ ਨੂੰ ਉਤਸ਼ਾਹ ਦੇਣ ਵਾਸਤੇ ਕਰੀਬ ਹਰ ਮੇਲੇ ਤੇ ਪਸ਼ੂ ਪ੍ਰਦਰਸ਼ਨੀਆਂ ਕਰਦੇ। ਜੇਤੂ ਪਸ਼ੂਆਂ ਦੇ ਮਾਲਕਾਂ ਨੂੰ ਕਦੀ ਮੁੱਖ ਮੰਤਰੀ, ਕਦੀ ਕੋਈ ਹੋਰ ਮੰਤਰੀ ਆ ਆ ਕੇ ਇਨਾਮ ਵੰਡਦੇ। ਸ੍ਰੀ ਸਤਿਗੁਰੂ ਜੀ ਨੇ ਆਪਣੇ ਪਸ਼ੂ ਇਹਨਾਂ ਮੇਲਿਆਂ ਵਿਚ ਪਸ਼ੂ ਪਾਲਕਾਂ ਨੂੰ ਤਬੇਲੇ ਵਿਚੋਂ ਲੇ ਜਾਕੇ, ਉਨ੍ਹਾਂ ਦੀ ਆਪਣੀ ਆਪਣੀ ਨਸਲ ਦਾ ਚਰਿੱਤਰ ਸਮਝਾਣ ਲਈ ਦਿਖਾਏ ਜਾਂਦੇ; ਜਿਨ੍ਹਾਂ ਨੇ ਉਹ ਪਸ਼ੂ ਪ੍ਰਦਰਸ਼ਨੀਆਂ ਦੇਖੀਆਂ ਹਨ, ਉਹਨਾਂ ਨੂੰ ਚੰਗੀਤਰ੍ਹਾਂ ਅਨੁਭਵ ਹੈ ਕਿ ਸ੍ਰੀ ਸਤਿਗੁਰੂ ਜੀ ਕਿਤਨੀ ਤਤਪਰਤਾ ਨਾਲ ਪਸ਼ੂਆਂ ਦੀ ਯੋਗਤਾ ਦਾ ਨਿਰਣਾ ਕਰ ਦਿੰਦੇ ਸਨ।

ਸੰਮਤ ੨੦੦੯ ਦੀ ਸਰਬ ਹਿੰਦ ਪਸ਼ੂ-ਪ੍ਰਦਰਸ਼ਨੀ ਹਿਸਾਰ ਹੋਈ ਜਿਸਦੇ ਪੁਰਸਕਾਰ ਉਸ ਸਮੇਂ ਦੇ ਰਾਸ਼ਟਰਪਤੀ ਡਾ. ਰਜਿੰਦਰ ਪ੍ਰਸਾਦ ਜੀ ਨੇ ਜੇਤੂ ਮਾਲਕਾਂ ਨੂੰ ਦਿਤੇ। ਸਭ ਤੋਂ ਵੱਧ ਇਨਾਮ ਜਿਤਣ ਵਾਲੀਆਂ ਗਊਆਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀਆਂ ਹੀ ਸਨ। ਇਨਾਮ ਦੇਣ ਉਪ੍ਰੰਤ ਭਾਸ਼ਣ ਦਿੰਦੇ ਹੋਏ ਰਾਸ਼ਟਰਪਤੀ ਜੀ ਨੇ ਕਿਹਾ "ਜੋ ਲੋਗ ਗਊ ਮਾਰਤੇ ਹੈਂ, ਉਨ ਮੇ ਬਲ ਤੋ ਹੈ ਬੁਧੀ ਨਹੀਂ ਹੈ।" ਦੂਜੇ ਉਹਨਾਂ ਨੇ ਇਹ ਕਿਹਾ ਕਿ "ਜਿਸ ਨੇ ਗਊ-ਪਾਲਣ ਸੀਖਨਾ ਹੈ ਵੁਹ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਕੇ ਪਾਸ ਜਾ ਕਰ ਸੀਖੇ।"

## ਅਰਜੋਈ—

ਮੇਰੇ ਸਤਿਗੁਰੂ ਜਗਤ ਦੇ ਕਰਨ ਕਾਰਨ,  
ਮੰਗਤਾ ਤੇਰਾ ਹਾਂ ਤੇਰੇ ਦੁਆਰ ਮੰਗਾਂ।  
ਹਰਿ ਘੜੀ ਹਰਿ ਪਲ ਹਰਿ ਛਿਨ ਮੰਗਾਂ,  
ਤੈਥੋਂ ਵਧ ਨਾ ਹੋਰ ਦਿਲਦਾਰ ਮੰਗਾਂ।  
ਬਿਨਾਂ ਮਾਇਆ ਨਾ ਗਰਿਸਤ ਦੇ ਕੰਮ ਟੁਰਦੇ,  
ਧੰਨ ਦੌਲਤ ਦੇ ਭਰੇ ਭੰਡਾਰ ਮੰਗਾਂ।  
ਦੁਧ ਪੁਤਰਾਂ ਸੋਹਣੇ ਰਾਜ ਭਾਗ ਦੇ ਨਾਲ,  
ਸਦਾ ਬਖਸ਼ਿਸ਼ ਮੈਂ ਤੇਰੇ ਦਰਬਾਰ ਮੰਗਾਂ।  
ਧਨੀ ਅਕਲ ਦੇ ਸੂਰਤ ਦੇ ਹੋਣ ਸੋਹਣੇ,  
ਸਿਦਕ ਦਾਨ ਸੂਰੇ ਸੇਵਾਦਾਰ ਮੰਗਾਂ।  
ਖਟ ਕਰਮਾਂ ਤੋਂ ਸਦਾ ਬਚਾਈ ਰਖੀਂ  
ਨਾਮ ਦਾਨ ਤੇ ਸਿਦਕ ਦਾਤਾਰ ਮੰਗਾਂ।  
ਇਹ ਪ੍ਰਤੀਤ ਤਾਂ ਹੀ ਆਉਂਦੀ ਏ,  
ਜਦੋਂ ਆਪ ਜੀ ਦਾ ਸਿਰ ਤੇ ਹਥ ਹੋਵੇ।  
ਸਿਦਕ ਮੰਨ ਨਾ ਕਈ ਫਿਰ ਡੋਲ ਸਕੇ,  
ਜਦ ਹਥ ਆਪਜੀ ਦੇ ਵਿਚ ਨਥ ਹੋਵੇ।

(ਸਰਦੇਵ ਬੰਬੋਰ)

# ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ

ਪੰਡਿਤ ਗੋਪਾਲ ਸਿੰਘ ਜੀ

ਸੰਸਾਰ ਵਿਚ ਧਰਮ ਗ੍ਰੰਥਾਂ ਨੂੰ ਪੜਨ ਨਾਲ ਤੇ ਧਰਮ ਨੂੰ ਮੰਨਣ ਵਾਲਿਆਂ ਮਹਾਂ ਪੁਰਖਾਂ ਦੇ ਸ਼ੁਭ ਵੀਚਾਰਾਂ ਦਾ, ਜਿਥੋਂ ਤਕ ਕਿਆਸ ਕੀਤਾ ਜਾਂਦਾ ਹੈ, ਇਹੋ ਪਤਾ ਲਗਦਾ ਹੈ ਕਿ ਕਿਸੇ ਦੇਵ ਸ਼ਕਤੀ, ਗੁਰੂ, ਭਗਵਾਨ ਦੀ ਹੋਂਦ ਦਾ ਖਿਆਲ ਲੋਕਾਂ ਨੂੰ ਸ਼ੁਰੂ ਤੋਂ ਹੀ ਚਲਿਆ ਆਉਂਦਾ ਹੈ, ਭਾਵੇਂ ਲੋਕ ਸਮੇਂ ਸਮੇਂ ਦੀ ਸਭਿਅਤਾ ਅਨੁਸਾਰ ਉਸਨੂੰ ਕਦੀ ਕਦੀ ਦਰਖਤਾਂ ਤੇ ਪਹਾੜਾਂ ਵਿਚ ਕਦੀ ਕਦੀ ਪਉਣ ਪਾਣੀ ਆਦਿ ਤਤਾਂ ਵਿਚ ਕਦੀ ਅਪਣੇ ਗੁਜ਼ਰ ਗਏ ਬਜ਼ੁਰਗਾਂ ਦੀਆਂ ਰੂਹਾਂ ਵਿਚ ਮੰਨਦੇ ਆਉਂਦੇ ਹਨ ਪ੍ਰੰਤੂ ਉਸ ਦੀ ਹੋਂਦ ਤੋਂ ਇਨਕਾਰ ਕੋਈ ਵੀ ਨਹੀਂ ਕਰਦਾ। "ਸੰਸਾਰ ਵਿਚ ਵਿਦਵਾਨ ਕੌਮਾਂ ਤੋਂ ਲੈਕੇ ਜਾਹਲ ਕੌਮਾਂ ਤੇ ਵਹਿਸ਼ੀ ਫਿਰਕਿਆਂ ਤਕ, ਗੋਰੇ ਤੋਂ ਲੈਕੇ ਕਾਲਿਆਂ ਤਕ ਪੂਰਬ ਤੋਂ ਪਛਮ ਤੇ ਉਤਰ ਤੋਂ ਦਖਣ ਤਕ, ਹਾਕਮਾਂ ਤੋਂ ਪਰਜਾ ਤਕ ਕਿਸੇ ਵੀ ਬਿਰਧ ਜਵਾਨ ਬਾਲਕ ਤੋਂ ਪੁਛਿਆ ਜਾਵੇ, ਹਰ ਇਕ ਪਰਮੇਸ਼ਰ ਦੀ ਹੋਂਦ ਨੂੰ ਮੰਨਦਾ ਹੈ।

ਜਦ ਕਿਸੇ ਨੂੰ ਪੁਛਿਆ ਜਾਏ, ਕਿ ਉਹ ਦੇਵ ਸ਼ਕਤੀ ਜਿਸਨੇ ਸਭ ਦੁਨੀਆਂ ਦੇ ਖਿਆਲਾਂ ਨੂੰ ਅਪਣੀ ਪਕੜ ਵਿਚ ਲਿਆ ਹੋਇਆ ਹੈ, ਕਿਥੇ ਹੈ ਅਤੇ ਕੇਹੋ ਜੇਹਾ ਹੈ ? ਤਾਂ ਆਮ ਤੌਰ ਤੇ ਏਹੀ ਜਵਾਬ ਮਿਲਦਾ ਹੈ ਕਿ ਉਸਦਾ ਚਕ੍ਰ ਚਿਹਨ, ਬਰਨ, ਜਾਤ ਅਤੇ ਕੋਈ ਰਹਿਨ ਦਾ ਥਾਂ ਨਹੀਂ । ਉਹ ਖਾਸ ਕਸੇ ਥਾਂ ਵੀ ਨਹੀਂ ਰਹਿੰਦਾ ਪਰ ਸਾਰੇ ਵਿਆਪਕ ਹੈ। ਕੋਈ ਖਾਸ ਸ਼ਕਲ ਨਹੀਂ ਪਰ ਸਾਰੀਆਂ ਸਕਲਾਂ ਵਿਚ ਉਹੋ ਝਲਕਾਂ ਮਾਰ ਰਿਹਾ ਏ। ਪਰ ਮਨੁਖ ਨੂੰ ਸਮਝ ਕਿਸਤਰਾਂ ਆਵੇ ? ਇਸਦਾ ਉਤਰ ਗੁਰਬਾਣੀ ਪੜਨ ਤੋਂ ਮਿਲ ਜਾਂਦਾ ਹੈ। ਕਿ ਉਸਦਾ ਪ੍ਰਕਾਸ਼ ਸਾਡੇ ਅਨੁਭਵ ਵਿਚ ਮਿਲ ਜਾਂਦਾ ਹੈ।

ਸ੍ਰੀ ਮੁਖਵਾਕ ਪਾਤਸ਼ਾਹੀ ੧੦ ਵੀਂ,, ਚਕ੍ਰ ਚਿਹਨ ਅਰੁ ਬਰਨਜਾਤ ਅਰੁ ਪਾਤ ਨਹਿਨ ਜਿਹ। ਰੂਪ ਰੰਗ ਅਰ ਰੇਖ ਭੇਖ ਕੋਉ ਕਹਿ ਨ ਸਕਤਿ ਕਿਹ। ਅਚਲ ਮੂਰਤਿ ਅਨਭਉ ਪ੍ਰਕਾਸ ਅਮਿਤੋਜ ਕਹਿਜੈ॥

ਜਿਸਤਰਾਂ ਕਿਸੇ ਅਮੀਰ ਦਾ ਬਚਾ ਬੀਮਾਰ ਹੋ ਜਾਂਦਾ ਏ। ਡਾਕਟਰ ਵੈਦ, ਹਕੀਮ, ਬੁਲਾਏ ਜਾਂਦੇ ਹਨ। ਰੋਗ ਦੀ ਭਾਲ ਕਰਦੇ ਜਦ ਸਾਰੇ ਇਕ ਹੀ ਸਿਟੇ ਤੇ ਪੁਜਦੇ ਹਨ ਤਾਂ ਦਵਾਈ ਦੇਣੀ ਸ਼ੁਰੂ ਕਰ ਦੇਂਦੇ ਹਨ। ਜਿਉਂ ਜਿਉਂ ਦਵਾਈ ਦੇਂਦੇ ਹਨ ਬਚਾ ਢਿਲਾ ਹੀ ਹੁੰਦਾ ਜਾਂਦਾ ਹੈ।

ਸਾਰੇ ਅਪਣੀ ਅਸਮਰਥਤਾ ਪ੍ਰਗਟ ਕਰਦੇ ਹਨ ਅਤੇ ਫਿਰ ਸਾਰੇ ਏਸ ਹੀ ਸਿਟੇ ਤੇ ਪੁਜਦੇ ਹਨ ਕਿ ਅਉਖਧ ਆਏ ਰਾਸ ਵਿਚ ਆਪ ਖਲੋਇਆ। ਕੁਲ ਸਾਰੇ ਰੋਗੀ ਦੇ ਘਰਦੇ ਡਾਕਟਰ ਹਕੀਮ ਵਰਗਾਂ ਪ੍ਰਾਰਥਨਾ ਕਰਨ ਲਗ ਪੈਂਦੇ ਹਨ ਕਿ ਹੇ ਸਰਬ ਸ਼ਕਤੀਵਾਨ ਭਗਵਾਨ ਅਸੀਂ ਅਪਣੀਆਂ ਸਾਰੀਆਂ ਸ਼ਕਤੀਆਂ ਵਰਤ ਚੁਕੇ ਹਾਂ ਪਰ ਕਾਮਯਾਬ ਨਹੀਂ ਹੋਏ। ਕਿਰਪਾ ਕਰ ਹੁਣ ਤੂੰ ਅਪਣੀ ਦੇਵ ਸ਼ਕਤੀ

ਨਾਲ ਇਸ ਰੋਗੀ ਨੂੰ ਤੰਦਰੁਸਤੀ ਬਖ਼ਸ਼।

ਉਹ ਕੌਣ ਹੈ ਜਿਸ ਅਗੇ ਪ੍ਰਾਰਥਨਾ ਕਰ ਰਹੇ ਹਨ? ਕਿਥੇ ਹੈ? ਕਿਸ ਰੰਗਦਾ ਹੈ? ਬੇਨਤੀਆਂ ਕਰਨ ਵਾਲਿਆਂ ਵਿਚੋਂ ਕੋਈ ਵੀ ਨਹੀਂ ਜਾਣਦਾ। ਪ੍ਰੰਤੂ ਫੇਰ ਵੀ ਅੰਦਰੋਂ ਇਕ ਹੂਕ ਉਠਦੀਏ ਜੇਹੜੀ ਦਸਦੀਏ ਕਿ ਤਮਾਮ ਸ਼ਕਤੀਆਂ ਦਾ ਕੋਈ ਕੇਂਦਰ ਹੈ ਜੇ ਉਸ ਤੋਂ ਸਹਾਇਤਾ ਮਿਲ ਜਾਏ ਤਾਂ ਕੰਮ ਸਿਰੇ ਚੜ੍ਹ ਸਕਦਾ ਏ।

ਇਸਤਰਾਂ ਹਰ ਪ੍ਰਾਣੀ ਵਿਚ ਅਪਣੀ ਅਲਪਗਤਾ ਅਨਭਵ ਕਰਨ ਤੋਂ ਕਿਸੇ ਦੇਵ ਸ਼ਕਤੀ ਦਾ ਪ੍ਰਕਾਸ਼ ਹੁੰਦਾ ਏ। ਉਹ ਜੋਤਿ ਸਰੂਪ ਹੋਣ ਕਰਕੇ ਜਦ ਗਿਆਨ ਇੰਦ੍ਰਿਆਂ ਦਾ ਵਿਸ਼ਾ ਹੀ ਨਹੀਂ ਤਦ ਪ੍ਰਕ੍ਰਿਤਕ ਮੰਡਲ ਵਿਚ ਵਿਚਰ ਰਹੀ ਸੁਰਤ ਉਸਦੀ ਢੂੰਡ ਤੋਂ ਅਕਲਾਂਦੀ ਹੈ। ਨ ਲਭੇ ਬਿਨ ਕੰਮ ਸਰਦਾ ਹੈ ਅਤੇ ਨ ਹੀ ਜੋਤਿ ਸਰੂਪ ਲਭਦਾ ਏ। ਤਦ ਦੁਖੀ ਹੋਏ ਜੀਵ ਫਰਿਆਦ ਕਰਦੇ ਹਨ। ਦੁਖੀਆਂ ਦੀਆਂ ਚੀਕਾਂ ਨਾਲ ਹਾ ਹਾ ਕਾਰ ਮਚ ਜਾਂਦੀ ਏ। ਠੀਕ ਹੈ ਦਰੇ ਰਹਿਮਤ ਪੇ ਟਕਰਾਤੇ ਹੈਂ ਨਾਲੇ ਦਾਦ ਖਾਹੋਂ ਕੇ। ਫਲਕ ਕੋ ਘੇਰ ਲੇਤੇ ਹੈਂ ਧੂੰਏਂ ਦਿਲ ਸੋਜ਼ ਆਹੋਂ ਕੇ। ਤਦ ਦੇਵ ਸ਼ਕਤੀ ਅਪਨੇ ਬਚਿਆਂ ਦੀਆਂ ਦੁਖ ਭਰੀਆਂ ਚੀਕਾਂ ਨ ਸਹਾਰਦੀ ਹੋਈ ਆਪਨੇ ਆਸਣ ਤੋਂ ਜਰਾ ਹੇਠਾਂ ਹੋ ਜਾਂਦੀ ਏ। ਅਪਣੀ ਜੋਤਿ ਨੂੰ ਕਿਸੇ ਮਨੁਖ ਜਾਮੇ ਵਿਚ ਪ੍ਰਗਟ ਕਰਕੇ ਮਨੁਖ ਮੰਡਲ ਵਿਚ ਲਿਆ ਖੜਾ ਕਰਦੀ ਹੈ। ਤਦ ਉਹ ਦੇਵ ਸ਼ਕਤੀ ਗੁਰੂ ਦੇਹ ਕਰਕੇ ਮਨੁਖ ਅਤੇ ਜੋਤਿ ਕਰਕੇ ਆਪ ਜਗਤ ਵਿਚ ਵਿਚਰਦੇ ਹਨ।

ਭਾਈ ਗੁਰਦਾਸ ਜੀ ਨੇ ਲਿਖਿਆ ਹੈ।

ਸੁਣੀ ਪੁਕਾਰ ਦਾਤਾਰ ਪ੍ਰਭ,
ਗੁਰੂ ਨਾਨਕ ਜਗ ਮਾਹਿ ਪਠਾਇਆ।

ਉਹ ਜੋਤਿ ਸਰੂਪ ਦੇਵ ਸ਼ਕਤੀ ਦੁਖੀਆਂ ਦੀ ਪੁਕਾਰ ਸੁਣਕੇ ਹੀ ਦੁਨੀਆਂ ਵਿਚ ਆਉਂਦੀ ਹੈ ਇਸ ਲਈ ਉਸਦਾ ਜ਼ਿਆਦਾ ਤਰ ਪਿਆਰ ਦੁਖੀਆਂ ਤੇ ਗ਼ਰੀਬਾਂ ਨਾਲ ਹੀ ਹੁੰਦਾ ਹੈ। ਕਦੀ ਉਹ ਦੇਵ ਸ਼ਕਤੀ ਗੁਰੂ ਨਾਨਕ ਦੇ ਰੂਪ ਵਿਚ ਕਦੀ ਗੁਰੂ ਗੋਬਿੰਦ ਸਿੰਘ ਜੀ ਦੇ ਰੂਪ ਵਿਚ ਕਦੀ ਸਤਿਗੁਰੂ ਰਾਮ ਸਿੰਘ ਜੀ ਦੇ ਰੂਪ ਵਿਚ ਸੰਸਾਰ ਤੇ ਪ੍ਰਾਦਰ ਭਾਵ ਹੋਈ। ਅਜ ਅਸੀਂ ਜਿਨਾਂ ਦੀ ਜਨਮ ਸ਼ਤਾਬਦੀ ਮਨਾ ਰਹੇ ਹਾਂ, ਜੇਹੜੇ ਦੁਖੀਆਂ ਗਰੀਬਾਂ ਦੀ ਪੁਕਾਰ ਸੁਣਕੇ ਸੰਸਾਰ ਤੇ ਆਏ ਉਹਨਾਂ ਦਾ ਪਵਿਤ੍ਰ ਨਾਮ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਹੈ।

ਸ੍ਰੀ ਸਤਿਗੁਰੂ ਪ੍ਰਤਾਮ ਸਿੰਘ ਜੀ ਦਾ ਜੀਵਨ ਬਹੁ ਪਖੀ ਜੀਵਨ ਹੈ। ਭਾਵੇਂ ਉਹ ਹਰ ਪਖ ਵਿਚ ਹੀ ਪੂਰਨ ਹੈ। ਦੁਖੀਆਂ ਦੇ ਦੁਖ ਦੂਰ ਕਰਨ ਵਿਚ, ਗਰੀਬਾਂ ਦੀ ਗੁਰਬਤ ਦੂਰ ਕਰਨ ਵਿਚ ਖਾਸ ਵਿਸ਼ੇਸ਼ਤਾ ਰਖਵਾਦੇ । ਜਦੋਂ ਪਾਕਿਸਤਾਨ ਬਣਨ ਤੇ ਲੋਕੀਂ ਉਜੜ ਪੁਜੜ ਕੇ ਸਤਿਗੁਰਾਂ ਦੇ ਹੁਕਮ ਅਨੁਸਾਰ ਸ੍ਰੀ ਜੀਵਨ ਨਗਰ ਦੇ ਇਲਾਕੇ'ਚ ਆਏ ਜਿਥੇ ਕਿ ਪਾਕਿਸਤਾਨ ਬਣਨ ਤੋਂ ਪਹਿਲਾਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਿਖਾਂ ਨੂੰ ਹੁਕਮ ਦਿਤਾ ਸੀ ਕਿ ਤੁਸੀਂ ਏਥੇ ਨਹੀਂ ਰਹਿ ਸਕੋਗੇ। ਸਰਸਾ ਦੇ ਇਲਾਕੇ ਵਿਚ ਆਪ ਜੀ ਨੇ ਕੋਈ ੫੦੦ ਮੁਰਬਾ ਜਮੀਨ ਖਰੀਦ ਲਈ ਸੀ। ਉਦੋਂ ਏਹ ਇਲਾਕਾ ਬੇ ਅਬਾਦ ਸੀ। ਜੰਗਲ ਬਹੁਤ ਸਨ । ਸ੍ਰੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਸਿਖਾਂ ਇਸਨੂੰ ਆਬਾਦ ਕੀਤਾ। ਪਾਕਿਸਤਾਨ ਤੋਂ ਆਏ ਸਿਖਾਂ ਨੂੰ ਖਾਣ ਪੀਣ ਲਈ ਰਾਸ਼ਨ ਅਤੇ ਹੋਰ ਜ਼ਿੰਦਗੀ ਵਿਚ ਕੰਮ ਆਉਣ ਵਾਲੀਆਂ ਵਸਤਾਂ ਸ੍ਰੀ ਸਤਿਗੁਰੂ ਜੀ ਵਲੋਂ ਹੀ ਬਖਸ਼ਸ਼ ਕੀਤੀਆਂ ਜਾਂਦੀਆਂ ਸਨ। ਦਰਖਤ ਕਟਕੇ ਹਰ ਇਕ ਪਿੰਡ ਵਿਚ ਇਕਠੇ ਹੀ ਰਖਕੇ ਵੇਚ ਦਿਤੇ ਜਾਂਦੇ ਸਨ। ਉਹ ਮਾਇਆ ਵੀ ਸਾਂਝੇ ਲੰਗਰ ਲਈ ਹੀ ਵਰਤੀ ਜਾਂਦੀ ਸੀ।

ਉਦੋਂ ਇਸ ਕੰਮ ਦੇ ਇੰਚਾਰਜ ਸੂਬਾ ਲਾਭ ਸਿੰਘ ਜੀ ਭੜਰਕਿਆਂ ਵਾਲੇ ਸਨ। ਨਕੌੜੇ ਵਿਚ ਇਕਠੇ ਕੀਤੇ ਬਾਲਣ ਚੋਂ ਸੂਬਾ ਲਾਭ ਸਿੰਘ ਜੀ ਨੇ ਕੁਝ ਲਕੜਾਂ ਚੁਕਕੇ ਅਪਨੇ ਨਿਜੀ ਕਾਰਜ ਵਿਚ ਮਾਇਆ ਵਰਤ ਲਈ। ਜਿਸਦਾ ਸੰਗਤ ਨੇ ਬੁਰਾ ਮਨਾਇਆ "ਜਦੋਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਨਕੌੜੇ ਚਰਨ ਪਾਏ ਸਾਰੀ ਸੰਗਤ ਨੇ ਹੱਥ ਜੋੜ ਸੂਬਾਜੀ ਲਕੜਾਂ

ਵੱਚਣ ਵਾਲੀ ਅਰਜ ਕਰ ਦਿਤੀ। ਸ੍ਰੀ ਸਤਿਗੁਰੂ ਜੀ ਨੇ ਸੂਬਾ ਜੀ ਨੂੰ ਸੰਗਤ ਦੇ ਵਿਚ ਹੀ ਪੁਛਿਆ। ਸੂਬਾ ਜੀ ਏਹ ਕੰਮ ਆਪ ਜੀ ਨੇ ਕੀਤਾ ਹੈ? ਸੂਬਾ ਜੀ ਨੇ ਕਹਿਆ ਹਾਂ ਜੀ ਕੀਤਾ ਹੈ। ਸ੍ਰੀ ਸਤਿਗੁਰੂ ਜੀ ਫੁਰਮਾਣਾ ਕਿਉਂ ਕੀਤਾ ਏ? ਸੂਬਾ ਜੀ ਨੇ ਬਿਲ-ਕੁਲ ਸਾਫ ਦਿਲ ਨਾਲ ਅਰਜ ਕੀਤੀ। ਗਰੀਬ ਨਿਵਾਜ ਆਪਜੀ ਜਾਣੀ ਜਾਣ ਹੋ। ਮੈਨੂੰ ਤੇ ਮੇਰੇ ਖਾਨਦਾਨ ਨੂੰ ਜਾਣਦੇ ਹੋ ਕਿ ਅਸੀਂ ਏਹ ਕੰਮ ਨਹੀਂ ਕਰਦੇ ਪਰ ਗਰੀਬ ਨਿਵਾਜ ਜੀ ਹੁਣਏਹਕੰਮ ਮੇਰੇ ਪਾਸੋਂ ਗਰੀਬੀ ਨੇ ਕਰਾਇਆ ਹੈ। ਜੋ ਹੁਕਮ ਹੋਵੇ ਉਹੋ ਸਜਾ ਭੁਗਤਨ ਲਈ ਤਿਆਰ ਹਾਂ।

ਸੂਬਾ ਜੀ ਦੀਆਂ ਅਖਾਂ ਵਿਚੋਂ ਛਮਛਮ ਹੰਝੂ ਡਿਗ ਰਹੇ ਸਨ ਸਾਰੀ ਸੰਗਤ ਵੈਰਾਗ ਮਈਦਸ਼ਾ'ਚ ਹੋ ਗਈ। ਸ੍ਰੀ ਸਤਿਗੁਰੂ ਜੀ ਨੇ ਅਪਣਾ ਸੁੰਦਰ ਮੁਖੜਾ ਹੇਠਾਂ ਨੂੰ ਕਟ ਲਿਆ ਤੇ ਕੋਈ ਦੋ ਮਿੰਟ ਤਕ ਚੁਪ ਸਾਧੀ ਰਖੀ। ਕੁਝ ਮਿੰਟਾਂ ਉਪ੍ਰੰਤ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸੰਗਤ ਨੂੰ ਫੁਰਮਾਇਆ ਕਿ ਸਾਧ ਸੰਗਤ ਜੀ ਮੈਂ ਏਹ ਜੋ ਕੁਝ ਕਰ ਰਿਹਾ ਹਾਂ ਤੁਹਾਡੀ ਗਰੀਬੀ ਹੀ ਦੂਰ ਕਰਨ ਲਈ ਕਰ ਰਿਹਾ ਹਾਂ। ਸਾਧ ਸੰਗਤ'ਚ ਕਰੁਣਾ ਰਸ ਛਾ ਗਿਆ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਉਹ ਭਵਿਖਵਾਕ ਕਿਸਤਰਾਂ ਸਫਲ ਹੋਇਆ ਏਹ ਤੁਸੀਂ ਹੁਣ ਸਭ ਕੁਝ ਅਖੀਂ ਵੇਖ ਰਹੇ ਹੋ।

ਸ੍ਰੀ ਮਾਨ ਸੰਤ ਹਜ਼ੂਰਾ ਸਿੰਘ ਜੀ ਭੂਰੀ ਵਾਲਿਆਂ ਦੀ ਪ੍ਰੇਰਨਾ ਨਾਲ ਲਖਨਊ ਵਿਚ ਧਰਮਸਾਲਾ ਬਣਾਈ ਗਈ। ਉਸ ਵਿਚ ਸੰਤਾਂ ਦੀ ਹੀ ਪ੍ਰੇਰਨਾ ਨਾਲ ਬੀਬੀ ਮੀਰਾਂ ਬਾਈ ਸ੍ਰ. ਹੁਕਮ ਸਿੰਘ ਜੀ ਦੀ ਸੁਪਤਨੀ ਨੇ ੧੯੬੦ ਵਿਚ ਇਕ ਖੂਹੀ ਲਵਾਈ ਦੇਵ ਨੇਤ ਜਦੋਂ ਖੂਹੀ ਮੁਕੰਮਲ ਹੋਈ ਪਾਣੀ ਪੀਤਾ ਤਾਂ ਪਾਣੀ ਖਾਰਾ ਨਿਕਲਿਆ ਸਾਰੀ ਸੰਗਤ ਬਹੁਤ ਉਦਾਸ ਹੋ ਗਈ। ਇਕ ਸਿਖ ਨੇ ਆਖਿਆ ਉਦਾਸ ਨ ਹੋਵੋ ਸ੍ਰੀ ਸਤਿਗੁਰੂ ਜੀ ਆ ਰਹੇ ਹਨ ਉਹਨਾਂ ਦੇ ਚਰਨਾਂ ਵਿਚ ਪ੍ਰਾਰਥਨਾਂ ਕਰਾਂਗੇ, ਮੈਨੂੰ ਪੂਰਣ ਵਿਸ਼ਵਾਸਹੈਕਿਪਾਣੀ ਠੀਕ ਹੋ ਜਾਏਗਾ। ਏਹ ਗਲ ਸਾਰਿਆਂ ਦੇ ਹਿਰਦਿਆਂ ਨੇ ਸਵੀਕਾਰ ਕਰ ਲਈ।

ਥੋੜੇ ਦਿਨਾਂ ਉਪ੍ਰੰਤ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਲਖਨਊ ਦਰਸ਼ਨ ਦਿਤੇ ਗੁਰਮਤੇ ਅਨੁਸਾਰ ਸਾਰੀ ਸੰਗਤ ਹਥ ਜੋੜ ਗਲ ਪਲਾ ਪਾ ਸ੍ਰੀ ਸਤਿ-ਗੁਰੂ ਜੀ ਦੇ ਚਰਨਾਂ ਵਿਚ ਆ ਹਾਜ਼ਰ ਹੋਈ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਪੁਛਿਆ ਸਾਧ ਸੰਗਤ ਜੀ ਕੀ ਗਲ ਏ। ਸਾਧ ਸੰਗਤ ਨੇ ਅਰਜ ਕੀਤੀ ਗ੍ਰੀਬ ਨਿਵਾਜ ਖੂਹੀ ਲਵਾਈ ਹੈ। ਖਰਚ ਵਾਹਵਾ ਹੋਇਆ ਏ ਪਰ ਪਾਣੀ ਖਾਰਾ ਨਿਕਲ ਆਇਆ ਹੈ। ਇਸ ਕਾਰਨ ਦਿਲ ਬਹੁਤ ਦੁਖੀ ਏ। ਸ੍ਰੀ ਸਤਿਗੁਰੂ ਜੀ ਕੁਝ ਚਿਰ ਲਈ ਚੁਪ ਹੋ ਗਏ ਥੋੜੀ ਦੇਰ ਪਿਛੋਂ ਰਤਨਸਿੰਘ ਜੀ ਨੂੰ ਹੁਕਮ ਹੋਇਆ ਕਿ ਜਲ ਦਾ ਗੜਵਾ ਖੂਹੀ ਵਿਚੋਂ ਕਢਕੇ ਲਿਆਵੋ। ਜਲ ਲਿਆਂਦਾ ਗਿਆ ਗਲਾਸ'ਚ ਪਾਇਆ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਦੋ ਤਿੰਨ ਘੁਟ ਛਕ ਲਿਆ। ਫੇਰ ਹੁਕਮ ਹੋਇਆ ਕਿ ਬਾਕੀ ਦਾ ਜਲ ਖੂਹੀ ਵਿਚ ਪਾ ਦਿਓ। ਹੁਕਮ ਅਨੁਸਾਰ ਜਲ ਜੋ ਬਾਕੀ ਗਲਾਸ ਵਿਚ ਸੀ ਖੂਹੀ ਵਿਚ ਪਾ ਦਿਤਾ ਗਿਆ।

ਸਾਧ ਸੰਗਤ ਜੀ ਅਜ ਤਕ ਪਾਣੀ ਮਿਠਾ ਏ ਅਤੇ ਕਦੀ ਖੂਹੀ ਦਾ ਪਾਣੀ ਮੁਕਾ ਸੁਕਾ ਨਹੀਂ। ਧੰਨ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ।

ਮੈਂ ਇਕ ਗਰੀਬ ਘਰ ਦਾ ਬਚਾ ਹਾਂ। ਮੇਰੇ ਤੇ ਸਾਰੀ ਕਿਰਪਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹੈ ਮੈਂ ਹੀ ਨਹੀਂ ਸਮਝਦਾ ਇਸਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵੀ ਸਵੀਕਾਰਦੇ ਹਨ। ਅਤੇ ਸੰਗਤ ਵੀ ਜਾਣਦੀ ਹੈ ਇਕ ਵਾਰੀ ਲੁਦਿਆਣੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਕਾਫੀ ਸੰਗਤ ਨਾਲ ਸ੍ਰੀਮਾਨ ਜਥੇਦਾਰ ਨਾਹਰ ਸਿੰਘ ਜੀ ਦੇ ਘਰ ਚਰਨ ਪਾਉਣ ਜਾ ਰਹੇ ਸਨ। ਪੰਥ ਰਤਨ ਸ੍ਰੀ ਮਾਨ ਮਾ. ਨਿਹਾਲ ਸਿੰਘ ਜੀ ਵੀ ਨਾਲ ਸਨ। ਤੁਰੇ ਤੁਰੇ ਜਾਂਦਿਆਂ ਸ੍ਰੀ ਮਾਨ ਮਾ. ਨਿਹਾਲ ਸਿੰਘ ਜੀ ਮੈਨੂੰ(ਲੇਖਕ) ਕਹਿੰਦੇ ਹਨ ਪੰਡਿਤ ਜੀ ਅਪਣੇ ਵਰਗਾ ਕੋਈ ਹੋਰ ਵੀ ਬਣਾਵੋ। ਮੈਂ ਅਰਜ ਕੀਤੀ

ਮਾਸਟਰ ਜੀ ਗਲਤ ਗਲ ਨਹੀਂ ਕਰਦੀ। ਮਾਸਟਰ ਜੀ ਨੇ ਅੱਗੋਂ ਕਿਹਾ ਮੈਂ ਗਲਤ ਗਲ ਕੇਹੜੀ ਕੀਤੀ ਏ ? ਮੈਂ ਅਰਜ ਕੀਤੀ ਮਾਸਟਰ ਜੀ ਸਿਖ ਨੂੰ ਬਣਾਉਣਾ ਸਤਿਗੁਰਾਂ ਦਾ ਕੰਮ ਹੈ। ਚਾਹੇ ਪ੍ਰਚਾਰਕ ਭਜਨੀਕ, ਰਾਗੀ ਸ਼ਹੀਦਜੋ ਚਾਹੇ ਬਣਾ ਲੈਣ। ਇਸ ਲਈ ਆਪਜੀ ਕਿਰਪਾਕਰਕੇ ਇਹ ਅਰਜ਼ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿਚ ਕਰੋ, ਮਾਸਟਰ ਜੀ ਨੇ ਠੀਕ ਹੈ ਕਹਿਕੇ ਉਸੇ ਵਕਤ ਸਤਿਗੁਰੂ ਜੀ ਅਗੇ ਜਾ ਅਰਜ ਕੀਤੀ। ਸ੍ਰੀ ਸਤਿਗੁਰੂ ਜੀ ਬਚਨ ਕੀਤਾ। ਮਾਸਟਰ ਜੀ ਮੈਂ ਪੰਡਿਤ ਜੀ ਨੂੰ ਨਹੀਂ ਬਣਾਇਆ ਏਹਨਾਂ ਨੂੰ ਬਣਾਇਆ ਹੈ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਮੈਂ ਤਾਂ ਹੁਣ ਬਣੇ ਹੋਏ ਦੀ ਪੂਰੀਤਰਾਂ ਰਾਖੀ ਕਰੀ ਜਾਂਦਾ ਹਾਂ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅਪਣੇ ਇਸ ਬਚਨਾਂ ਦੀ ਚੰਗੀ ਤਰਾਂ ਪਾਲਣਾ ਕਰੀ ਜਾਂਦੇ ਹਨ, ਜੇਕਰ ਸਤਿਗੁਰੂ ਜਗਜੀਤ ਸਿੰਘ ਜੀ ਮੇਰੀ ਰਾਖੀ ਨ ਕਰਦੇ ਤਾਂ ਭਾਈਚਾਰੇ ਨੇ ਮੈਨੂੰ ਹੁਣ ਤਕ ਕਦੇ ਦਾ ਛੇਮਾਂ ਮਾਰਕੇ ਹੀ ਮਾਰ ਦੇਣਾ ਸੀ। ਏਹ ਵੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸਾਨੂੰ ਦੇਣ ਹੈ ਕਿ ਐਸੇ ਸਤਿਗੁਰੂ ਦਿਤੇ ਹਨ ਜੋ ਗਰੀਬਾਂ ਤੋਂ ਦੁਖੀਆਂ ਦੀ ਉਸੇਤਰਾਂ ਹੀ ਪਾਲਣਾ ਕਰਦੇ ਹਨ।

ਗ੍ਰੀਬ ਨਿਵਾਜ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸਿਖੀ ਦਾ ਬਹੁਤ ਦੂਰ ਦੂਰ ਤਕ ਬੀ ਬੀਜਿਆ ਸੀ। ਸਿਆਮ ਅਫਰੀਕਾ ਸਿੰਘਾਪੁਰ ਅਤੇ ਕਈ ਥਾਈਂ ਉਨ੍ਹਾਂ ਦੀ ਕਿਰਪਾ ਨਾਲ ਸਿਖੀ ਵਧੀਤੇਫੁਲੀ। ਮੈਂ ਤੇ ਇਕ ਮਹਾ ਪ੍ਰੇਮੀ ਅਸੀਂ ਦੋਵੇਂ ਕਰਤਾਰਪੁਰ ਚਲੇ ਜਲੰਧਰ ਗਏ ਤਾਂ ਸੋਚਿਆ ਕਿ ਲੋਕਲ ਬਸ ਤੇ ਚਲਦੇ ਹਾਂ। ਇਕ ਗੁਰਮੁਖ ਪਿਆਰਾ ਜਿਸਦਾ ਸਿਰ ਮੂੰਹ ਕੇਸਾਂ ਵਲੋਂ ਚਪਟ ਸੀ ਡਰਾਈਵਰ ਵਾਲੀ ਬਰਦੀ ਵਿਚ ਮਿਲ ਪਿਆ। ਮੈਂ ਅਰਜ ਕੀਤੀ ਸ੍ਰੀ ਮਾਨ ਜੀ ਕਰਤਾਰਪੁਰ ਨੂੰ ਕੇਹੜੀ ਬਸ ਜਾਂਦੀਏ। ਦਸਣ ਦੀ ਕਿਰਪਾ ਕਰੋ। ਉਸ ਗੁਰਮੁਖ ਨੇ ਸਾਹਮਣੇ ਖਲੋਤੀ ਬਸ ਵਲ ਇਸ਼ਾਰਾ ਕੀਤਾ ਤੇ ਕਹਿਆ ਇਸ ਵਿਚ ਬੈਠ ਜਾਉ, ਏਹ ਕਰਤਾਰਪੁਰ ਜਾਏਗੀ।

ਅਸੀਂ ਦੋਵੇਂ ਬਸ ਚ ਜਾ ਬੈਠੇ ਸਵਾਰੀਆਂ ਨੂੰ ਪੁਛਿਆ। ਉਹਨਾਂ ਉਤਰ ਦਿਤਾ ਏਹ ਨਾਨ ਸਟਾਪ ਬਸ ਏ ਤੇ ਅੰਮ੍ਰਿਤਸਰ ਜਾਣੀ ਏ। ਇਸ ਤੇ ਨ ਬੈਠੋ ਅਸੀਂ ਉਤਰ ਆਏ। ਉਹੋ ਗੁਰਮੁਖ ਫਿਰ ਮਿਲ ਪਿਆ। ਮੈਂ ਉਸਨੂੰ ਅਰਜ ਕੀਤੀ ਸ੍ਰੀ ਮਾਨ ਜੀ ਸਵਾਰੀਆਂ ਦਸਿਆ ਏ ਕਿ ਨਾਨ ਸਟਾਪ ਬਸ ਅੰਮ੍ਰਿਤਸਰ ਹੀ ਜਾਕੇ ਰੁਕਣੀ ਏ। ਉਸ ਗੁਰਮੁਖ ਪਿਆਰੇ ਕਹਿਆ ਸਵਾਰੀਆਂ ਠੀਕ ਕਹਿੰਦੀਆਂ ਹਨ ਪਰ ਸੰਤ ਜੀ ਮੈਂ ਡਰਾਈਵਰ ਹਾਂ ਇਸ ਬਸ ਦਾ ਮੈਂ ਤੁਹਾਨੂੰ ਕਰਤਾਰਪੁਰ ਉਤਾਰ ਦਿਆਂਗਾ। ਸਟੇਰਿੰਗ ਮੇਰੇ ਹਥ ਵਿਚ ਹੈ।

ਅਸੀਂ ਦੋਵੇਂ ਨਿਸਚਿੰਤ ਹੋਕੇ ਬੈਠ ਗਏ। ਬਸ ਚਲ ਪਈ। ਕੰਡਕਟਰ ਆ ਗਿਆ। ਟਿਕਟਾਂ ਲਉ। ਮੈਂ ਪੈਸੇ ਦੇਂਦਿਆ ਕਹਿਆ ਦੋ ਟਿਕਟਾਂ ਕਰਤਾਰ ਪੁਰ ਦੀਆਂ ਦੇ ਦਿਉ। ਕੰਡਕਟਰ ਸਾਹਿਬ ਗੁਸੇ ਵਿਚ ਆ ਗਏ ਤੈਨੂੰ ਕਿਸ ਕਹਿਆ ਇਸ ਬਸ ਚ ਬੈਠਨ ਲਈ। ਜੀ ਮੈਨੂੰ ਡਰਾਈਵਰ ਸਾਹਿਬ ਨੇ ਕਹਿਆ ਏ। ਮੈਂ ਆਖਿਆ। ਕੰਡਕਟਰ ਝਟ ਨਰਮ ਹੋ ਗਿਆ। ਦਿਉ ਪੈਸੇ। ਪੈਸੇ ਦਿਤੇ ਟਿਕਟਾਂ ਲਈਆਂ। ਬਸ ਕਰਤਾਰਪੁਰ ਦੇ ਬਸ ਸਟੈਂਡ ਤੇ ਜਾਕੇ ਖਲੋ ਗਈ।

ਮੈਂ ਉਤਰਨ ਲਗਿਆਂ ਦੋਵੇਂ ਹਥ ਜੋੜਕੇ ਡਰਾਈਵਰ ਸਾਹਿਬ ਨੂੰ ਅਰਜ ਕੀਤੀ । ਆਪ ਜੀ ਦਾ ਬਹੁਤ ਧੰਨਵਾਦ। ਡਰਾਈਵਰ ਸਾਹਿਬ ਕਹਿਆ ਸੰਤ ਜੀ ਧੰਨਵਾਦ ਕਾਹਦਾ। ਮੇਰਾ ਸਿਰ ਮੂੰਹ ਮੁੰਨਿਆ ਹੋਇਆ ਨ ਵੇਖੋ ਮੈਂ ਵੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਹੀ ਸਿਖ ਹਾਂ।

ਮੈਂ ਤਾਂ ਅਪਨੇ ਪਿਆਰੇ ਸਤਿਗੁਰੂ ਦੇ ਸਿਖ ਨੂੰ ਬਹਾਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਖੁਸ਼ੀ ਲੈਣ ਦੀ ਕੋਸ਼ਸ਼ ਕੀਤੀ ਏ। ਮੇਰੀਆਂ ਅਖਾਂ ਚ ਪਾਣੀ ਆ ਗਿਆ। ਮੂੰਹੋਂ ਅਪਣੇ ਆਪ ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ ਨਿਕਲ ਗਿਆ। ਮੈਂ ਉਤਰ ਗਿਆ ਬਸ ਅੰਮ੍ਰਿਤਸਰ ਨੂੰ ਚਲੀ ਗਈ।

ਅਮਰਾਸਰ ਕਲਾਂ ਜਿਲਾ ਸਰਸਾ ਇਕ ਮਾਈ ਦੀ ਮਝ ਦੁੱਧ ਨ ਦੇਵੇ। ਉਸਨੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹਜ਼ੂਰ ਅਰਜ ਕੀਤੀ। ਸਚੇ ਪਾਤਸ਼ਾਹ

ਮੇਰੀ ਮਝ ਦੁਧ ਦੇਣੋ ਖਰਾਬ ਕਰਦੀ ਏ, ਕਿਰਪਾ ਕਰੋ, ਸ੍ਰੀ ਸਤਿਗੁਰੂ ਜੀ ਨੇ ਹੁਕਮ ਕੀਤਾ ਮਾਈ ਮਨ ਵਿਚ ਏਹ ਸੰਕਲਪ ਕਰ ਕਿ ਮੈਂ ਗਵਾਢੀਆਂ ਦੇ ਗਰੀਬ ਬਚਿਆਂ ਨੂੰ ਦੁਧ ਪਿਆਂਵਾਂਗੀ। ਤੇਰੀ ਮਝ ਠੀਕ ਹੋ ਜਾਏਗੀ। ਮਾਈ ਨੇ ਸਤ ਬਚਨ ਕੀਤਾ। ਮਝ ਦੁਧ ਦੇਣ ਲਗ ਪਈ। ਮਾਈ ਨੇ ਅਪਣਾ ਕੀਤਾ ਸੰਕਲਪ ਪੂਰਾ ਕੀਤਾ। ਧੰਨ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ। ਦੁਖੀਆਂ ਤੇ ਗਰੀਬਾਂ ਦਾ ਹਮਦਰਦ।

ਪਾਕਸਤਾਨ ਬਨਣ ਤੋਂ ਪਹਿਲਾਂ ਸ੍ਰੀ ਮਾਨ ਸੰਤ ਆਲਾ ਸਿੰਘ ਜੀ, ਸੂਬਾ ਵਰਿਆਮ ਸਿੰਘ ਜੀ ਤੇ ਉਹਨਾਂ ਦੇ ਜਥਿਆਂ ਨੇ ਟਿਬੀ ਆ ਡੇਰੇ ਲਾਏ। ਸਤਿਗੁਰੂ ਜੀ ਦੇ ਚਰਨਾ 'ਚ ਟਿਬੀ ਦਰਸ਼ਨ ਦੇਣ ਲਈ ਬੇਨਤੀ ਕੀਤੀ ਗਈ, ਜੋ ਮਨਜੂਰ ਹੋ ਗਈ, ਸ੍ਰੀ ਸਤਿਗੁਰੂ ਜੀ ਟਿਬੀ ਦਰਸ਼ਨ ਦਿਤੇ। ਪਿਛਲੇ ਪੋਹਰ ਦਾ ਦੀਵਾਨ ਸਜਿਆ। ਗਰਮੀ ਬਹੁਤ ਸੀ, ਸਿਖਾਂ ਨੇ ਜਲ ਛਿੜਕਕੇ ਸੁੰਦਰ ਜਗਾ ਬਨਾ ਦਿਤੀ। ਸਤਿਗੁਰੂ ਜੀ ਆਸਨ ਤੇ ਆ ਸਸ਼ੋਭਤ ਹੋਏ ਇਕ ਬਾਗੜਆਣੀ ਮਾਈ ਅਪਨੇ ਕੋਈ ੧੯-੨੦ ਸਾਲਦੇ ਨੌਜਵਾਨ ਲੜਕੇ ਨੂੰ ਨਾਲ ਲੈ ਦੀਵਾਨ 'ਚ ਆ ਹਾਜਰ ਹੋਈ। ਹੱਥ ਜੋੜਕੇ ਸਤਿਗੁਰੂ ਦੇ ਹਜੂਰ ਖਲੋ ਗਈ ਅਪਣੇ ਸਿਧੇ ਜੇਹੇ ਸੁਭਾਉ ਅਨੁਸਾਰ ਕਹਿਨ ਲਗੀ, ਉਹ ਮਹਾਰਾਜ ਤੇਰੀ ਸੋਭਾ ਸੁਨਕੇ ਆਈ ਹਾਂ ਤੂੰ ਦੁਖੀਆਂ ਦੇ ਦੁਖ ਦਰਦ ਦੂਰ ਕਰਨ ਵਾਲਾ ਸੁਣਿਆ ਏਂ। ਰਬ ਤੇਰੀ ਵਡੀ ਉਮਰ ਕਰੇ ਤੇਰੇ ਬਚੇ ਜੀਉਨ ਮੇਹਰਬਾਨੀ ਕਰ ਮੈਂ ਗਰੀਬਨੀ ਤੇ ਮੇਰਾ ਬਚਾ ਬੜਾ ਦੁਖੀ ਏ ਇਸਦੇ ਕਾਰਨ ਮੈਂ ਵੀ ਦੁਖੀ ਹਾਂ। ਇਸਨੂੰ ਭੂਤਨੀਆਂ ਚੰਬੜੀਆਂ ਹਨ। ਕਰਦੇ ਮੇਹਰ ਮੇਰੇ ਪੁਤ ਦੀਆਂ ਭੂਤਨੀਆਂ ਕਢਦੇ। ਸਾਰੀ ਸੰਗਤ ਮਾਈ ਦੇ ਭੋਲੇ ਭਾਲੇ ਬਚਨ ਸੁਣ ਇਕ ਦੂਜੇ ਵਲੋਂ ਵੇਖ ਨਿਮਾ ਨਿਮਾ ਹਸਨ ਲਗ ਪਏ।

ਸ੍ਰੀ ਸਤਿਗੁਰੂ ਮੇਹਰ ਭਰੀ ਦ੍ਰਿਸ਼ਟੀ ਨਾਲ ਉਸ ਵਲ ਤਕਿਆ ਤੇ ਹੁਕਮ ਕੀਤਾ ਮਾਈ ਸਵੇਰੇ ਆਸਾ ਜੀ ਦੀਵਾਰ ਪਿਛੋਂ ਆਈਂ। ਮੈਂ ਅਰਜ ਕੀਤੀ ਮਾਈ ਤੂੰ ਜਾ ਹੀ ਨਾ ਰਾਤ ਏਥੇ ਹੀ ਰਹੋ। ਦੀਵਾਨ ਸੁਣ। ਸਵੇਰੇ ਫੇਰ ਵੀ ਤੂੰ ਆਉਣਾ ਹੀ ਹੈ। ਮਾਈ ਰਾਤ ਉਥੇ ਹੀ ਰਹੀ। ਦੀਵਾਨ ਸੁਣਿਆ। ਸਵੇਰੇ ਆਸਾ ਜੀ ਦੀ ਵਾਰ ਦੇ ਭੋਗ ਉਪ੍ਰੰਤ ਫੇਰ ਹਥ ਜੋੜ, ਸਤਿ-ਗੁਰੂ ਜੀ ਦੇ ਹਜੂਰ ਖਲੋ ਗਈ। ਅਪਣੀ ਕਲ ਵਾਲੀ ਬੇਨਤੀ ਨੂੰ ਫੇਰ ਦੁਹਰਾਇਆ। ਸ੍ਰੀ ਸਤਿਗੁਰੂ ਜੀ ਸੰਤ ਆਲਾ ਸਿੰਘ ਜੀ ਨੂੰ ਹੁਕਮ ਦਿਤਾ, ਸੰਤ ਜੀ ਬਚੇ ਨੂੰ ਭਜਨ ਦਸ ਦਿਓ। ਸਤਿਗੁਰੂ ਰਾਮ ਸਿੰਘ ਜੀ ਕ੍ਰਿਪਾ ਕਰਨਗੇ। ਬਚਾ ਠੀਕ ਹੋ ਜਾਏਗਾ। ਸੰਤ ਆਲਾ ਸਿੰਘ ਜੀ ਕਹਿਨ ਲਗੇ ਧੰਨ ਹੋ ਸਤਿਗੁਰੂ ਜੀ ਏਹ ਬਹੁਤ ਚੰਗਾ ਹੁਕਮ ਦਿਤਾ ਹੈ, ਜੇਕਰ ਆਪਜੀ ਹੁਕਮ ਕਰਦੇ ਕਿ ਇਸ ਲੜਕੇ ਦੇ ਸਿਰ ਪੰਜ ਜੁਤੀਆਂ ਮਾਰ ਦਿਉ। ਭੂਤਨੀਆਂ ਤਾਂ ਫੇਰ ਵੀ ਨਿਕਲ ਜਾਣੀਆਂ ਸਨ। ਏਹ ਭਜਨ ਦਸਨ ਦੀ ਕਿਰਪਾ ਤਾਂ ਏਹਦਾ ਜਨਮ ਮਰਨ ਦਾ ਦੁਖ ਦੂਰ ਕਰਨ ਲਈ ਹੀ ਕੀਤੀ ਹੈ। ਮਾਤਾ ਸਤਿਗੁਰਾਂ ਦਾ ਧੰਨਵਾਦ ਕਰਦੀ ਹੋਈ ਆਈ ਤੇ ਹਸਦੀ ਗਈ। ਪਤਾ ਕੀਤਾ ਤਾਂ ਪਤਾ ਲਗਾ ਕਿ ਮਾਈ ਦਾ ਬਚਾ ਬਿਲਕੁਲ ਠੀਕ ਅਰੋਗ ਹੈ। ਧੰਨ ਸਤਿਗੁਰੂ ਜੀ। ਜੋ ਦੁਖੀਆਂ ਦੇ ਦੁਖ ਦੂਰ ਕਰਦੇ ਹਨ।

ਅਸਮਾਨ ਵਿਚ ਨਿਕੇ ਮੋਟੇ ਬੜੇ ਤਾਰੇ ਚਮਕਦੇ ਹਨ। ਉਹ ਗਿਣੇ ਨਹੀਂ ਜਾ ਸਕਦੇ ਜੇਕਰ ਕੋਈ ਕਹੇ ਮੈਂ ਤਾਰੇ ਗਿਣ ਲਏ, ਹਨ ਬੇਸ਼ਕ ਮੰਨ ਲਵੋ। ਏਹ ਕਦੀ ਵੀ ਨ ਮੰਨਣਾਂ ਕਿ ਜਿੰਨਿਆਂ ਨੂੰ ਸ੍ਰੀ ਸਤਿਗੁਰੂ ਜੀ ਤਾਰਿਆ ਹੈ ਉਹਨਾਂ ਨੂੰ ਵੀ ਕੋਈ ਗਿਣ ਲਵੇਗਾ। ਸਤਿਗੁਰੂ ਜੀ ਦੀ ਤਾਂ ਮਹਿਮਾ ਹੀ ਅਪਾਰ ਅਪਾਰ ਹੈ ਸੰਤ ਧਿਆਨ ਸਿੰਘ ਜੀ ਨੇ ਲਿਖਿਆ ਹੈ। ਸਤਿਗੁਰੂ ਜਸ ਹੈ ਸੇਲ ਨਬਾਤੇ। ਮੈਂ ਚੀਂਟੀ ਕਿਆ ਚੁਕ ਹੋ ਤਾਤੇ। ਸਤਿਗੁਰੂ ਜੀ ਦਾ ਜਸ ਮਿਸਰੀ ਦਾ ਪਹਾੜ ਹੈ। ਉਸ ਵਿਚੋਂ ਕੀੜੀ ਕਿਨਾ ਕੁ ਚੁਕ ਸਕਦੀ ਹੈ। ਭਾਵ ਸਤਿਗੁਰੂ ਜੀ ਦੇ ਜਸ ਦਾ ਕੋਈ ਪਾਰਾਵਾਰ ਨਹੀਂ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਉਹਨਾਂ ਗ੍ਰੀਬਾਂ ਨੂੰ ਜਿਨਾਂ ਪਾਸ ਇਕ ਮਰਲਾ ਵੀ ਜਮੀਨਾਂ

ਨਹੀਂ ਸੀ। ਕਿਸੇ ਨੂੰ ਪੰਜ ਏਕੜ ਕਿਸੇ ਨੂੰ ਦਸ ਏਕੜ ਕਿਸੇ ਨੂੰ ਸਤ ਏਕੜ ਜਮੀਨਾਂ ਦੇਕੇ ਸੁਦਾਰ ਬਨਾ ਦਿਤਾ। ਸ੍ਰੀ ਸਤਿਗੁਰੂ ਜੀ ਨੇ ਗਊਆਂ ਦੀ ਨਸਲ ਦਾ ਜੋ ਸੁਧਾਰ ਕੀਤਾ ਉਹ ਵੀ ਅਕਥਨੀਯ ਹੈ ਉਸ ਤੇ ਇਕ ਵਖਰਾ ਹੀ ਮਜ਼ਮੂਨ ਲਿਖਿਆ ਜਾਵੇਗਾ।

ਮੇਰੇ ਵਡੇ ਭਾਈ ਸਾਹਿਬ ਜਗਨ ਨਾਥ ਜੀ ਬੜੇ ਧਾਰਮਕ ਖਿਆਲਾਂ ਵਾਲੇ ਤੇ ਸੰਤ ਸੇਵੀ ਸੁਭਾਵ ਵਾਲੇ ਸਨ। ਸ੍ਰੀ ਸਤਿਗੁਰੂ ਜੀ ਦੇ ਜਦੋਂ ਵੀ ਉਹਨਾਂ ਦਰਸ਼ਨ ਕਰਨ ਅਉਨਾ ਸਤਿਗੁਰੂ ਜੀ ਨੇ ਉਹਨਾਂ ਦਾ ਚੰਗਾ ਸਤਕਾਰ ਕਰਨਾ ਇਕ ਸਮੇਂ ਰਾਨੀ ਪਿੰਡ ਤਹਸੀਲ ਦਸੂਹਾ ਵਿਚ ਜਿਥੇ ਮੇਰੇ ਪਿਛਲੇ ਨਗਰ ਦੇ ਸਰੀਰ ਆਬਾਦ ਹੋਇ ਹੋਇ ਹਨ ਨਾਮ-ਧਾਰੀ ਸਾਧ ਸੰਗਤ ਨੇ ਮੇਲਾ ਕੀਤਾ। ਨਗਰ ਤੋਂ ਬਾਹਰ ਨਾਮਧਾਰੀਆਂ ਦੇ ਖੂਹ ਤੇ ਸ੍ਰੀ ਸਤਿਗੁਰੂ ਜੀ ਦਾ ਡੇਰਾ ਸੀ। ਪਹਿਰਾ ਲਗਾ ਹੋਇਆ ਸੀ। ਹੁਕਮ ਤੋਂ ਬਗੈਰ ਕੋਈ ਅਗੇ ਨਹੀਂ ਸੀ ਜਾ ਸਕਦਾ ਭਾਈ ਸਾਹਿਬ ਆ ਗਏ। ਪਹਿਰੇਦਾਰ ਨੇ ਉਹਨਾਂ ਨੂੰ ਰੋਕ ਲਿਆ ਸ੍ਰੀ ਸਤਿਗੁਰੂ ਜੀ ਦੀ ਨਿਗਾਹ ਉਹਨਾਂ ਤੇ ਪੈ ਗਈ ਸਤਿਗੁਰੂ ਜੀ ਪਹਿਰੇਦਾਰ ਨੂੰ ਹੁਕਮ ਦਿਤਾ ਕਿ ਏਹਨਾਂ ਨੂੰ ਆਉਨ ਦਿਉ। ਭਾਈ ਸਾਹਿਬ ਨੇ ਆਕੇ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਤੇ ਨਮਸਕਾਰ ਕੀਤੀ। ਇਕ ਰੁਪਿਆ ਤੇ ਕੁਝ ਇਲਾਚੀਆਂ ਮਥਾ ਟੇਕੀਆਂ। ਸ੍ਰੀ ਸਤਿਗੁਰੂ ਜੀ ਨੇ ਫੁਰਮਾਯਾ ਪੰਡਿਤ ਜੀ ਅਗੇ ਤੁਹਾਡੇ ਨਾਲ ਕਦੀ ਗਲ ਨਹੀਂ ਕੀਤੀ। ਦਸੋ ਹੁਕਾ ਪੀ ਲੈਂਦੇ ਹੋ। ਭਾਵ ਤਮਾਕੂ ਨੋਸ਼ੀ ਕਰ ਲੈਂਦੇ ਹੋ ਭਾਈ ਸਾਹਿਬ ਨੇ ਅਰਜ ਕੀਤੀ ਮਹਾਰਾਜ ਜੀ ਸਚੀ ਦਰਗਾਹ ਵਿਚ ਝੂਠ ਨਹੀਂ ਬੋਲਿਆ ਜਾਂਦਾ ਤਮਾਕੂ ਨੋਸ਼ੀ ਕਰ ਲੈਂਦਾ ਹਾਂ। ਸ੍ਰੀ ਸਤਿਗੁਰੂ ਜੀ ਫੁਰਮਾਇਆ ਫਿਰ ਅਸੀਂ ਤੁਹਾਡੀ ਭੇਟਾ ਨਹੀਂ ਲੈਣੀ। ਭਾਈ ਸਾਹਿਬ ਅਰਜ ਕੀਤੀ ਜੀ ਮੈਂ ਛਡ ਦਿਆਂਗਾ। ਸਤਿਗੁਰੂ ਜੀ ਫੁਰਮਾਇਆ ਜਦੋਂ ਛਡ ਦਿਓਗੇ ਲੈ ਲਵਾਂਗੇ। ਭਾਈ ਸਾਹਿਬ ਅਰਜ ਕੀਤੀ ਗ੍ਰੀਬ ਨਿਵਾਜ ਮੈਂ ਅਜ ਤੋਂ ਹੀ ਨਾ ਪੀਣ ਦਾ ਪ੍ਰਣ ਕਰਦਾ ਹਾਂ। ਸ੍ਰੀ ਸਤਿਗੁਰੂ ਜੀ ਭੇਟਾ ਸ੍ਵੀਕਾਰ ਕਰ ਲਈ। ਸਾਰੀ ਉਮਰ ਤਮਾਕੂ ਨਹੀਂ ਵਰਤਿਆ ਜਦੋਂ ਕਿਤੇ ਦੋ ਚਾਰ ਸਰੀਰਾਂ ਬੈਠਕੇ ਕਿਸੇ ਗੁਰੂ ਪੀਰ ਸੰਤ ਦੀ ਗਲ ਕਰਨੀ, ਭਾਈ ਸਾਹਿਬ ਕਹਿਣਾ ਛਡੋ ਸਭ ਗਲਾਂ, ਗੁਰੂ ਤਾਂ ਮਹਾਰਾਜ ਪ੍ਰਤਾਪ ਸਿੰਘ ਜੀ ਹੀ ਹੋਇ ਹਨ। ਜੇਹੜੇ ਜਾਂਦੇ ਜਾਂਦੇ ਮੇਰਾ ਵੀ ਕਲੰਕ ਲਾਹ ਗਏ ਹਨ। ਬਥੇਰੇ ਸੰਤ ਗੁਰੂ ਮੋਟਰਾਂ ਤੇ ਚੜੀ ਫਿਰਦੇ ਹਨ। ਸ੍ਰੀ ਮਹਾਰਾਜ ਪ੍ਰਤਾਪ ਸਿੰਘ ਜੀ ਦੀ ਬਰਾਬਰੀ ਕੋਈ ਨਹੀਂ ਕਰ ਸਕਦਾ। ਧੰਨ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਜਿਨਾਂ ਅਨੇਕਾਂ ਜੀਆਂ ਨੂੰ ਬੁਰੇ ਕੰਮਾਂ ਤੋਂ ਹਟਾ ਸ਼ੁਭ ਕਰਮਾਂ ਵਿਚ ਪ੍ਰਵਿਰਤ ਕੀਤਾ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਜਿਨਾਂ ਦੀ ਜਨਮ ਸ਼ਤਾਬਦੀ ਨਾਮਧਾਰੀ ਪੰਥ ਇਸ ਸਾਲ ਮਨਾ ਰਿਹਾ ਹੈ। ਉਹਨਾਂ ਦਾ ਅਵਤਾਰ ਸੰਮਤ ੧੯੪੬ ਬਿਕ੍ਰਮੀ ਚੇਤ੍ਰ ਵਦੀ ਤੀਜ ਐਤਵਾਰ ਸੂਰਜ ਛਿਪਦੇ ਨਾਲ ਸ੍ਰੀ ਭੈਣੀ ਸਾਹਿਬ ਵਿਖੇ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਤੇ ਮਾਤਾ ਜੀਉਨ ਕੌਰ ਜੀ ਦੇ ਗ੍ਰਿਹ ਵਿਖੇ ਹੋਇਆ।

ਮੈਂ ਲਿਖਾਰੀ ਨਹੀਂ ਏਹ ਤਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਤੇ ਮਹਾਰਾਜ ਬੀਰ ਸਿੰਘ ਜੀ ਦਾ ਹੁਕਮ ਮੰਨਕੇ ਟੁਟੇ ਲਫਜਾਂ ਚ ਸਮੁੰਦਰ ਚੋਂ ਬੂੰਦ ਵਤ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਕੌਤਕ ਲਿਖੇ ਹਨ ਗਲਤੀਆਂ ਵਲ ਧਿਆਨ ਨ ਕਰਨਾ।

ਧੰਨ ਧੰਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ

# ਤੇਰੀ ਤਸਵੀਰ ਹੋਵੇ

ਸਦਾ ਰਹਾਂ ਮੈਂ ਪਾਲਦਾ ਹੁਕਮ ਤੇਰਾ,
ਨਹੀਂ ਵਿਸ਼ੇ ਦਾ ਮੰਨ ਅਸੀਰ ਹੋਵੇ।
ਪ੍ਰੇਮ ਨਾਲ ਸੇਵਾ ਕਰਾਂ ਪ੍ਰਾਣੀਆਂ ਦੀ,
ਚਾਹੇ ਕੋਈ ਅਮੀਰ ਗਰੀਬ ਹੋਵੇ।
ਰਹੇ ਨਾਮ ਜ਼ਬਾਨ ਤੇ ਇਕ ਤੇਰਾ,
ਜਦੋਂ ਸਮਾਂ ਆ ਮੇਰਾ ਅਖੀਰ ਹੋਵੇ।
ਮੇਰੀ ਸਤਿਗੁਰੂ ਇਹੋ ਅਰਦਾਸ ਸਦਾ,
ਅਖਾਂ ਸਾਮਣੇ ਤੇਰੀ ਤਸਵੀਰ ਹੋਵੇ।

# ਇਕ ਸੁਹਾਵਨੀ ਯਾਦ

(ਏਹ ਘਟਨਾ ੧੯੩੫-੩੬ ਦੀ ਹੈ:--)

ਰਾਜਿੰਦਰ ਸਿੰਘ ਜੀ "ਗੁਰੁਸਰ"

ਵਲਭ ਜੀ! (ਸ੍ਰੀ ਮਹਾਰਾਜ ਬੀਰ ਸਿੰਘ ਜੀ) ਸਾਥੋਂ ਬਹੁਤ ਛੋਟੇ ਸਨ। ਮੈਂ ਤੇ ਬੇਅੰਤ ਜੀ (ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ)ਅਹਿਸਤਾ ਅਹਿਸਤਾ ਜਵਾਨੀ ਚੜ੍ਹ ਰਹੇ ਸਾਂ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਐਤਕਾਂ ਬਾਲੀਹਾ ਪਹਾੜਾਂ ਵਿਚ ਕਟਣ ਦਾ ਮਨ ਬਣਾਇਆ ਹੋਇਆ ਸੀ।

ਪਹਿਲਾ ਵੱਡਾ ਪੜ੍ਹਾ ਪਾਲਮਪੁਰ ਦਾ ਸੀ। ਜਿਥੇ ਸ੍ਰ. ਅਨੂਪ ਸਿੰਘ ਜੀ ਥਾਣੇਦਾਰ ਲਗੇ ਹੋਏ ਸਨ, ਏਹ ਥਾਂ ਬਹੁਤ ਸੁਹਾਵਣਾਂ ਸੀ। ਛਕਣ ਵਾਸਤੇ ਪੱਕੀ ਰਸੋਤ, ਵੇਖਣ ਵਾਸਤੇ ਸੁੰਦਰ ਝਰਨੇ, ਸੈਰ ਵਾਸਤੇ ਕੁਦਰਤੀ ਸੈਰ ਗਾਹ। ਪਾਲਮਪੁਰ ਦਾ ਓਸ ਵੇਲੇ ਦਾ ਦਿਲਕਸ਼ ਨਜ਼ਾਰਾ ਅਜ ਵੀ ਜਦੋਂ ਅੱਖਾਂ ਅਗੇ ਤੈਰ ਜਾਂਦਾ ਹੈ ਤਾਂ ਦਿਲ ਸੁਆਦ ਸੁਆਦ ਹੋ ਜਾਂਦਾ ਹੈ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਏਹ ਜਗ੍ਹਾ ਬਹੁਤ ਪਸੰਦ ਆਈ। ਰਾਤ ਨੂੰ ਰੋਜਾਨਾ ਬਾਰਸ਼; ਅਸਲੋਂ ਖਾਮੋਸ਼ ਨਾ ਬਿਜਲੀ ਦੀ ਚਮਕ ਤੇ ਨਾ ਕੜਕ। ਦਿਨ ਤਾਂ ਜੇਠ ਦੇ ਹੀ ਸਨ, ਪਰ ਏਥੋਂ ਦਾ ਮੌਸਮ ਬੜਾ ਸੁਹਾਵਣਾ ਸੀ। ਸ੍ਰ. ਅਨੂਪ ਸਿੰਘ ਜੀ ਦੇ ਘਰੋਂ ਬੀਬੀ ਸੰਤ ਕੌਰ ਦਾ ਅਜੇ ਨਵਾਂ ਨਵਾਂ ਹੀ ਵਿਆਹ ਹੋਇਆ ਸੀ। ਏਹ ਬੀਬੀ, ਮਾਤਾ ਜੀਵਨ ਕੌਰ ਜੀ ਦੇ ਭਤੀਜੇ ਦੀ ਲੜਕੀ ਸੀ। ਬੜਾ ਖੁਸ਼ ਰਹਿਣਾ ਸੁਭਾ। ਸ੍ਰੀ ਸਤਿਗੁਰੂ ਜੀ ਦੇ ਜਥੇ ਨੂੰ ਵੇਖਕੇ ਬੀਬੀ ਨੂੰ ਚਾ ਚੜ੍ਹ ਗਿਆ। ਸੰਤ ਮੋਹਣ ਸਿੰਘ ਜੀ ਡ੍ਰਾਗੋ ਵਾਲੀਏ ਦੇ ਜਥੇ ਦੀ ਓਸ ਵੇਲੇ ਬੜੀ ਚੜ੍ਹਤ ਸੀ, ਓਹ ਸ੍ਰੀ ਸਤਿਗੁਰੂ ਜੀ ਦੇ ਜਥੇ ਨਾਲ ਹਮੇਸ਼ਾਂ ਸ਼ਸ਼ੋਭਤ ਰਹਿੰਦੇ ਅਤੇ ਏਥੇ ਵੀ ਹਾਜਰ ਸਨ।

ਸ੍ਰੀ ਸਤਿਗੁਰੂ ਜੀ ਨੇ ਸਾਡਾ ਵੀ ਬੜਾ ਵਡਾ ਟੌਹਰ ਬਣਾ ਦਿਤਾ ਸੀ, ਅਤੇ ਅਸੀਂ ਵੀ ਸੰਤਾਂ ਦੇ ਬਰਾਬਰ ਹੀ ਆਪਣੇ ਆਪਣੇ ਆਸਣ ਵਿਛਾਕੇ ਬੈਠਦੇ ਸਾਂ। ਸਾਡੇ ਜ਼ਿੰਮੇ ਦੋ ਕੰਮ ਸਨ, ਸੰਤ ਸੰਤੋਖ ਸਿੰਘ ਜੀ ਦੀ ਲਿਖਤ ਸਤਿਗੁਰੂ ਬਿਲਾਸ ਦੀ ਕਥਾ ਅਤੇ ਸੰਗੀਤ। ਤਾਊਸ ਤੰਬੂਰੇ ਵੀ ਸਾਡੇ ਨਾਲ ਸਨ ਜੋ ਗੁਰੂ ਜੀ ਦੀ ਸ਼ਬਦਾਂ ਦੀ ਭੁਖ ਦੀ ਤ੍ਰਿਪਤੀ ਵਾਸਤੇ ਜਰੂਰੀ ਸੀ। ਕਿਉਂਕਿ-

ਰਬ ਖਾਂਦਾ ਰਾਗ ਨਿਆਮਤਾਂ ਪਹਿਨੇ ਸਭ ਪੁਸ਼ਾਕ।

ਸਾਡੇ ਏਸ ਜਥੇ ਵਿਚ ਸਨ, ਬੇਅੰਤ ਜੀ, ਵਲਭ ਜੀ, ਮੈਂ (ਰਾਜਿੰਦਰ ਸਿੰਘ) ਗਿਆਨੀ ਬਲਵੰਤ ਸਿੰਘ ਦਲੀਪ ਸਿੰਘ ਧਰੂ,ਅਤੇ ਚੰਦ੍ਰਹਾਂਸ। ਮਾਸਟਰ ਬਲਵੰਤ ਸਿੰਘ ਜੀ ਕੰਟਰੋਲਰ ਸਨ ਸਾਡੇ ਉਤੇ।

ਸ੍ਰ. ਅਨੂਪ ਸਿੰਘ ਜੀ ਦੀ ਕੋਠੀ ਬੜੀ ਖੁਲੀ-ਡੁਲੀ ਸੀ, ਅਤੇ ਮਾਹੌਲ ਬਿਲਕੁਲ ਸ਼ਾਂਤ! ਵਾਤਾਵਰਣ ਤਾਂ ਕਿਸੇ ਬਹਿਸ਼ਤ ਤੋਂ ਘੱਟ ਨਹੀਂ ਸੀ।

ਪਾਲਮਪੁਰ ਬੇਹੱਦ ਖੂਬ ਸੂਰਤ ਸ਼ਹਿਰ ਹੋਣ ਕਰਕੇ ਏਥੇ ਅੰਗਰੇਜ਼ ਵੀ ਕਾਫੀ ਰਹਿੰਦੇ ਸਨ, ਜੋ ਓਸ ਵੇਲੇ ਸਾਡਾ ਧਿਆਨ ਖਿਚਦੇ ਸਨ। ਸਾਡੇ ਵਾਸਤੇ। ਕਿਉਂਕਿ ਉਹ ਆਮ ਤੌਰ ਤੇ ਹਿੰਦੁਸਤਾ-ਨੀਆਂ ਤੋਂ ਦੂਰ ਹੀ ਰਹਿੰਦੇ ਸਨ ਤੇ ਹਕੂਮਤ ਸਾਡੇ ਹੀ ਆਦਮੀਆਂ ਰਾਹੀਂ ਚਲੌਂਦੇ ਸਨ ਹਿੰਦੁਸਤਾਨ ਦੀ। ਓਹਨਾਂ ਦਾ ਦਬਾਵ ਹੀ ਕੰਮ ਕਰਦਾ ਸੀ। ਕੋਈ ਪਾਰਟੀ ਅਜੇ ਏਸ ਪਾਸੇ ਉਨ੍ਹਾਂ ਦੇ ਖਿਲਾਫ ਆਵਾਜ ਉਠੋਣ ਵਿਚ ਸਮਰਥ ਨਹੀਂ ਸੀ। ਸ੍ਰੀ ਸਤਿਗੁਰੂ ਜੀ ਦੇ(ਕਿਉਂਕਿ ਲਾਹੌਰ ਦੇ ਰੇਸਕੋਰਸ ਵਿਚ ਘੋੜੇ ਦੌੜਦੇ ਸਨ)ਜਿਸ ਵਾਸਤੇ ਕਾਫੀ ਅੰਗ-ਰੇਜ਼ ਓਨ੍ਹਾਂ ਦੇ ਵਾਕਫ ਸਨ ਅਤੇ ਓਹ ਸ੍ਰੀ ਸਤਿਗੁਰੂ ਜੀ ਦੀ ਇਜਤ ਵੀ ਕਰਦੇ ਸਨ।

ਏਸਤਰ੍ਹਾਂ ਏਥੇ ਕੋਈ ਅੰਗਰੇਜ ਮਿਲ ਪੈਂਦਾ ਅਤੇ ਬੜੇ ਸਤਿਕਾਰ ਨਾਲ ਸਤਿਗੁਰੂ ਜੀ ਦੀ ਸੁਖ ਸ਼ਾਂਦ ਪੁਛਦਾ ਅਤੇ ਗੁਡ ਈਵਨਿੰਗ ਕਹਿਕੇ ਜਾਂਦਾ।

ਇਕ ਰਾਤ ਸਤਿਗੁਰੂ ਜੀ ਭਾਈ ਵਜੀਰ ਸਿੰਘ ਜੀ, ਮੈਂ, ਬੇਅੰਤ ਜੀ ਤੇ ਸ਼ਾਇਦ ਇਕ ਦੋ ਹਰ, ਕਾਫੀ ਰਾਤ ਗਈ ਇਕ ਨਵੇਂ ਕਲੀ ਸੜਕ ਤੇ ਸੈਰ ਕਰਨ ਜਾ ਰਹੇ ਸਾਂ। ਏਹ ਸੜਕ ਅੰਗਰੇਜ਼ ਦੀ ਵਾਦੀ ਵਿਚੋਂ ਲੰਘਦੀ ਸੀ, ਸ਼ਰੀਫ ਆਦਮੀਆਂ ਦੀ ਅੰਗ੍ਰੇਜ ਵੀ ਇਜਤ ਕਰਦੇ ਸਨ। ਰਾਤ ਅੰਧੇਰੀ ਸੀ। ਬਿਜਲੀ ਦਾ ਪ੍ਰਚਾਰ-ਪ੍ਰਸਾਰ ਨਹੀਂ ਸੀ ਓਸ ਵੇਲੇ, ਕੰਮ ਲਾਲ-ਟੈਨਾਂ ਨਾਲ ਹੀ ਸਰਦਾ ਸੀ। ਇਕ ਮੇਮ ਛਮਕ ਛਲੋ ਸਾਡੇ ਅਗੇ ਅਗੇ ਜਾ ਰਹੀ ਸੀ। ਓਸ ਦੇ ਅਗੇ ਅਗੇ ਉਸਦੀ ਪਿਸਤੀ ਕੁਤੀ ਅਤੇ ਕੁਤੀ ਦੇ ਮੂੰਹ ਵਿਚ ਫੜਾਈ ਪਿਸਤੀ ਹੀ ਲੈਂਪ। ਸਾਡੇ ਬੱਚਿਆਂ ਲਈ ਤਾਂ ਇਕ ਫਿਲਮ ਸ਼ੋ ਹੀ ਸੀ ਉਸ ਵੇਲੇ। ਸ੍ਰੀ ਸਤਿ-ਗੁਰੂ ਜੀ ਤੇ ਭਾਈ ਵਜੀਰਸਿੰਘ ਜੀ ਤਾਂ ਮੁਸਕੜੀਆਂ ਵਿਚ ਹਸਦੇ ਹਸਦੇ ਅਗੇ ਲੰਘ ਗਏ, ਪਰ ਅਸੀਂ ਓਸਦੇ ਪਿਛੇ ਪਿਛੇ ਹੀ ਇਸ਼ਾਰਿਆਂ ਨਾਲ ਗਲਾਂ ਕਰਕੇ ਖੁਸ਼ ਹੁੰਦੇ ਜਾ ਰਹੇ ਸਾਂ। ਕਾਫੀ ਦੇਰ ਪਿਛੋਂ ਜਦੋਂ ਅਸੀਂ ਵੇਖਿਆ ਕਿ ਸਤਿਗੁਰੂ ਜੀ ਤਾਂ ਬਹੁਤ ਅਗੋ ਨਿਕਲ ਗਏ ਹਨ, ਅਸੀਂ ਭਜਕੇ ਰਲੇ। ਸ੍ਰੀ ਸਤਿਗੁਰੂ ਜੀ ਹਸਕੇ ਕਹਿਣ ਲਗੇ ਮੇਮ ਨੂੰ ਵੇਖ ਰਹੇ ਸੀ ?

ਭਾਈ ਵਜੀਰ ਸਿੰਘ ਜੀ ਮੇਰੇ ਵਲ ਇਸ਼ਾਰਾ ਕਰਕੇ ਕਹਿਣ ਲਗੇ ਸਚੇ ਪਾਤਸ਼ਾਹ ਬਾਂਦਰ, ਲੰਗੂਰ ਤੇ ਏਹੋ ਜੇਹਾ ਨਜਾਰਾ ਇਹਨਾਂ ਨੂੰ ਰਬ ਦੇਵੇ।

ਪਾਲਮਪੁਰ ਦਾ ਪਹਾੜ ਜੋ ਉਸ ਵੇਲੇ ਬੇਹਦ ਸਰਸਬਜ ਸੀ, ਸਾਰਿਆਂ ਨੂੰ ਬਹੁਤ ਪਸੰਦ ਆਇਆ। ਏਥੇ ਕਈ ਗਲਾਂ ਟਲ ਗਈਆਂ ਸਨ। ਸ੍ਰ. ਅਨੂਪ ਸਿੰਘ ਜੀ ਦੇ ਮਹਿਮਾਨ ਹੋਣ ਸਦਕਾ ਸਾਡੇ ਕਾਂਗੜੇ ਦੀ ਥਾਣੇਦਾਰੀ ਹੀ ਸਾਡੇ ਕੋਲ ਸੀ। ਸ੍ਰ. ਅਨੂਪ ਸਿੰਘ ਜੀ ਦੀ ਸਾਰੇ ਇਲਾਕੇ ਵਿਚ ਬੜੀ ਸ਼ੁਹਰਤ ਅਤੇ ਇਜਤ ਸੀ, ਜਿਸ ਵਾਸਤੇ ਹਰ ਪਹਾੜੀ ਆਦਮੀ ਸਾਡੀ ਇਜ਼ਤ ਕਰਦਾ ਅਤੇ ਝੁਕ ਝੁਕਕੇ ਆਦਾਵਜ ਬਲਾਉਂਦਾ ਸੀ। ਪਰ ਪਾਣੀ ਸਾਰੇ ਪਹਾੜ ਦਾ ਹੀ ਕੱਚਾ ਸੀ। ਕਿਸੇ ਨੂੰ ਮਰੋੜ, ਕਿਸੇ ਨੂੰ ਢਿਡ ਪੀੜ, ਕਿਸੇ ਨੂੰ ਕੋਆਂ। ਇਸਤਰ੍ਹਾਂ ਸਾਡੇ ਸਾਰਿਆਂ ਵਾਸਤੇ ਏਹ ਜਗ੍ਹਾ ਨਖਿਧ ਹੀ ਸਾਬਤ ਹੋਈ। ਬੀਬੀ ਸੰਤ ਕੌਰ ਰੋਜ ਸੌਂਫ ਵਿਚ ਉਬਾਲਕੇ ਪਾਣੀ ਪਿਔਂਦੀ। ਰਾਤ ਨੂੰ ਬਾਰਸ਼ਾਂ ਦਾ ਪਾਣੀ ਵੀ ਘੜਿਆਂ ਵਿਚ ਭਰਦੇ ਪੀਣ ਵਾਸਤੇ। ਫਿਰ ਵੀ ਵਾਤਾਵਰਣ ਫਿਟ ਨਹੀਂ ਸੀ ਬੈਠ ਰਿਹਾ ਸਿਹਤ ਵਾਸਤੇ। ਕਈ ਦਿਨ ਉਡੀਕ ਕਰਨ ਪਿਛੋਂ ਸਤਿਗੁਰੂ ਜੀ ਨੇ ਮਨਾਲੀ ਜਾਕੇ ਰਹਿਣ ਦੀ ਇਛਾ ਬਣਾਈ। ਜੇ ਓਥੇ ਸਾਰੀ ਸੰਗਤ ਦੀ ਰਿਹਾਇਸ਼ ਵਾਸਤੇ ਕੋਈ ਵਧੀਆ ਕੋਠੀ ਮਿਲ ਜਾਵੇ ਤਾਂ।

ਬਾਦਸ਼ਾਹਾਂ ਦਾ ਜਮਾਨਾ ਸੀ। ਸੁਕੇਤ ਜਿਸਦਾ ਹੁਣ ਨਾਮ ਵੀ ਮਿਟ ਚੁਕਾ ਹੈ, ਬਹੁਤ ਖੂਬ ਸੂਰਤ ਰਿਆਸਤ ਹੁੰਦੀ ਸੀ। ਦੇਵੀ ਦੇ ਮੰਦਰ ਅਗੇ ਜਿਊਂਦਾ ਖਬਰ ਸ਼ੇਰ ਰਖਿਆ ਹੁੰਦਾ ਸੀ ਜੋ ਬਹੁਤ ਵਡੇ ਡੀਲ ਡੋਲ ਵਾਲਾ ਸੀ। ਪਹਿਲੇ ਪਹਿਲ ਸਫੈਦੇ ਦੇ ਬਹੁਤ ਭਾਰੇ ਰੁਖ ਸੁਕੇਤ ਦੀ ਸ਼ਾਹੀ ਸੜਕ ਤੇ ਵੇਖੇ ਸਨ। ਬੜਾ ਹੀ ਸ਼ਾਂਤ ਮਹੌਲ, ਪਹਾੜਾਂ ਦੇ ਵਿਚਾਲੇ, ਬਾਰਸ਼ ਵਾਸਤੇ ਬਹੁਤ ਪੱਥਰ ਦੇਲੀ। ਸ਼ਾਇਦ ਏਡੀ ਵੱਡੀ ਦੇਲੀ ਹੋਰ ਕਿਸੇ ਵੀ ਪਹਾੜ ਵਿਚ ਨਹੀਂ ਸੀ। ਜੋ ਹੁਣ ਝੀਲਾਂ ਤੇ ਨਹਿਰਾਂ ਵਿਚ ਬਦਲ ਚੁਕੀ ਹੈ। ਏਸ ਤੋਂ ਅਗੇ ਮੰਡੀ ਦੀ ਬਹੁਤ ਵਡੀ ਰੌਣਕ। ਓਸ ਵੇਲੇ ਸਫਰ ਮੋਟਰਾਂ ਉਤੇ ਵੀ ਏਨਾਂ ਸੌਖਾ ਨਹੀਂ ਸੀ। ਕਹਿਰੀਆਂ ਸੜਕਾਂ, ਦੋਹਾਂ ਪਾਸਿਆਂ ਤੋਂ ਇਕੋ ਸਮੇਂ ਸੁਭਾ ੬ ਵਜੇ ਬਸਾਂ ਤੇ ਕਾਰਾਂ ਦੇ ਕਾਫਲੇ ਚਲ ਪੈਂਦੇ ਸਨ। ਠੀਕ ਬਾਰਾਂ ਵਜੇ ਇਕ ਖਾਸ ਜਗ੍ਹਾ ਤੇ ਜਾਕੇ ਰੁਕਣਾਂ ਪੈਂਦਾ ਸੀ। ਤਾਂ ਕਿ ਦੋਹਾਂ ਪਾਸਿਆਂ ਤੋਂ ਗਡੀਆਂ ਸੈਂਟਰ ਵਿਚ ਕਠੀਆਂ ਹੋ ਜਾਣ ਅਤੇ ਫੇਰ ਜਾਣ ਵਾਲੀਆਂ ਉਤਾਂਹ ਨੂੰ ਤੁਰ ਪੇਣ ਤੇ ਔਣ ਵਾਲੀਆਂ ਹੇਠਾਂ ਨੂੰ ਖਿਸਕਣਾਂ ਸ਼ੁਰੂ ਕਰ ਦੇਣ। ਕਿਸੇ ਖਾਸ ਵਜਾ ਕਰਕੇ ਜੇ ਕੋਈ ਸਫਰ ਦੇ ਵਿਚਲੇ ਬਸ ਜਾਂ ਕਾਰ ਫਸ ਜਾਂਦੀ ਓਸਦਾ ਰੱਬ ਹੀ ਵਾਲੀ ਹੁੰਦਾ। ਹਰ ਚੌੜੇ ਮੋੜ ਉਤੇ ਘਾਂ ਘਾਂ ਦੀ ਆਵਾਜ ਸੁਣਕੇ ਉਸ ਨੂੰ ਰੁਕਣਾਂ ਪੈਂਦਾ ਤੇ ਅੱਧ ਵਿਚ ਜਾਕੇ ਅਗਲੇ ਦਿਨ ਦੀ ਉਡੀਕ ਕਰਨੀ ਪੈਂਦੀ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ, ਭਾਈ ਵਜੀਰ

ਸਿੰਘ ਜੀ, ਰਤਨ ਸਿੰਘ ਜੀ ਲਾਂਗਰੀ, ਮੈਂ ਤੇ ਸ੍ਰੀ ਬੇਅੰਤ ਜੀ, ਸੰਤ ਮੋਹਣ ਸਿੰਘ ਜੀ ਅਤੇ ਉਨ੍ਹਾਂ ਦਾ ਇਕ ਸੇਵਕ ਸਿਰਫ ਏਨੇ ਹੀ ਆਦਮੀ ਸਾਂ ਅਸੀਂ ਬਸ ਉਤੇ ਹਮ ਸਫਰ ਜੋ ਮੰਡੀ ਵਲ ਵੱਧਦੇ ਚਲੇ ਜਾ ਰਹੇ ਸਾਂ। ਸ਼ਹਿਰ ਦੇ ਬਿਲਕੁਲ ਨੇੜੇ ਬਿਆਸਾ ਦੇ ਕੰਢੇ ਉਤੇ ਗੁਰੂ ਗੋਬਿੰਦ ਸਿੰਘ ਜੀ ਦਾ ਗੁਰਦੁਆਰਾ ਹੈ, ਜਿਥੇ ਗੁਰੂ ਗੋਬਿੰਦ ਸਿੰਘ ਜੀ ਦੀ ਤੋੜੇ ਵਾਲੀ ਬੰਦੂਕ ਪਈ ਹੈ। ਬਹੁਤ ਲੰਬੀ ਨਾਲੀ, ਬੇ-ਹਦ ਵਜ਼ਨੀ, ਸਤਿਗੁਰੂ ਜੀ ਨੇ ਸਾਨੂੰ ਉਹ ਚੁਕਕੇ ਵਖਾਈ ਤੇ ਨਿਸ਼ਾਨਾ ਕਿਵੇਂ ਲਿਆ ਜਾਂਦਾ ਸੀ ਮਿਸਤ ਲੈਕੇ ਦਸਿਆ। ਸੰਤ ਰਤਨ ਸਿੰਘ ਜੀ ਗੁਰੂ ਜੀ ਦੇ ਸ਼ਰਧਾਲੂ ਗਰੰਥੀ ਬੜੇ ਪ੍ਰੇਮ ਨਾਲ ਮਿਲੇ ਤੇ ਗੁਰੂ ਜੀ ਦੀਆਂ ਸਾਖੀਆਂ ਵੀ ਉਹਨਾਂ ਨੇ ਸੁਣਾਈਆਂ। ਸ਼ਹਿਰ ਦੇ ਵਿਚ ਝੂਲਨੇ ਪੁਲ ਉਤੋਂ ਦੀ ਪੈਦਲ ਤਰਕੇ ਜਾਣਾਂ ਪੈਂਦਾ ਸੀ, ਜਿਥੇ ਲੰਘਣ ਵੇਲੇ ਮੁਸਾਫਰਾਂ ਤੋਂ ਟੋਲ ਟੈਕਸ ਵੀ ਲਿਆ ਜਾਂਦਾ ਸੀ। ਤਾਰਾਂ ਉਤੇ ਸ਼ਤੀਰੀਆਂ ਰਖਕੇ ਹੀ ਦਰਿਆ ਦਾ ਪੁਲ ਬਣਦਾ ਸੀ। ਤੇ ਏਹੋ ਜੇਹੇ ਪੁਲ ਹੀ ਸਤਿਲੁਜ ਤੇ ਬਿਆਸ ਉਤੇ ਸਾਰੇ ਪਹਾੜਾਂ ਵਿਚ ਬਣੇ ਹੋਏ ਸਨ।

ਏਹ ਬਹੁਤ ਸਫਰ, ਜੋ ਬਹੁਤ ਹੀ ਥਕਾ ਦੇਣ ਵਾਲਾ ਸੀ, ਬਿਆਸ ਦਰਿਆ ਦੇ ਕਿਨਾਰੇ ਕਿਨਾਰੇ ਹੀ ਮਨਾਲੀ ਤਕ ਜਾਂਦਾ ਸੀ। ਮੰਡੀ ਸ਼ਹਿਰ ਵਿਚ ਦਾਖਲ ਹੋਣ ਵਾਸਤੇ ਏਸੇ ਪੁਲ ਰਾਹੀਂ ਦਰਿਆ-ਪਾਰ ਕਰਨਾ ਪੈਂਦਾ ਸੀ।

ਰਾਤ ਮੰਡੀ ਨਾਮਧਾਰੀ ਸੰਗਤ ਵਿਚ ਕਟੀ ਅਤੇ ਸੁਬ੍ਹਾ ਫੇਰ ਓਸੇ ਦਰਿਆ ਬਿਆਸ ਦੇ ਕਿਨਾਰੇ ਕੁਲੂ ਅਤੇ ਮਨਾਲੀ ਵਾਸਤੇ ਚਲ ਪਏ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਜਲਾਲ ਏਨਾਂ ਪ੍ਰਭਾਵੀ ਸੀ ਕਿ ਸਾਨੂੰ ਉਨ੍ਹਾਂ ਦੇ ਸਾਹਮਣੇ ਜਾਂ ਬਰਾਬਰ ਬੈਠਣ ਵਿਚ ਹਮੇਸ਼ਾਂ ਝਿਜਕ ਬਣੀ ਰਹਿੰਦੀ ਸੀ। ਮੇਰੀ ਤੇ ਬੇਅੰਤ ਜੀ ਦੀ ਹਮੇਸ਼ਾਂ ਭਾਈ ਵਜੀਰ ਸਿੰਘ ਜੀ ਦੇ ਪਿਛੇ ਬੈਠਣ ਦੀ ਕੋਸ਼ਸ਼ ਹੁੰਦੀ। ਭਾਈ ਜੀ ਸਾਨੂੰ ਪਿਆਰ ਵੀ ਬਹੁਤ ਕਰਦੇ ਸਨ ਤੇ ਬੱਚੇ ਸਮਝਕੇ ਸਾਡੀਆਂ ਨਿਕੀਆਂ ਨਿਕੀਆਂ ਗਲਾਂ ਨੂੰ ਨਜ਼ਰ ਅੰਦਾਜ਼ ਵੀ ਕਰਦੇ ਰਹਿੰਦੇ ਸਨ। ਸਾਡੇ ਨਾਲ ਹਮੇਸ਼ਾਂ ਹਸਦੇ ਰਹਿੰਦੇ ਜਿਸ ਵਾਸਤੇ ਓਹਨਾਂ ਦੀ ਕਮਰ ਦੀ ਥਾਂ ਹਮੇਸ਼ਾਂ ਸਾਡੀ ਮਨ ਭਾਉਂਦੀ ਜਗ੍ਹਾ ਹੁੰਦੀ। ਸਤਿਗੁਰੂ ਜੀ ਨੂੰ ਕਦੇ ਕਦੇ ਦਸ ਵੀ ਦਿੰਦੇ ਕਿ ਅਸੀਂ ਕੀ ਕਰ ਰਹੇ ਹਾਂ। ਬੱਚੇ ਤਾਂ ਬੱਚੇ ਹੀ ਹੁੰਦੇ ਨੇ, ਏਹ ਸਤਿਗੁਰੂ ਜੀ ਚੰਗੀ ਤਰਾਂ ਜਾਣਦੇ ਸਨ।

ਪਹਾੜੀ ਸੜਕਾਂ ਤੇ ਬਸਾਂ ਦੀ ਦਿਲਚਸਪ ਗੱਲ ਜੋ ਮੈਨੂੰ ਪਹਿਲਾਂ ਦਸਣੀ ਚਾਹੀਦੀ ਸੀ ਸਭ ਤੋਂ ਪਿਛੇ ਦਸਾਂਗਾ।

ਪਹਿਲੇ ਦਿਨ ਅਸੀਂ ਕੁਲੂ ਹੀ ਰਹੇ। ਓਥੇ ਕਿਸੇ ਨੇ ਦੋ ਰਿਛ ਦੇ ਬੱਚੇ ਪਾਲ ਰਖੇ ਸਨ, ਸਿਆਹ ਕਾਲੇ। ਅਸੀਂ ਸੁਣਿਆਂ ਸੀ ਕਿ ਰਿਛ ਹਮੇਸ਼ਾਂ ਰੁਖ ਤੇ ਪੁਠਾ ਹੀ ਚੜ੍ਹਦਾ ਹੈ। ਜਦੋਂ ਮੈਂ ਸਤਿਗੁਰੂ ਜੀ ਕੋਲ ਏਹ ਅਰਜ਼ ਕੀਤੀ ਤਾਂ ਓਹਨਾਂ ਕਿਹਾ ਆਰ ਵੇਖ ਰਿਛ ਦੇ ਬੱਚੇ ਪੁਠੇ ਵੀ ਤੇ ਸਿਧੇ ਵੀ ਉਤਰ ਚੜ੍ਹ ਰਹੇ ਹਨ ਰੁਖ ਉਤੇ। ਏਨਾਂ ਨੂੰ ਕੋਈ ਪ੍ਰਵਾਹ ਨਹੀਂ ਕਿਸੇ ਉਤਰਨ ਚੜ੍ਹਨ ਦੀ। ਸਤਿਗੁਰੂ ਜੀ ਫਰਮੌਣ ਲਗੇ ਤੁਹਾਨੂੰ ਨਵੀਂ ਗੱਲ ਦਸਾਂ ? ਪਸ਼ਮ ਕਿਤਨੀ ਮਹਿੰਗੀ ਚੀਜ਼ ਹੈ ? ਓਵਰ ਵਾਸਤੇ ਅਜ ਵੀ, ਏਸ ਤੋਂ ਮਹਿੰਗੀ ਕੋਈ ਵਸਤੂ ਨਹੀਂ। ਏਨਾਂ ਬਰਫੀਲੇ ਪਹਾੜਾਂ ਵਿਚ ਜਿੰਨੇ ਵੀ ਜਾਨਵਰ ਰਹਿੰਦੇ ਹਨ, ਕੁਤੇ, ਬਘਿਆੜ, ਰਿਛ, ਲੂੰਬੜ ਏਥੋਂ ਤਕ ਕਿ ਗਲਹਿਰੀ, ਤੇ ਚੂਹੇ, ਸਹੇ ਸਿਆਲ ਵਿਚ ਸਭ ਦੇ ਵਾਲਾਂ ਵਿਚ ਪਸ਼ਮ ਪੈਦਾ ਹੋ ਜਾਂਦੀ ਹੈ। ਭੇਡ ਬੱਕਰੀ ਦੇ ਮੋਟੇ ਵਾਲਾਂ ਵਿਚ ਵੀ ਪਸ਼ਮ ਏਸਤਰ੍ਹਾਂ ਵਧਣ ਫੁਲਣ ਲਗ ਜਾਂਦੀ ਹੈ ਜਿਸਤਰ੍ਹਾਂ ਰੁਖਾਂ ਵਿਚ ਅਮਰ ਵੇਲ। ਜੇ ਇਹ ਪਸ਼ਮ ਸਾਰੀ ਦੀ ਸਾਰੀ ਕਿਤੇ ਸਾਂਭੀ ਜਾ ਸਕਦੀ ਹੋਵੇ ਤਾਂ ਹਰ ਕੋਈ ਏਸ ਨੂੰ ਖਰੀਦ ਸਕਦਾ ਸੀ। ਪਰ ਏਹ ਆਪੇ ਸਿਆਲ ਵਿਚ ਪੈਦਾ ਹੁੰਦੀ ਤੇ ਆਪੇ ਹੀ ਗਰਮੀਆਂ ਵਿਚ ਵਾਲਾਂ ਵਿਚੋਂ ਨਿਕਲ ਕੇ ਝੜ ਜਾਂਦੀ ਹੈ। ਔਹ ਵੇਖ ਕੁਤਾ ਕਾਲਾ ਹੈ ਅਤੇ ਏਸ ਦੇ ਵਾਲਾਂ ਵਿਚ ਫਸੀ ਪਸ਼ਮ ਕਿੰਨੀ ਵਧੀਆ ਹੈ, ਪਰ ਏਹ ਸਭ ਬੇਕਾਰ ਹੀ ਚਲੀ ਜਾਂਦੀ

ਹੈ। ਕੁਤਾ ਸੰਗਲ ਨਾਲ ਬੱਧਾ ਹੋਇਆ ਸਾਡੇ ਸਾਹਮਣੇ ਹੀ ਖਲੋਤਾ ਸੀ ਪਰ ਪਸ਼ਮ ਸਤਿਗੁਰੂ ਜੀ ਦੇ ਵਿਖਾਇਆ ਹੀ ਦਿਸੀ। ਸਤਿਗੁਰੂ ਜੀ ਨੇ ਇਕ ਗਲ ਹੋਰ ਵੀ ਦਸੀ। ਪਹਾੜੀ ਕੁਤਿਆਂ ਦੇ ਗਲਾਂ ਵਿਚ ਪਟੇ ਕੰਡਿਆਂ ਵਾਲੇ ਪਾਏ ਜਾਂਦੇ ਹਨ ਜਿਸ ਕਰਕੇ ਚਿਤਰੇ ਤੋਂ ਏਸਦੀ ਕੁਝ ਬਚਤ ਹੋ ਜਾਂਦੀ ਹੈ। ਅਤੇ ਤਕੜਾ ਕੁਤਾ ਚਿਤਰੇ ਨੂੰ ਮਾਰ ਵੀ ਦਿੰਦਾ ਹੈ। ਘਰਾਂ ਵਿਚ ਕੁਤੇ ਰਾਖੀ ਵਾਸਤੇ ਜਰੂਰੀ ਹਨ। ਅਤੇ ਚਿਤਰੇ ਦਾ ਪਹਿਲਾ ਨਿਸ਼ਾਨਾ ਬਣਦਾ ਹੈ, ਕਿਉਂਕਿ ਉਹ ਪਹਿਰੇਦਾਰ ਹੈ। ਆਦਤ ਅਨੁਸਾਰ ਚਿਤਰਾ ਕੁਤੇ ਨੂੰ ਗਲ ਤੋਂ ਹੀ ਫੜਦਾ ਹੈ ਪਰ ਜਦੋਂ ਮੂੰਹ ਵਿਚ ਕੰਡੇ ਚੁਭਦੇ ਹਨ ਤਾਂ ਓਹ ਕੁਤੇ ਨੂੰ ਛਡਕੇ ਕਿਸੇ ਹੋਰ ਸ਼ਿਕਾਰ ਦੀ ਤਲਾਸ਼ ਵਿਚ ਨਿਕਲ ਪੈਂਦਾ ਹੈ। ਬਚੇ ਜੋ ਸਾਂ। ਅਸੀਂ ਏਹ ਨਵੀਂ ਵਾਕਫੀ ਸੁਣ ਸੁਣਕੇ ਹੈਰਾਨ ਹੋ ਰਹੇ ਸਾਂ।

ਮੈਂ ਬਹੁਤ ਅਗੇ ਲੰਘ ਗਿਆ ਸਾਂ। ਪਿਛਲੀ ਸੰਗਤ ਦੀ ਗਲ ਦਸਣੀ ਤਾਂ ਭੁਲ ਹੀ ਗਿਆ ਸਾਂ। ਪਿਛਲੇ ਬਚੇ, ਅਤੇ ਵਲਭ ਜੀ, ਮਾਸਟਰ ਬਲਵੰਤ ਸਿੰਘ ਜੀ ਤੇ ਗੁਰਬਖਸ਼ ਸਿੰਘ ਅਮਲੀ ਦੇ ਕੋਲ ਹੀ ਰਹੇ ਸਨ। ਜਦੋਂ ਅਸੀਂ ਵਾਪਸ ਆਏ ਤਾਂ ਵਲਭ ਜੀ ਤੇ ਦਲੀਪ ਸਿੰਘ ਹੁਰਾਂ ਦਸਿਆ ਤੁਹਾਡੇ ਪਿਛੋਂ ਅਸੀਂ ਪਕੀ ਹੋਈ ਰਸੌਤ ਬਹੁਤ ਖਾਧੀ। ਏਹ ਫਲ ਉਥੇ ਸਭ ਤੋਂ ਵੱਧ ਸੀ। ਜੋ ਬਚਿਆਂ ਦੇ ਖਾਣ ਵਾਸਤੇ ਸਭ ਤੋਂ ਵਧੀਆ, ਖੁਨ ਸਵਾ ਖਟ-ਮਿੱਠੀ ਮਿੱਠਾਈ ਸੀ। ਚੀਲਾਂ ਦੇ ਜੰਗਲਾਂ ਵਿਚ ਵਗਦੇ ਝਰਨੇ ਗੋ-ਮੁਖ, ਤੇ ਹਾਥੀ, ਸ਼ੇਰ ਆਦਿ ਦੇ ਮੂੰਹਾਂ ਵਿਚੋਂ ਨਿਕਲਦਾ ਪਾਣੀ ਬਹੁਤ ਹੀ ਆਕਰਸ਼ਕ ਦ੍ਰਿਸ਼ ਪੇਸ਼ ਕਰਦੇ ਸਨ। ਵਿੰਗੀਆਂ ਟੇਢੀਆਂ ਉਤਾਂਹ ਹੇਠਾਂ ਨੂੰ ਜਾਂਦੀਆਂ ਕੂਲਾਂ, ਝਰਨੇ, ਬੋਲੀਆਂ, ਤੇ ਵਿਚ ਤਰਦੀਆਂ ਨਿਕੀਆਂ ਨਿਕੀਆਂ ਮੱਛੀਆਂ, ਏਹ ਏਨੀਆਂ ਸੋਹਣੀਆਂ ਤਦ ਹੀ ਲਗਦੀਆਂ ਹਨ ਜੇ ਅਸੀਂ ਛੋਟੇ ਛੋਟੇ ਹੋਈਏ। ਨੇੜੇ ਦੇ ਪਹਾੜ ਤੇ ਪਿੰਡ ਅਸੀਂ ਸਾਰੇ ਹੀ ਛਾਣ ਮਾਰੇ। ਓਹਨਾਂ ਦਾ ਏਹ ਸਭ ਕੁਝ ਦਸਣ ਦਾ ਮਤਲਬ ਏਹ ਸੀ ਕਿ ਅਸੀਂ ਘਾਟੇ ਵਿਚ ਨਹੀਂ ਰਹੇ। ਸਗੋਂ ਤੁਹਾਡੇ ਨਾਲੋਂ ਜਿਆਦਾ ਫਾਇਦੇ ਵਿਚ ਰਹੇ ਹਾਂ।

ਸਤਿਗੁਰੂ ਜੀ ਸਮੇਤ ਅਸੀਂ ਤਾਂ ਹਰਾਵਲ ਦਸਤੇ ਦਾ ਹੀ ਕੰਮ ਕਰ ਰਹੇ ਸਾਂ। ਜਗਾ ਪਸੰਦ ਔਣ ਤੇ ਹੀ ਸੰਤ ਮੰਡਲੀ ਨੂੰ ਸਦਿਆ ਜਾਣਾਂ ਸੀ।

ਓਸ ਵੇਲੇ ਮਨਾਲੀ ਜੰਗਲਾਂ ਦਾ ਦ੍ਰਿਸ਼ ਪੇਸ਼ ਕਰਦੀ ਸੀ। ਸਾਨੂੰ ਰਿਹੈਸ਼ ਵਾਸਤੇ ਫਰੇਸਟ ਵਿਭਾਗ ਦਾ ਡਾਕ ਬੰਗਲਾ ਮਿਲਿਆ ਸੀ ਜੋ ਦੇਵਦਾਰ ਦੇ ਰੁਖਾਂ ਨਾਲ ਚੁਫੇਰਿਓਂ ਘਿਰਿਆ ਹੋਇਆ ਸੀ। ਦਰਿਆ ਬਿਆਸ ਦਾ ਕਿਨਾਰਾ ਸ਼ਾਂ ਸ਼ਾਂ ਕਰਦੇ ਦਿਆਰ ਦੇ ਵੀ ਦਿਆਰ ਤੇ ਉਹਦੇ ਪਤੇ। ਅਜ ਦੀ ਮਨਾਲੀ ਤਾਂ ਏਸਤਰਾਂ ਦੀ ਹੋਈ ਪਈ . ਹੈ ਜਿਵੇਂ ਕਿਸੇ ਆਦਮੀ ਦਾ ਕਿਰਿਆ ਕਰਮ ਕਰਕੇ ਹਰਦੁਆਰ ਤੋਂ ਮੁੜਦੇ ਹੋਏ ਰਿਸਤੇਦਾਰਾਂ ਦੀ ਪਾਰਟੀ। ਜਿੰਨਾਂ ਦਾ ਮੂੰਹ ਸਿਰ ਭਦਣ ਕਰਨ ਪਿਛੋਂ ਤਥ ਮੁਛਕੇ ਜਟਦੇਮੂੰਨੇ ਵਰਗਾ ਕੀਤਾ ਹੁੰਦਾ ਹੈ। ਪਹਾੜ ਅਸਲੋਂ ਘੋਨ ਮੋਨ। ਪਰ ਓਸ ਵੇਲੇ ਕਿਸੇ ਦੀ ਕੋਠੀ ਜਾਂ ਘਰ ਬਾਰ ਓਦੋਂ ਹੀ ਲਭਦਾ ਸੀ ਜਦੋਂ ਓਸ ਵਿਚ ਜਾਕੇ ਦਾਖਲ ਹੋਈਦਾ ਸੀ। ਨਹੀਂ ਤਾਂ ਸਾਰੀ ਮਨਾਲੀ ਜੰਗਲ ਦਾ ਹੀ ਰੂਪ ਬਣੀ ਹੋਈ ਸੀ।

ਸਾਨੂੰ ਇਕ ਕੋਠੀ ਦੀ ਦਸ ਪਈ ਜੋ ਦਰਿਆਓਂ ਪਾਰ ਉਚੀ ਜਗਾ ਉਤੇ ਸਿਆਂ ਦੇ ਬਾਗ ਵਿਚ ਬਣੀ ਹੋਈ ਸੀ। ਸਤਿਗੁਰੂ ਜੀ ਨੇ ਕੋਠੀ ਅਤੇ ਬਾਗ ਬਹੁਤ ਪਸੰਦ ਕੀਤੇ। ਮਾਲਕ ਨੇ ਸ਼ਰਤ ਰਖ ਦਿਤੀ ਕਿ ਸੇਆਂ ਦੇ ਪਕਣ ਦਾ ਮੌਸਮ ਹੈ ਜਦੋਂ ਸੇਬ ਪਕ ਗਏ ਕੋਠੀ ਖਾਲੀ ਕਰਨੀ ਪਏਗੀ।

ਅਸੀਂ ਵਾਪਸ ਪਰਤ ਰਹੇ ਸਾਂ। ਫਲਾਂ ਨਾਲ ਲਦੇ ਹੋਏ ਸੇਬਾਂ ਦੇ ਬੂਟੇ ਸਾਡੇ ਸਿਰਾਂ ਨਾਲ ਖਹਿ ਰਹੇ ਸਨ। ਸਤਿਗੁਰੂ ਜੀ ਤੇ ਭਾਈ ਵਜੀਰ ਸਿੰਘ ਜੀ ਸਭ ਤੋਂ ਅਗੇ ਸਨ, ਸੰਤ ਮੋਹਣ ਸਿੰਘ ਜੀ ਅਤੇ ਉਨਾਂ ਦਾ ਸੇਵਕ ਸਤਿਗੁਰੂ ਜੀ ਦੇ ਪਿਛੇ ਪਿਛੇ ਚਲ ਰਹੇ ਸਨ। ਸਭ ਤੋਂ ਪਿਛੇ ਮੈਂ ਤੇ ਬੇਅੰਤ ਜੀ ਸਾਂ। ਅਚਾਨਕ ਮੇਰੇ ਸਿਰ ਨਾਲ ਸੇਬਾਂ ਨਾਲ ਲਦੀਆਂ ਕੁਝ ਟਾਹਣੀਆਂ ਟਕਰਾਈਆਂ। ਸੰਤ ਮੋਹਣ ਸਿੰਘ

ਜੀ ਨੇ ਪਿਛੇ ਭਉਂ ਕੇ ਵੇਖਿਆ ਟਾਹਣੀਆਂ ਨੇਬਾਂ ਦੇ ਭਾਰ ਕਰਕੇ ਅਜੇ ਵੀ ਝੂਮ ਰਹੀਆਂ ਸਨ।

ਸੰਤ ਪੂਰੇ ਗੁਸੇ ਨਾਲ ਮੇਰੇ ਉਤੇ ਵਰ ਪਏ। ਸਕੂਲੀਏ ਮੁੰਡੇ ਸ਼ਰਾਰਤਾਂ ਦੀ ਜੜ੍ਹਨੇ। ਤੂੰ ਸੇਬ ਕਿਉਂ ਤੋੜੇ। ਸਾਡੀ ਸਾਰਿਆਂ ਦੀ ਦਾਹੜੀ ਵਿਚ ਘਟਾ ਪਵੌਣੋਂ ਨਹੀਂ ਟਲਦੇ। ਤੈਨੂੰ ਇਹ ਵੀ ਧਿਆਨ ਨਹੀਂ ਕਿ ਸਤਿਗੁਰੂ ਜੀ ਵੀ ਨਾਲ ਹਨ। ਤੁਸੀਂ ਸਾਡੇ ਹੁੰਦਿਆਂ ਨਹੀਂ ਟਲਦੇ, ਅਗੋਂ ਪਿਛੋਂ ਪਤਾ ਨਹੀਂ ਕੀ ਕਰਦੇ ਹੋਵੋਗੇ।

ਜਿਸ ਉਤੇ ਝੂਠਾ ਇਲਜਾਮ ਲਗ ਜਾਵੇ ਓਸਦੀ ਹਾਲਤ ਨੂੰ ਓਹ ਹੀ ਜਾਣ ਸਕਦਾ ਹੈ। ਮੇਰੀ ਦਿਤੀ ਸਫਾਈ ਤਾਂ ਹਵਨ ਉਤੇ ਦਿਤੇ ਪਾਣੀ ਦੇ ਛਿਟੇ ਦਾ ਕੰਮ ਕਰ ਰਹੀ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਅਗੇ ਅਗੇ ਸਭ ਕੁਝ ਸੁਣਦੇ ਜਾ ਰਹੇ ਸਨ, ਪਰ ਪਿਛੇ ਮੁੜਕੇ ਨਾ ਭਾਈ ਵਜ਼ੀਰ ਸਿੰਘ ਜੀ ਵੇਖਿਆ ਤੇ ਨਾ ਸ੍ਰੀ ਸਤਿਗੁਰੂ ਜੀ ਹੀ। ਪਰ ਸੰਤ ਜੀ ਅਪਣੇ ਆਪਨੂੰ ਖਪੌਂਦੇ ਤੇ ਮੈਨੂੰ ਲੂਹਦੇ ਦੇਰ ਤਕ ਬੁੜ ਬੁੜਾਹਟ ਕਰਦੇ ਚਲੇ ਗਏ।

ਬੇਅੰਤ ਜੀ ਮੇਰੇ ਬਰਾਬਰ ਏਸਤਰਾਂ ਤੁਰੇ ਆ ਰਹੇ ਸਨ ਜਿਵੇਂ ਕੁਝ ਹੋਇਆ ਹੀ ਨਾ ਹੋਵੇ ਜਾਂ ਏਹ ਸੋਚਦਿਆਂ ਰਹੇ ਹੋਣਗੇ ਕਿ ਵਾਹਵਾ ਹੋਈ ਹੈ, ਇਵੇਂ ਹੋਈ ਜਾਣ ਦਿਓ। ਦਰਿਆ ਟੱਪਕੇ ਅਸੀਂ ਡਾਕ ਬੰਗਲੇ ਆ ਗਏ ਅਤੇ ਸੰਤ ਜੀ ਆਪਣੇ ਡੇਰੇ ਚਲੇ ਗਏ।

ਦਿਨ ਛਿਪ ਰਿਹਾ ਸੀ,ਬੇਅੰਤ ਜੀ ਸੰਤਾਂ ਦੀਆਂ ਗਲਾਂ ਨੂੰ ਦੁਹਰਾ-ਦੁਹਰਾਕੇ ਸੰਵਾਦ ਲੈ ਰਹੇ ਸਨ, ਸਭ ਕੁਝ ਜਾਣਦੇ ਬੁਝਦੇ ਹੋਏ ਮੈਨੂੰ ਪ੍ਰੇਸ਼ਾਨ ਕਰ ਰਹੇ ਸਨ।

ਓਸ ਵਕਤ ਅਸੀਂ ਸ੍ਰੀ ਭੈਣੀ ਸਾਹਿਬ ਵਿਦਿਆਲੇ ਦੇ ਵਿਦਿਆਰਥੀ ਹੀ ਤਾਂ ਸਾਂ। ਸਾਨੂੰ ਪੜ੍ਹੌਣ ਵਾਲੇ ਮਹਾਂਪੁਰਸ਼ ਸੰਤ ਹਰਭਜਨ ਸਿੰਘ ਜੀ ਨਾਮਧਾਰੀ ਸੰਤਾਂ ਭਗਤਾਂ ਦੀਆਂ ਸਾਖੀਆਂ ਸੁਣੌਂਦੇ ਰਹਿੰਦੇ ਸਨ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਅਨਮੋਲ ਬਚਨ ਜੋ ਸਾਲ ਪਿਛੋਂ ਸਵਾ ਮਹੀਨਾਂ ਨਾਲ ਰਹਿਕੇ ਅਸੀਂ ਸੁਣਦੇ ਸਾਂ, ਉਹ ਹਿਰਦੇ ਉਤੇ ਏਨੇ ਡੂੰਘੇ ਅੰਕਿਤ ਹੋ ਜਾਂਦੇ ਸਨ ਕਿ ਉਨ੍ਹਾਂ ਦਾ ਅਸਰ ਅਜ ਵੀ ਸਾਡੇ ਮਨਾਂ ਉਤੇ ਹੈ। "ਜਦੋਂ ਭਜੇ ਭਜੇ ਜਾਂਦਿਆਂ ਅਨਭੋਲ ਹੀ ਕਿਸੇ ਖੇਤ ਵਿਚੋਂ ਕਣਕ ਦੀ ਬਲੀ ਹੱਥ ਵਿਚ ਫਸਕੇ ਟੁਟ ਜਾਂਦੀ ਤਾਂ ਵਾਪਸ ਔਣ ਸਮੇਂ ਓਸੇ ਖੇਤ ਵਿਚ ਹੀ ਮੈਂ ਸੁਟਦਾ ਸਾਂ, ਤਾਂ ਕਿ ਦੂਸਰੇ ਖ਼ੇਤ ਦਾ ਅਨਾਜ਼ ਮੇਰੇ ਹਥੋਂ ਕਿਸੇ ਦੂਸਰੇ ਖੇਤ ਵਿਚ ਨਾ ਜਾਵੇ।"ਸਤਿਗੁਰੂ ਜੀ ਦੇ ਏਹ ਬਚਨ ਸਾਨੂੰ ਕਿਵੇਂ ਭੁਲ ਸਕਦੇ ਸਨ। ........................ ਆਪਣੇ ਬਲਦਾਂ ਦੇ ਮੂਹ ਬੰਨਕੇ ਦੂਸਰੇ ਦੀ ਪੈਲੀ ਵਿਚੋਂ ਲੰਘਦੇ ਸਨ ਤਾਂ ਕਿ ਪਸ਼ੂ ਵੀ ਕਿਸੇ ਹੋਰਸ ਦੀ ਪੈਲੀ ਵਿਚ ਮੂੰਹ ਨਾ ਮਾਰੇ। ਸਾਗ ਸਬਜੀ ਜਾਂ ਫਲ-ਫੁਲ ਬਗਾਨੇ ਖੇਤ ਦੇ ਜਾਂ ਬਗੀਚੇ ਦੇ ਖਾਣੇ ਤਾਂ ਬਹੁਤ ਦੂਰ ਦੀ ਗਲ ਹੈ।

ਬੇਅੰਤ ਜੀ ਤਾਂ ਸੰਤ ਮੋਹਨ ਸਿੰਘ ਜੀ ਦੀਆਂ ਗਲਾਂ ਕਰ ਕਰਕੇ ਸੁਆਦ ਲੈ ਰਹੇ ਸਨ, ਅਤੇ ਮੈਨੂੰ ਰੋਹ ਚੜ੍ਹ ਰਿਹਾ ਸੀ। ਜਦੋਂ ਏਹ ਚਿੜੌਣੋਂ ਨ ਹਟੇ ਤਾਂ ਮੈਂ ਏਨਾਂ ਨੂੰ ਲਕ ਤੋਂ ਫੜਕੇ ਝੰਜੋੜਨਾ ਸ਼ੁਰੂ ਕਰ ਦਿਤਾ। ਮੈਂ ਕਿਹਾ ਸਾਰੀਆਂ ਗਾਲਾਂ ਮੈਨੂੰ ਤੁਸੀਂ ਪਵਾਈਆਂ ਹਨ। ਤੁਸੀਂ ਮੇਰੇ ਪਿਛੇ ਸੀ,ਇਕ ਵਾਰ ਵੀ ਸੰਤਾਂ ਨੂੰ ਨਹੀਂ ਟੋਕਿਆ ਕਿ ਰਾਜਿੰਦਰ ਬੇਦੋਸ਼ਾ ਹੈ। ਹੁਣ ਸਗੋਂ ਮੈਨੂੰ ਪ੍ਰੇਸ਼ਾਨ ਕਰ ਰਹੇ ਹੋ। ਬੇਅੰਤ ਜੀ ਨਾਲੇ ਹਸੀ ਜਾਣ ਤੇ ਨਾਲ ਹੋਰ ਵਾਧਾ ਕਰੀ ਜਾਣ।

ਅੰਦਰ ਰੌਲਾ ਤੇ ਘੋਲ ਘੁਲਾਈਆ ਹੁੰਦਾ ਵੇਖਕੇ ਸਤਿਗੁਰੂ ਜੀ ਵੀ ਅੰਦਰ ਆ ਗਏ ਜੋ ਬੰਗਲੇ ਦੇ ਬੂਹੇ ਦੇ ਨਾਲ ਹੀ ਖਲੋਤੇ ਸਨ ?

ਕੀ ਗਲ ਹੈ, ਤੁਸੀਂ ਕਿਉਂ ਘੋਲ ਬੰਨ ਰਖਿਆ ਹੈ। ਸਤਿਗੁਰੂ ਜੀ ਕਿਹਾ।

ਸਚੇ ਪਾਤਸ਼ਾਹ ਮੈਂ ਤਾਂ ਇਸਨੂੰ ਕੁਝ ਨਹੀਂ ਕਿਹਾ ਜਦੋਂ ਦਾ ਆਇਆ ਹੈ ਮੇਰੇ ਨਾਲ ਲੜੀ ਜਾ ਰਿਹਾ ਹੈ ਕਿ ਤੁਸੀਂ ਮੇਰੀ ਮਦਦ ਕਿਉਂ ਨਹੀਂ ਕੀਤੀ। ਸੰਤ ਮੋਹਣ ਸਿੰਘ ਜੀ ਨੂੰ ਏਹ ਕਿਉਂ ਨਹੀਂ ਕਿਹਾ ਕਿ ਏਸਨੇ ਸੇਬ ਕੋਈ ਨਹੀਂ ਤੋੜਿਆ।

ਭਾਈ ਵਜ਼ੀਰ ਸਿੰਘ ਜੀ ਕਹਿਣ ਲਗੇ ਸਚੇ ਪਾਤਸ਼ਾਹ ਵਾਹਵਾ ਆਹਰੇ ਲਗੇ ਹੋਏ ਨੇ। ਸਤਿਗੁਰੂ ਜੀ ਹਸਦੇ-ਹਸਦੇ ਬਾਹਰ ਆ ਗਏ।

# ਦੜਪ ਦੇ ਇਲਾਕੇ ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਦੇ

# ਚਮਤਕਾਰ ਦਰਸ਼ਨ

ਵਲੋਂ—ਸ੍ਰੀ ਮਾਨ ਸੰਤ ਤੇਜਾ ਸਿੰਘ ਜੀ ਕੰਵਲ(ਦਿਲੀ)

ਸ੍ਰੀ ਮਾਨ ਸੰਤ ਤੇਜਾ ਸਿੰਘ ਜੀ ਕੰਵਲ(ਜਿਨਾਂ ਦਾ ਜਨਮ ਨਗਰਖਾਰਾ ਦੇਉਆਂ ਇਲਾਕਾ ਦੜਪ ਤੇ ਜਿਲਾ ਸਿਆਲ ਕੋਟ ਸੀ)ਅਜਕਲ ਨਾਮਧਾਰੀ ਕਾਲੋਨੀ ਦਿਲੀ ਦੇ ਵਿਚ ਨਿਵਾਸ ਰਖਦੇ ਹਨ, ਮੈਨੂੰ ਆਪ ਜੀ ਦਾ ਹਮ ਜਮਾਤੀ ਤੇ ਹਮ ਵਤਨੀ ਹੋਣ ਦਾ ਮਾਣ ਹੈ, ਜਿਥੇ ਮੈਂ ਸਤਿਜੁਗੀ ਆਸ਼ਰਮ ਸਨਖਤਰੇ ਦੇ ੬ ਵਰਿਹਾਂ ਦੀ ਪੜਾਈ ਤੋਂ ਬਾਦ ਨਾਮਧਾਰੀ ਧਰਮਸਾਲਾ ਦੀ ਸੇਵਾ ਦੇ ਸਬੰਧ ਵਿਚ ਕੇਵਲ ਪਾਠ ਪੂਜਾ ਦੇ ਧੰਦੇ ਵਿਚ ਫਸ ਗਿਆ, ਓਥੇ ਇਹਨਾਂ ਨੂੰ ਬਾਦ ਵਿਚ ਬਹੁਤ ਸਾਰੇ ਸਾਧੂ ਮਹਾਤਮਾਂ ਵਿਦਵਾਨਾਂ ਦੀ ਸੰਗਤ ਕਰਨ ਦਾ ਕਾਫੀ ਸਮਾ ਮਿਲਦਾ ਰਿਹਾ। ਜਿਸ ਕਰਕੇ ਆਪ ਇਕ ਚੰਗੇ ਸੁਲਝੇ ਹੋਏ ਆਲਿਮ, ਫਾਜ਼ਿਲ, ਤੇ ਵਿਦਵਾਨ, ਹਨ। ਆਪ ਦੀਆਂ ਰਚਨਾਵਾਂ ਦਿਲੀ ਦੇ ਆਮ ਮਾਸਕ ਪਤ੍ਰਾਂ ਵਿਚ ਪ੍ਰਕਾਸ਼ਤ ਹੁੰਦੀਆਂ ਰਹਿੰਦੀਆਂ ਹਨ। ਸਤਿਜੁਗ ਦੀਆਂ ਪੁਰਾਨੀਆਂ ਫਾਈਲਾਂ ਵਿਚ ਭੀ ਬਹੁਤ ਪ੍ਰਕਾਸ਼ਤ ਹੋਈਆਂ ਹੋਈਆਂ ਹਨ, ਇਸ ਵਾਰੀ ਸ੍ਰੀ ਅਟਲ ਪ੍ਰਤਾਪੀ ਜੀ ਦੇ ਯਾਦ ਅੰਕ ਵਾਸਤੇ ਮੈਂ ਇਹਨਾਂ ਅਗੇ ਬੇਨਤੀ ਕਰ ਭੇਜੀ, ਆਪਜੀ ਨੇ ਇਸ ਅੰਕ ਦੀ ਸ਼ੋਭਾ ਵਧੌਣ ਵਾਸਤੇ ਇਕ ਉਰਦੂ ਨਮਾ ਬੜੀ ਖੋਜ ਭਰੀ ਕਵਿਤਾ ਅਤੇ ਇਸ ਮਜਮੂਨ ਜਿਸ ਵਿਚ ਸ੍ਰੀ ਸਤਿਗੁਰੂ ਜੀ ਦੇ ਦੜਪ ਦੇ ਦੌਰਿਆਂ ਦਾ ਹਾਲ ਇਲਾਕੇ ਦੇ ਨਗਰਾਂ, ਸਾਧੂਆਂ ਦੇ ਨਾਵਾਂ ਸੰਯੁਕਤ ਲਿਖ ਭੇਜਿਆ ਹੈ, ਮੈਂ ਸ੍ਰੀ ਕੰਵਲ ਜੀ ਦੇ ਇਸ ਸਹਿਯੋਗ ਦਾ ਹਾਰਦਿਕ ਧੰਨਵਾਦੀ ਹਾਂ ਅਤੇ ਆਸ ਕਰਦਾ ਹਾਂ ਕਿ ਅਗੋ ਵਾਸਤੇ ਭੀ ਇਸਤਰਾਂ ਕਿਰਪਾ ਕਰਦੇ ਰਹਿਣਗੇ। ਸੰਪਾਦਕ

-‡‡- -++- -++-

ਦੜਪ ਦਾ ਇਲਾਕਾ ਜਿਲਾ ਸਿਆਲਕੋਟ ਤੇ ਤਸੀਲ ਚਵਰਵਾਲ ਵਿਚ ਇਕ ਬੜਾ ਮਸ਼ਹੂਰ ਇਲਾਕਾ ਸੀ, ਇਸ ਇਲਾਕੇ ਦੇ ਲੋਕ ਬੜੇ ਕਿਰਤੀ, ਮਿਲਨਸਾਰ ਤੇ ਸਚੇ ਆਚਾਰ ਵਿਹਾਰ ਵਾਲੇ ਸਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸ਼ੁਰੂ ਸ਼ੁਰੂ ਵਿਚ ਇਸ ਇਲਾਕੇ ਦਾ ਦੌਰਾ ਕੀਤਾ ਤਾਂ ਇਸ ਇਲਾਕੇ ਦੇ ਸਾਧਾਰਨ ਲੋਕਾਂ ਨੇ ਸੇਵਾ ਭਗਤੀ ਨਾਲ ਇਤਨਾ ਪ੍ਰਸੰਨ ਕਰ ਲਿਆ ਕਿ ਸਚੇ ਪਾਤਸ਼ਾਹ ਜੀ ਨੇ ਇਕ ਵਾਰੀ ਬਚਨ ਕੀਤਾ ਕਿ ਸਿਖੀ ਦੀ ਪੰਡ ਅਸੀਂ ਹਜ਼ਰੋਂ ਤੋਂ ਜੋ ਬੰਨਕੇ ਲਿਆਏ ਸਾਂ, ਉਹ ਸਾਰੀ ਦੜਪ ਵਿਚ ਹੀ ਖੁਲ ਗਈ ਹੈ, ਏਹੋ ਵਜ਼ਾ ਸੀ ਕਿ ਦੜਪ ਦੇ ਨਾਮਧਾਰੀ ਸੰਤ ਮਹੰਤ ਸੂਬੇ ਉਸ ਵਕਤ ਤੋਂ ਲੈਕੇ ਪਾਕਸਤਾਨ ਤਕ ਆਪੋ ਆਪਣੇ ਥਾਂ ਸਤਿਗੁਰਾਂ ਦੇ ਦਰਬਾਰ ਅਤੇ ਪੰਥ ਵਿਚ ਖਾਸ ਤੋਰ ਤੇ ਮੰਨੇ ਜਾਂਦੇ ਸਨ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਦੌਰਾ ਹਰ ਸਾਲ ਦੜਪ ਵਿਚ ਜਾਂਦਾ ਤੇ ਨਾਮਧਾਰੀਆਂ ਤੋਂ ਇਲਾਵਾ ਖੁਲੇ ਖੁਲਾਸੇ ਅਥਵਾ ਹਿੰਦੂ ਤੇ ਮੁਸਲਮਾਨ ਸਭ ਲੋਕ ਸਤਿਗੁਰਾਂ ਦੇ ਚਰਨ ਬੜੀ ਸ਼ਰਧਾ ਨਾਲ ਪਰਸਦੇ।

ਸ਼ਾਇਦ ਕੋਈ ਅਜਿਹੀ ਵਜਾ ਹੋਵੇ ਕਿ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਿਥੇ ਅਪਨੀ ਜੀਵਨ ਯਾਤ੍ਰਾ ਵਿਚ ਸਾਰੇ ਸੰਸਾਰ ਦਾ ਰਟਨ ਕੀਤਾ ਉਥੇ ਅੰਤਲੇ ੧੭ ਸਾਲਾਂ ਦਾ ਪਰਵਾਰੀ ਜੀਵਨ ਸ੍ਰੀ ਕਰਤਾਰਪੁਰ ਰਾਵੀ ਦੇ ਕਿਨਾਰੇ ਧਰਮਸਾਲਾ ਬਣਾਕੇ

ਵਿਤੀਤ ਕੀਤਾ ਦੜਪ ਵਿਚ ਇਹ ਇਤਹਾਸਿਕ ਜਗਾ ਕਿਸੇ ਵਕਤ ਬੜੀ ਮਹਾਨਤਾ ਰਖਦੀ ਸੀ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀਆਂ ਪਵਿਤ੍ਰ ਯਾਦਾਂ ਵਿਚੋਂ ਮੇਰੇ ਸਾਮਣੇ ਸਭ ਤੋਂ ਪਹਿਲਾਂ ਉਹ ਦ੍ਰਿਸ਼ਯ ਆਇਆ ਹੈ ਜਦੋਂ ਇਕ ਵਾਰੀ ਦਰਿਆ ਰਾਵੀ ਦੇ ਵਡੇ ਵਹਿਣ ਦੀ ਟਕਰ ਸਿਧੀ ਕ੍ਰਤਾਰਪੁਰ ਸਾਹਿਬ ਨੂੰ ਆ ਲਗੀ ਤੇ ਉਸਨੂੰ ਰੋਕਣ ਵਾਸਤੇ ਦੂਰੋਂ ਦੂਰੋਂ ਸੰਗਤਾਂ ਤੇ ਵਡੇ ਵਡੇ ਰਾਜੇ ਮਹਾਰਾਜੇ ਇਕ ਧੁਸੀ ਬੰਨ ਬੰਨਣ ਦੀ ਸੇਵਾ ਵਾਸਤੇ ਆਏ। ਉਸ ਵਕਤ ਉਹਨਾਂ ਦਿਨਾਂ ਵਿਚ ਸ੍ਰੀ ਮਹਾਰਾਜ ਨਿਹਾਲ ਸਿੰਘ ਜੀ ਦਾ ਅਨੰਦ ਕਾਰਜ ਲਾਹੌਰ ਵਿਖੇ ਸੰਤ ਧਿਆਨ ਸਿੰਘ ਜੀ ਪਥਰਾਂ ਵਾਲੇ ਦੀ ਸਪੁਤ੍ਰੀ ਨਾਲ ਹੋਇਆ ਸੀ, ਲਾਹੌਰ ਵਿਚ ਅਨੰਦ ਕਾਰਜ ਦਾ ਇਹ ਮੇਲਾ ਬੜੀ ਧੂਮਧਾਮ ਨਾਲ ਹੋਇਆ ਤੇ ਬੜਾ ਵਡਾ ਜਲੂਸ ਨਿਕਲਿਆ ਸੀ।

ਦੜਪ ਨਿਵਾਸੀ ਨਾਮਧਾਰੀ ਸਾਧ ਸੰਗਤ ਦੀ ਰੀਝ ਸੀ ਕਿ ਕਰਤਾਰਪੁਰ ਦੀ ਸੇਵਾ ਕਰਵੌਣ ਵਾਸਤੇ ਸਤਿਗੁਰੂ ਜੀ ਏਥੇ ਦਰਸ਼ਨ ਦੇਣ। ਸੰਗਤ ਦੀ ਇਸ ਭਾਵਨਾ ਨੂੰ ਪੂਰਾ ਕਰਨ ਵਾਸਤੇ ਸ੍ਰੀ ਸਤਿਗੁਰੂ ਜੀ ਲਹੌਰੋਂ ਅਨੰਦ ਕਾਰਜ ਦਾ ਪ੍ਰੋਗ੍ਰਾਮ ਪੂਰਾ ਕਰਕੇ ਸਿਧੇ ਕਰਤਾਰਪੁਰ ਆ ਗਏ।

ਨਾਮਧਾਰੀ ਸਾਧ ਸੰਗਤ ਨੂੰ ਚਾ ਚੜ ਗਏ ਸਭ ਸੰਗਤਾਂ ਨੇ ਆ ਦਰਸ਼ਨ ਕੀਤੇ, ਬੇਅੰਤ ਭੀੜ ਹੋ ਗਈ ਸਭ ਦੇ ਚਿਹਰੇ ਖਿੜੇ ਹੋਏ ਸਨ, ਫਿਰ ਸੇਵਾ ਦਾ ਪ੍ਰੋਗਰਾਮ ਬਣਾਇਆ ਗਿਆ। ਦਰਿਆ ਦਾ ਵਹਿਣ ਕਰਤਾਰਪੁਰ ਵਾਲੇ ਪਾਸੇ ਵਲੋਂ ਬੰਨਕੇ ਡੇਰੇ ਬਾਬੇ ਨਾਨਕ ਵਾਲੇ ਪਾਸੇ ਪਾਇਆ ਜਾ ਰਿਹਾ ਸੀ। ਸਤਿਗੁਰੂ ਜੀ ਵੀ ਸੰਗਤਾਂ ਸਮੇਤ ਬਾਕੀ ਸੇਵਕਾਂ ਵਿਚ ਜਾਕੇ ਟੋਕਰੀਆਂ ਭਰਨ ਤੇ ਚੁਕਣ ਦੀ ਸੇਵਾ ਵਿਚ ਜੁਟ ਪਏ, ਦੂਸਰੇ ਲੋਕ ਸਤਿਗੁਰਾਂ ਦੀ ਸੇਵਾ ਵਿਚ ਰੁਚੀ ਵੇਖਕੇ ਬੜੇ ਪ੍ਰਭਾਵਤ ਹੋ ਰਹੇ ਸਨ ਨਾਮਧਾਰੀ ਸੰਤ ਮਹੰਤ ਜਥੇਦਾਰ ਸੰਗਤਾਂ ਸਮੇਤ ਟੋਕਰੀਆਂ ਭਰ ਤੇ ਚੁਕ ਰਹੇ ਸਨ, ਉਹ ਵੀ ਇਕ ਨਜ਼ਾਰਾ ਵੇਖਣ ਵਾਲਾ ਸੀ। ਕਾਰ ਸੇਵਾ ਤੋਂ ਵੇਹਲੇ ਹੋਕੇ ਸਤਿਗੁਰੂ ਜੀ ਸੰਤ ਭਗਤ ਸਿੰਘ ਦਾਤੇ ਵਾਲੀਏ ਨੂੰ ਬਾਹੋਂ ਫੜ ਲਿਆ ਤੇ ਉਸ ਨਾਲ ਕੁਸ਼ਤੀ ਕਰਨ ਲਗ ਪਏ ਇਹਨਾਂ ਦਾ ਸਰੀਰ ਵੀ ਕਾਫੀ ਮੋਟਾ ਤਾਜਾ ਸੀ, ਸਤਿਗੁਰਾਂ ਨਾਲ ਇਸਦਾ ਜੋੜ ਬੜਾ ਵਧੀਆ ਲਗਦਾ ਸੀ ਕੁਝ ਚਿਰ ਇਹ ਸਤਿਗੁਰਾਂ ਨਾਲ ਮਾੜੀਆਂ ਮੋਟੀਆਂ ਪਕੜਾਂ ਕਰਦਾ ਰਿਹਾ ਅਖੀਰ ਚੋਜੀ ਪਾਤਸ਼ਾਹ ਇਹਨਾਂ ਨੂੰ ਛਡਕੇ ਸੰਤ ਟਹਿਲ ਸਿੰਘ ਜੀ ਸਦੋਵਾਲੀਆਂ ਵਲ ਆ ਗਏ ਉਹ ਘੁਲਣ ਨੂੰ ਤਿਆਰ ਨਾ ਹੋਏ ਆਖਰ ਕਾਰ ਸਤਿਗੁਰੂ ਜੀ ਨੇ ਉਹਨਾਂ ਨੂੰ ਫੜਕੇ ਉਦ ਹੀ ਢਾਹ ਲਿਆ ਸੰਤ ਆਖਣ ਜਦ ਮੈਂ ਮੰਨਦਾ ਹੀ ਨਹੀਂ ਕਿ ਮੈਂ ਢਠਾ ਹਾਂ ਫਿਰ ਤੁਸੀਂ ਕੀ ਕਰ ਲਵੋਗੇ। ਏਥੇ ਬੜਾ ਹਾਸਾ ਮਖੌਲ ਹੋਇਆ।

ਇਸਤਰਾਂ ਮੌਜ ਮੇਲਾ ਤੇ ਸੇਵਾ ਕਰਕੇ ਸਤਿਗੁਰੂ ਜੀ ਹਜ਼ਾਰਾਂ ਸੰਗਤਾਂ ਸਮੇਤ ਵਗਦੇ ਪਾਣੀ ਵਿਚੋਂ ਇਕ ਦੂਜੇ ਨਾਲ ਦੌੜ ਦੌੜ ਕੇ ਕਰਤਾਰਪੁਰ ਵਾਲੇ ਪਾਸੇ ਆਏ। ਇਸ ਵਕਤ ਸਤਿਗੁਰਾਂ ਦੇ ਤੇੜ ਕਛ-ਹਿਰਾਂ ਤੇ ਸਿਰ ਉਤੇ ਛੋਟੀ ਜਹੀ ਦਸਤਾਰ ਸੀ ਪਰਨਾ ਕਾਰ ਸੇਵਾ ਤੇ ਮੌਜ ਮੇਲਾ ਕਰਦਿਆਂ ਸਰੀਰ ਨੂੰ ਮਿਟੀ ਵੀ ਲਗੀ ਹੋਈ ਸੀ ਪਰ ਏਸੇ ਰੂਪ ਵਿਚ ਜਦ ਹਜ਼ੂਰ ਦਰਿਆ ਤੋਂ ਪਾਰ ਹੋਕੇ ਬਾਹਰ ਆਏ ਤਾਂ ਦਰਸ਼ਕਾਂ ਦੀ ਭੀੜ ਟੁਟਕੇ ਪੈ ਗਈ ਨੌਜਵਾਨ ਮੋਹਣੀ ਮੂਰਤ ਸਤਿਗੁਰੂ ਜੀ ਭਾਵੇਂ ਇਸ਼ਨਾਨ ਕਰਕੇ ਬਸਤਰ ਪਾਉਣੇ ਚਾਹੁੰਦੇ ਸਨ ਪਰ ਮਥਾ ਟੇਕਣ ਤੇ ਸਤਿਗੁਰਾਂ ਦੇ ਸੁਡੌਲ ਸਰੀਰ ਦਾ ਦਰਸ਼ਨ ਕਰਨ ਵਾਲੇ ਲੋਕ ਕਾਹਨੂੰ ਖਲਾਸੀ ਛਡਦੇ ਸਨ। ਉਹ ਲੋਕ ਕਿਤੇ ਵਡਭਾਗੀ ਸਨ ਜਿਨਾਂ ਨੇ ਮਹਾਂ ਬਲਕਾਰੀ ਸਤਿਗੁਰੂ ਦਾ ਉਸ ਰੂਪ ਵਿਚ ਦਰਸ਼ਨ ਕੀਤਾ।

ਉਸ ਵਕਤ ਕਰਤਾਰਪੁਰ ਸਾਹਿਬ ਹੋਰ ਵੀ ਅਨੇਕਾਂ ਵਡੇ ਵਡੇ ਪੰਡਾਲ ਲਗੇ ਹੋਏ ਸਨ ਤੇ ਕਈ ਰਾਜੇ ਮਹਾਰਾਜੇ ਸੇਵਾ ਵਾਸਤੇ ਆਏ ਹੋਏ ਸਨ, ਪਰ ਸਾਰੇ ਮੇਲੇ ਦਾ ਧਿਆਨ ਸ੍ਰੀ ਸਤਿਗੁਰੂ ਜੀ ਵਲ ਹੀ ਸੀ। ਜਿਤਨਾ ਚਿਰ ਸਚੇ ਪਾਤਸ਼ਾਹ ਜੀ ਕਰਤਾਰਪੁਰ

ਰਹੇ, ਬੜਾ ਅਨੰਦ ਮੇਲਾ ਬਣਿਆ ਰਿਹਾ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪਰਦੇਸ ਜਾਣ ਤੋਂ ਬਾਦ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਪਹਿਰੇ ਵਿਚ ਪਿਛੋਂ ਜਿਹੇ ਆਨਕੇ ਭਾਵੇਂ ਹੋਰ ਵੀ ਬਹੁਤ ਸਾਰੇ ਇਲਾਕਿਆਂ ਵਿਚ ਨਾਮਧਾਰੀ ਕੇਂਦਰ ਬਣ ਹੀ ਗਏ, ਪਰ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਵਕਤ ਦੜਪ ਵਿਚ ਗਿਲ ਬਾਬਾ ਜਮੀਤ ਸਿੰਘ, ਕਕੇਕੇ ਕਿਆਮ ਪੁਰ ਨਾਰੋਵਾਲ ਦਾ ਨਾਮਧਾਰੀ ਡੇਰਾ, ਸਨਖਤਰੇ ਵਿਚ ਮਹੰਤ ਬੇਲਾ ਸਿੰਘ ਜੀ ਦਾ ਡੇਰਾ ਆਦਕ ਸਥਾਨ ਆਪੋ ਆਪਣੇ ਥਾਂ ਖਾਸ ਮਹਾਨਤਾ ਰਖਦੇ ਸਨ।

ਦੜਪ ਦੇ ਇਲਾਕੇ ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਤੋਂ ਵਰੋਸਾਏ ਹੋਏ ਇਹ ਸਿੰਘ ਸੰਗਤ ਵਿਚ ਕਾਫੀ ਮਸ਼ਹੂਰ ਸਨ। ਕਿਆਮਪੁਰ ਵਿਚ ਬਾਬਾ ਬਲੀ ਸਿੰਘ ਸੂਬਾ ਜਵੰਦ ਸਿੰਘ, ਕਕੇ ਕਿਆਂ ਵਿਚ ਸੰਤ ਟਹਿਲ ਸਿੰਘ ਰੂਸੀਆ ਤੇ ਸੁਦਾਗਰ ਸਿੰਘ ਚੰਦੋਵਾਲ ਵਿਚ ਬਾਬਾ ਗੰਡਾ ਸਿੰਘ ਸੂ. ਤੇਜਾ ਸਿੰਘ ਗੁਜਰਵਾਲੀ ਵਾਲਾ ਸੂ. ਹਰੀ ਸਿੰਘ, ਗਿਲੀ ਮਹੰਤ ਸੰਤ ਸਿੰਘ ਤੇ ਸੂ. ਬਰਮ ਸਿੰਘ, ਚਵਿੰਡੇ ਸੂ. ਕੇਸਰ ਸਿੰਘ, ਢਪਈ ਵਿਚ ਮਹੰਤ ਬ੍ਰਹਮ ਸਿੰਘ ਖਾਰੇ ਦੇਊਆਂ ਵਿਚ ਸੰਤ ਝੰਡਾ ਸਿੰਘ ਭਾਜੂ, ਬਾਬਾ ਬੂਟਾ ਸਿੰਘ ਜੀ ਰਤੀਆਂ,ਸੰਤ ਸੁੰਦਰ ਸਿੰਘ ਜੀ ਸਨਖਤਰੇ ਮਹੰਤ ਆਤਮਾ ਸਿੰਘ,ਖਾਨਪੁਰ ਬਾਬਾ ਬੂਢਾ ਸਿੰਘ, ਟਪਿਆਲੇ ਜਥੇਦਾਰ ਸੰਤ ਸਿੰਘ ਢੋਲੇ ਵਾਲੀ ਸੂਬਾ ਸ਼ੇਰ ਸਿੰਘ ਆਦਿਕਾਂ ਦੇ ਘਰ ਬੜੇ ਮਸ਼ਹੂਰ ਹੁੰਦੇ ਸਨ। ਇਨਾਂ ਤੋਂ ਇਲਾਵਾ ਇਸ ਇਲਾਕੇ ਦੇ ਮਹਾਂ ਪੁਰਸ਼ਾਂ ਵਿਚੋਂ ਪਰਮ ਸੰਤ ਜਵਾਹਰ ਸਿੰਘ ਜੀ ਮਿਰਜੇ ਵਾਲੀਏ ਮਹੰਤ ਵਧਾਵਾ ਸਿੰਘ ਜੀ ਖਾਨਪੁਰੀਏ ਸੰਤ ਸੁੰਦਰ ਸਿੰਘ ਜੀ ਪੂੰਗਾਂ ਵਾਲੇ ਸੰਤ ਬੰਤਾ ਸਿੰਘ, ਸੰਤ ਅਤਰ ਸਿੰਘ ਜੀ ਬੂੜੇ ਡਲੇ ਵਾਲੇ ਸੰਤ ਮੋਹਨ ਸਿੰਘ ਭਾਗੋ ਵਾਲੀਏ ਸੰਤ ਮੰਗਲ ਸਿੰਘ ਜੀ ਅਰਬੀ ਫਰਿਸ਼ਤਾ (ਵਡੂਹੀ ਚਕੀਏ) ਸੰਤ ਲਾਭ ਸਿੰਘ ਜੀ ਕਾਲੋਕਿਆਂ ਵਾਲੇ ਸੰਤ ਸੁੰਦਰ ਸਿੰਘ ਜੀ ਭੂਰੀਵਾਲੇ(ਮਾਨਾਂ ਵਾਲੀਏ) ਸੂਬਾ ਹਰੀ ਸਿੰਘ ਜੀ ਮਲੇਕੇ ਸੂਬਾ ਭੁਗਤ ਸਿੰਘ ਜੀ ਦਾਤੇ ਵਾਲੀਏ ਸੰਤ ਸੋਹਣ ਸਿੰਘ ਜਾਮਕੇ ਸੰਤ ਸੋਹਨ ਸਿੰਘ ਚਕਰੀ ਵਾਲੇ ਸੰਤ ਕਿਸ਼ਨ ਸਿੰਘ ਚਕਰਾਲੀ ਵਾਲੇ ਸੰਤ ਖਜਾਨ ਸਿੰਘ ਜੀ ਜਥੇਦਾਰ ਮਲੇ ਵਾਲੇ(ਮਜ਼ਬੀ) ਸੰਤ ਸੋਹਣ ਸਿੰਘ ਜੀ ਰਾਗੀ ਕੋਟ ਪੰਨਵਾ। ਸ੍ਰੀ ਮਾਨ ਪੰਡਿਤ ਜਗਤ ਸਿੰਘ ਜੀ ਖੰਡੂ ਵਾਲੀਏ ਸੰਤ ਕਿਸ਼ਨ ਸਿੰਘ ਜੀ ਤਤਲਿਆਂ ਵਾਲੇ ਸੰਤ ਟਹਿਲ ਸਿੰਘ ਜੀ ਸਦੇਵਾਲੀਏ। ਸੰਤ ਈਸ਼ਰ ਸਿੰਘ ਜੀ ਠੇਕੇਦਾਰ ਮਲ੍ਹਵਾਲੀ ਸੰਤ ਬੇਲਾ ਸਿੰਘ ਸੂਜੋਵਾਲੀਏ, ਭਾਈ ਕਾਲੂ ਸਿੰਘ ਮਤੂ ਤੇ ਸੋਹਣੇ ਕੇ ਰਬਾਬੀ ਕੋਟਲੀ ਵਾਲੇ ਸਤ ਈਸ਼ਰ ਸਿੰਘ ਜੀ ਰੰਗੀਲਾ (ਜਥੇਦਾਰ) ਖਾਰਾ ਦੇਊਆ ਸੰਤ ਜਾਗੀਰੀ। ਸੰਤ ਨਰੈਣ ਸਿੰਘ ਵੀਰੋਕੇ ਪ੍ਰਸਿਧ ਕਵੀ ਸੰਤ ਸਿੰਘ ਬਲੋਵਾਲੀ ਸੰਤ ਗੋਪਾਲ ਸਿੰਘ ਸੁਤੰਤ੍ਰ ਦਾਦੂ ਬਾਜਵਾ ਸੂਬਾ ਇੰਦ੍ਰ ਸਿੰਘ ਜੀ ਕਿਲਾ ਸੋਭਾ ਸਿੰਘ(ਸੂਬਾ ਪਸੌਰ)ਸੰਤ ਮਤਾਬਸਿੰਘ ਸੰਤ ਅਣਖਾ ਸਿੰਘ ਜੀ ਦਾਤੇਵਾਲਾ ਸੰਤ ਮਸਤਾਨ ਸਿੰਘ ਭਾਈ ਟਹਿਲ ਸਿੰਘ ਕਿਆਮਪੁਰ ਵਾਲੇ ਆਦਿਕ ਅਨੇਕਾਂ ਅਜਿਹੇ ਸਾਧੂ ਮਹਾਤਮਾ ਜਥੇਦਾਰ ਸੂਬੇ ਸੰਤ,ਮਹੰਤ ਵਿਦਵਾਨ, ਸਨ ਜਿਨਾਂ ਨੂੰ ਸਚੇ ਪਾਤਸ਼ਾਹ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਨਿਕਟ ਵਰਤੀ ਹੋਣ ਦਾ ਮਾਣ ਪ੍ਰਾਪਤ ਸੀ।

ਇਸ ਤਰਾਂ ਜਦੋਂ ਵੀ ਸਤਿਗੁਰੂ ਸਚੇ ਪਾਤਸ਼ਾਹ ਦੜਪ ਦੇ ਦੌਰੇ ਤੇ ਜਾਂਦੇ ਤਾਂ ਛਨੀਆਂ ਟੇਕਾ ਬੜਾ ਡਲਾ ਜਠਮੀਆਂ ਪੰਨਵਾਂ ਬਲਾਕੀਏਕ, ਵਡੂਹੀ ਚਕ ਮਦੇ ਗੋਲ ਚਕ ਕਰਤਾਰਪੁਰ ਨਵਾਂ ਪਿੰਡ ਕਕੇ ਕੇ, ਕਿਆਮਪੁਰ ਦੋਵੇਂ ਰੋਹੀ ਘੱਕਾ ਕਲਾਸ ਵਸਾਊ ਕੋਟ ਖਾਨੋ ਮਲੀ ਮਿਰਜੇ ਵਾਲੀ ਮੀਆਂ ਵਾਲੀ ਪੰਜ ਗਰਾਈਆਂ, ਸਨਖਤ੍ਰਾ ਰਤਾ ਦੇਊਆਂ ਵੀਰੋਕੇ ਵਿਨਜ਼ ਖਾਨ ਪੁਰ ਟਪਿਆਲਾ ਖਾਰਾ ਦੇਊਆ, ਖਾਰਾ ਮੇਘਾ ਰਤੀਆਂ ਦੋਵੇਂ ਭਲਾ ਪਿੰਡ, ਮਹੀਓ ਦਾਤਾ ਵਜੀਰਪੁਰ ਕੰਧਾਲਾ, ਹਥ ਵਡੀਆਂ, ਭਿੱਖੀ ਕੇ ਨਵਾਦੇ, ਚੰਦੋਵਾਲ ਨਾਰੋਵਾਲ,ਚਾਹੜ ਭਟੀ ਚੰਦੀਆਂ ਵਾਲੀ ਮੁਹਾਰ ਚਕ, ਪਰੋਜਪੁਰ, ਬੇਧਰ ਧਮਥਲ

ਦੇ ਪੋਕੇ ਕੋਟ ਪੰਨਵਾਂ ਨਾਗਰੇ ਵਪਈ ਲਾਲਾ,ਖੀਵਾ, ਮਾਨ ਸਜਾਦਾ, ਗਿਲ ਬਾਬਾ ਜਮੀਤ ਸਿੰਘ, ਦਾਦੂ ਬਾਜਵਾ, ਬਸਰਾਵਾਂ, ਬਾਸੀਵਾਲ, ਕੋਟਲੀ ਰਮਦਾਸ ਪਿੰਨਣਕੇ ਪਸਰੂਰ ਕਿਲਾ ਸੋਭਾ ਸਿੰਘ, ਸੂਜੇਵਾਲੀ ਮੀਰਕਪੁਰ ਰਾਉਕੇ ਰਤੀਆ, ਖਾਨ ਖਾਸ਼ਾ, ਆਹਲੂ ਵਾਲ ਉਚੀ ਜੀਉਣ ਭਿੰਡਰ, ਖੀਉਣ ਚੀਮਾਂ ਦੋਲੇ ਵਾਲੀ, ਮਲੇ, ਕੇ ਬਦੋ ਮਲੀ, ਸ਼ੇਰ ਕੋਟ ਮਾਲੂਕ ਪੁਰ, ਬਾਠਾਂ ਵਾਲਾ ਚਕਰੀ, ਚਕਰਾਰੀ, ਰਾਮਪੁਰਾ,ਮਲੂ ਵਾਲੀ ਗਲੋਟੀਆਂ, ਸੋਵੀਆਂ, ਪਖੋਂ ਵਤਾ ਵਾਹਰਾ, ਘਸ ਬਲੇਵਾਲੀ, ਬਲੋ, ਵਧਾਈ,ਗਾੜ੍ਹਵਾਲ ਭਡੀਆਂ ਧਾਰੀਵਾਲ, ਸਰਾਜ, ਮੋਜੋਕੇ ਆਦਿਕ ਬਹੁਤ ਸਾਰੇ ਨਗਰਾਂ ਵਿਚ ਚਰਨ ਪਾਉਂਦੇ ਲੰਗਰ ਕਰਦੇ ਅਤੇ ਸੰਗਤਾਂ ਨੂੰ ਖੁਸ਼ੀਆਂ ਬਖਸ਼ਦੇ ਹੁੰਦੇ ਸਨ।

ਇਸ ਇਲਾਕੇ ਵਿਚੋਂ ਨਾਮ ਜਪਣ ਅਤੇ ਜਿਤੇਂ-ਦਰ ਅਥਵਾ ਨੀਂਦ ਤੇ ਕਾਬੂ ਪਾਉਣ ਵਿਚ ਜਿਥੇ ਸੰਤ ਮਿਰਜੇ ਵਾਲੀਏ ਇਕ ਸਿਧ ਪੁਰਸ਼ ਸਨ,ਉਥੇ ਬੁਕਾਂ ਨਾਲ ਰੁਪੈ ਰਾਗੀਆਂ ਰਬਾਬੀਆਂ ਨੂੰ ਦੇਣ ਵਾਲੇ ਸ੍ਰ. ਹਰੀ ਸਿੰਘ ਜੀ ਗੁਜਰ ਵਾਲੀਏ ਹੋਇਆ ਕਰਦੇ ਸਨ। ਜਦ ਕਦੇ ਵੀ ਗਿਲੀ ਜਾਂ ਗੁਜਰਵਾਲੀ ਮੇਲਾ ਹੋਣਾ ਇਹਨਾਂ ਦੜ੍ਹੇਪਾ ਚਾਂਦੀ ਦੇ ਰੁਪਿਆਂ ਨਾਲ ਭਰਕੇ ਨਾਲ ਲੈ ਜਾਣਾ, ਸਬਦ ਦੇ ਰੰਗ ਵਿਚ ਨਾਲੇ ਘਗੀ।ਜਹੀ ਅਵਾਜ ਨਾਲ ਬਲਿਹਾਰ ਬਲਿਹਾਰ ਆਖੀ ਜਾਣਾ ਨਾਲੇ ਮੁਠਾਂ ਭਰ ਭਰਕੇ ਰੁਪੈ ਕੀਰਤਨ ਕਰਨ ਵਾਲਿਆਂ ਵਲ ਸੁਟੀ ਜਾਣੇ। ਇਹ ਸ੍ਰ. ਜੀ ਗੁਰੂ ਹਰੀ ਸਿੰਘ ਜੀ ਦੇ ਬੜੇ ਆਸ਼ਕ ਸਨ।

ਇਸਤਰਾਂ ਦੜਪ ਦੇ ਇਲਾਕੇ ਵਿਚ ਸਤਿਗੁਰਾਂ ਦੀ ਕ੍ਰਿਪਾ ਸਦਕਾ ਨਾਮਧਾਰੀ ਸਤਿਜੁਗੀ ਆਸ਼੍ਰਮ ਸਨਖਤਰੇ ਦਾ ਡੇਰਾ ਵੀ ਬਹੁਤ ਮਸ਼ਹੂਰ ਤੇ ਪ੍ਰਸਿਧ ਸੀ, ਏਥੇ ਹੀ ਸਭ ਤੋਂ ਪਹਿਲਾਂ ਨਾਮਧਾਰੀ ਵਿਦਿ-ਆਲੇ ਦਾ ਅਰੰਭ ਹੋਇਆ ਸੀ। ਏਥੇ ਦੇ ਨਾਮਧਾਰੀ ਦੀਵਾਨ ਤੇ ਪੁਲੀਟੀਕਲ ਜਲਸੇ ਬਹੁਤ ਮਸ਼ਹੂਰ ਸਨ ਇਹ ਡੇਰਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਇਲਾਕੇ ਦਾ ਇਕ ਕੇਂਦਰ ਅਸਥਾਨ ਸੀ। ਇਹ ਦਸ ਦੇਣਾ ਮੁਨਾਸਿਬ ਹੀ ਹੋਵੇਗਾ ਕਿ ਸਾਡੇ ਮਾਨ-ਯੋਗ ਪ੍ਰਸਿਧ ਵਿਦਵਾਨ ਤੇ ਕਲਮ ਦੇ ਸੁਚਜੇ ਸਨਖ-ਤ੍ਰਵੀ ਜੀ ਦੇ ਮਾਤਾ ਪਿਤਾ ਸਨਮਾਨਯੋਗ ਮਹੰਤ ਬੇਲਾ ਸਿੰਘ ਜੀ ਅਤੇ ਮਾਈ ਮਾਲਾਂ ਜੀ ਇਕ ਮਹਾਨ ਉਚੀ ਬ੍ਰਿਤੀ ਦੇ ਧਾਰਣੀ ਸਨ। ਲੰਗਰ ਹਰ ਵੇਲੇ ਚਲਦਾ ਸੀ, ਜੇ ਕੋਈ ਸਰੀਰ ਜਥਾ ਜਾ ਅਧੀ ਰਾਤੀਂ ਵੀ ਆਇਆ, ਤਾਂ ਵੀ ਮਾਈ ਜੀ ਨਵੇਂ ਸਿਰੇ ਲੰਗਰ ਤਿਆਰ ਕਰਕੇ ਛਕਾਉਂਦੇ। ਇਹਨਾਂ ਉਤੇ ਸਤਿਗੁਰਾ ਦੀ ਬੜੀ ਕ੍ਰਿਪਾ ਸੀ,ਇਸ ਡੇਰੇ ਦੇ ਬੇਰ ਸਤਿਗੁਰ ਸਚੇ ਪਾਤਸ਼ਾਹ ਬੜੇ ਪ੍ਰਸੰਨ ਹੋਕੇ ਤਕਰੀਬਨ ਹਰ ਸਾਲ ਚੇਤ੍ਰ ਦੇ ਦੋਰੇ ਸਮੇਂ ਦਰਸ਼ਨ ਦੇਕੇ ਛਕਿਆ ਕਰਦੇ।

ਭਾਵੇਂ ਇਸ ਇਲਾਕੇ ਦੇ ਬਹੁਤ ਸਾਰੇ ਸਿਖਾਂ ਸਾਧੂਆਂ ਦੇ ਜੀਵਨ ਵਟਨਣ ਯੋਗ ਹਨ, ਪਰ ਲੇਖ ਬ੍ਰਿਧੀ ਕਰਕੇ ਨਹੀਂ ਲਿਖੇ ਗਏ। ਕਦੇ ਫਿਰ ਸਮਾ ਮਿਲਣ ਤੇ ਲੜੀਵਾਰ ਲਿਖੇ ਜਾਣਗੇ। ਹਾਲਾਂ ਮੈਂ ਪਾਠਕਾਂ ਅਗੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਕੁਝ ਅਲੌਕਿਕ ਚੋਜ ਜੋ ਅਖਾਂ ਨਾਲ ਵੇਖੇ ਤੇ ਨਿਕਟ ਵਰਤੀਆਂ ਕੋਲੋਂ ਸੁਣੇ, ਸੰਖਿਪਤ ਰੂਪ ਵਿਚ ਲਿਖੇ ਹਨ।

ਸ੍ਰੀ ਸਤਿਗੁਰੂ ਜੀ ਦੀ ਭਰ ਜਵਾਨੀ ਦੀ ਆਭਾ ਵੀ ਆਮ ਲੋਕਾਂ ਨੂੰ ਚਕ੍ਰਿਤ ਕਰ ਦੇਣ ਵਾਲੀ ਹੋਇਆ ਕਰਦੀ ਸੀ। ਹਜ਼ੂਰ ਦਾ ਸੁੰਦਰ ਸੁਡੋਲ ਸਰੀਰ ਵਡੇ ਵਡੇ ਪਹਿਲਵਾਨਾਂ ਦੀ ਬਨਾਵਟ ਤੇ ਸਰੀਰਾਂ ਨੂੰ ਮਾਤ ਕਰਦਾ। ਨਾਮ ਸਿਮਰਨ ਬਾਣੀ ਪੜ੍ਹਨ ਕੀਰਤਨ ਸੁਨਣ ਤੋਂ ਇਲਾਵਾ ਕੁਸ਼ਤੀ ਕਰਨੀ ਲੰਮੀ ਦੋੜ ਤੇ ਕਬਡੀ ਖੇਡਣੀ ਛਾਲ ਮਾਰਨੀ ਗਤਕਾ ਖੇਡਣਾ ਤੇ ਹੋਰ ਵਰਜਸ ਕਰਨੀ ਵੀ ਨਿਤਨੇਮ ਵਿਚ ਸ਼ਾਮਲ ਹੁੰਦੀ। ਗੁਰਬਾਣੀ ਦਾ ਸ਼ੁਧ ਪਾਠ ਮਹਾਨ ਖੋਜ ਤੇ ਕੇਵਲ ਇਸ਼ਾਰੇ ਮਾਤਰ ਸ਼ਬਦ ਦੇ ਭਾਵਾਰਥ ਨੂੰ ਸਤਿਗੁਰੂ ਜੀ ਖਾਸ ਮਹਾਨਤਾ ਦਿੰਦੇ ਸਨ। ਦਸਮ ਗਰੰਥ ਦੀ ਬਾਣੀ ਨੂੰ ਬੜੇ ਸਤਿਕਾਰ ਨਾਲ ਪੜ੍ਹਦੇ ਅਤੇ ਅਖੰਡ ਪਾਠ ਕਰਵੇਂਦੇ। ਉਰਦੂ ਦੀ ਲਿਖਤ ਤੋਂ ਆਪ ਸਦਾ ਪ੍ਰਹੇਜ ਰਖਦੇ ਸਗੋਂ ਉਰਦੂ ਵਿਚ



ਮਾਤਾ ਭੁਪਿੰਦਰ ਕੌਰ ਜੀ (ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਮਹਿਲ)

ਆਏ ਕਿਸੇ ਪਤ੍ਰ ਦਾ ਉਤਰ ਹੀ ਨਾਂ ਦਿੰਦੇ। ਗੁਰਮੁਖੀ ਲਿਪੀ ਵਿਚ ਜਵਰ ਨਾਮਾਂ ਤੇ ਭਾਈ ਨੰਦਲਾਲ ਦੀਆਂ ਰਚਨਾਂਵਾਂ(ਜੋ ਫਾਰਸੀ ਬੋਲੀ ਵਿਚ ਹਨ) ਬੜੇ ਪ੍ਰੇਮ ਨਾਲ ਪੜਦੇ ਤੇ ਸਗੋਂ ਇਹ ਸਾਰੀਆਂ ਰਚਨਾਵਾਂ ਇਹਨਾਂ ਦੇ ਕੰਠ ਹੀ ਸਨ। ਘੋੜੇ ਦੀ ਅਸਵਾਰੀ, ਨੇਜਾ ਬਾਜੀ, ਕਰਨ ਵਿਚ ਆਪ ਖਾਸ ਮੁਹਾਰਤ ਰਖਦੇ ਸਨ। ਰਾਗ ਵਿਦਿਆ ਹਿਕਮਤ ਵਿਦਿਆ, ਪਸ਼ੂ ਚਕਿਸਤਾ, ਨਸਲ ਦੀ ਪਰਖ ਇੰਨਜਿਨੀਅਰਿੰਗ ਕ੍ਰਿਸਾਨੀ, ਆਦਿਕ ਚੌਦਾਂ ਪ੍ਰਕਾਰ ਦੀ ਵਿਦਿਆ ਧੁਰੋਂ ਹੀ ਲੈਕੇ ਮੇਰੇ ਪਾਤਸ਼ਾਹ ਆਏ ਹੋਏ ਸਨ। ਘੋੜੇ ਘੋੜੀਆਂ ਗਊਆਂ ਸਾਹਨਾਂ ਮਝਾਂ ਨਾਲ ਆਪ ਜੀ ਦਾ ਬਹੁਤ ਪਿਆਰ ਸੀ ਚੰਗੀ ਨਸਲ ਦਾ ਪਸ਼ੂ ਕਿਤੇ ਵੀ ਹੋਵੇ ਉਸਨੂੰ ਉਥੇ ਜਾਕੇ ਵੇਖਦੇ ਤੇ ਸਗੋਂ ਵਧ ਤੋਂ ਵਧ ਕੀਮਤ ਦੇਕੇ ਲੈ ਆਉਂਦੇ।

ਜਿਥੇ ਹਜ਼ੂਰ ਆਪਣੇ ਨਿਕਟ ਵਰਤੀ ਸਾਧੂਆਂ ਮਹਾਂ ਪੁਰਸ਼ਾਂ ਦਾ ਜਥਾ ਯੋਗ ਸਤਿਕਾਰ ਕਰਦੇ, ਉਥੇ ਦੂਸਰੇ ਸਮਾਜਾਂ ਦੇ ਵਿਦਵਾਨਾਂ ਮਹਾਤਮਾ, ਲੀਡਰਾਂ ਦਾ ਬੜੇ ਪ੍ਰੇਮ ਨਾਲ ਸਨਮਾਨ ਕਰਦੇ, ਇਸ ਤਰ੍ਹਾਂ ਵਡੇ ਸਮਾਗਮਾਂ ਸਮੇਂ ਕਵੀ ਦਰਬਾਰ ਸੰਗੀਤ ਸੰਮੇਲਣ, ਪਾਠੀ ਕਾਨਫਰੰਸ ਕਰਕੇ ਕਲਾਕਾਰਾਂ ਨੂੰ ਖਾਸ ਉਤਸ਼ਾਹ ਦਿੰਦੇ ਅਤੇ ਚੰਗੀ ਕਵਿਤਾ, ਸਹੀ ਸੰਗੀਤ ਤੇ ਸ਼ੁਧ ਪਾਠ ਕਰਨ ਵਾਲਿਆਂ ਨੂੰ ਆਪਣੇ ਕਰ ਕਵਲਾਂ ਨਾਲ ਇਨਾਮ ਪ੍ਰਦਾਨ ਕਰਦੇ। ਸਮਾਜ ਸੁਧਾਰ ਦੇ ਪਖੋਂ ਸ੍ਰੀ ਸਤਿਗੁਰੂ ਜੀ ਨੇ ਘਰਾਂ ਵਿਚ ਅਨੰਦ ਕਾਰਜ, ਮਿਲਣੀ, ਮੁਕਲਾਵੇ, ਕੁੜਮਾਈ, ਦਾਜ ਆਦਿਕ ਰਸਮਾਂ ਦੀ ਮਨਾਹੀ ਕਰਕੇ ਜੋ ਨਾਮਧਾਰੀ ਪੰਥ ਤੇ ਉਪਕਾਰ ਕੀਤਾ ਹੈ, ਉਸ ਦੀ ਦੇਣ ਦਿਤੀ ਹੀ ਨਹੀਂ ਜਾ ਸਕਦੀ।

ਸ੍ਰੀ ਸਤਿਗੁਰੂ ਜੀ ਦੇ ਪ੍ਰਕਾਸ਼ ਮਈ ਤੇ ਜਲਾਲ ਭਰੇ ਚਿਹਰੇ ਤੋਂ ਨੂਰਾਨੀ ਕਿਰਨਾਂ ਦੀ ਝਲਕ ਪੈਂਦੀ ਸੀ, ਸਤਿਗੁਰਾਂ ਦੇ ਇਸ ਪ੍ਰਭਾਵਸ਼ਾਲੀ ਦਰਸ਼ਨ ਦਾ ਜ਼ਿਕਰ ਸਿਖ ਮਿਸ਼ਨਰੀ ਕਾਲਜ ਅੰਮ੍ਰਿਤਸਰ ਦੇ ਪ੍ਰਿੰਸੀਪਲ ਸ੍ਰ. ਗੰਗਾ ਸਿੰਘ ਜੀ ਫਿਲਾਸਫਰ ਨੇ ਇਕ ਵਾਰੀ ਇਸ ਤਰ੍ਹਾਂ ਕੀਤਾ ਸੀ। ਕਿ ਇਹ (ਸਤਿਗੁਰੂ ਜੀ) ਜੋ ਅੰਮ੍ਰਿਤ ਵੇਲੇ ਉਠਕੇ ਇਸ਼ਨਾਨ ਕਰਦੇ ਹਨ, ਨਾਮ ਸਿਮਰਨ ਕਰਦੇ ਹਨ, ਕੀਰਤਨ ਸੁਣਦੇ ਹਨ ਬਾਣੀ ਪੜ੍ਹਦੇ ਹਨ,ਅਤੇ ਇਸਤਰ੍ਹਾਂ ਤਿੰਨ ਚਾਰ ਘੰਟੇ ਸਤ ਸੰਗਤ ਵਿਚ ਬਤੀਤ ਕਰਦੇ ਹਨ,ਇਸ ਨਿਤਨੇਮ ਨੇ ਇਹਨਾਂ ਦੇ ਚਿਹਰੇ ਉਤੇ ਇਕ ਆਕ੍ਰਖਯਤਾ ਦਾ ਜਲਵਾ ਲੇ ਆਂਦਾ ਹੋਇਆ ਹੈ।

ਇਕ ਵੇਰਾਂ ਦਾ ਜ਼ਿਕਰ ਹੈ ਜਦੋਂ ਢੋਟੀਆਂ ਦਾ ਹੋਲਾ ਸੀ ਇਸ ਹੋਲੇ ਦਾ ਜਲੂਸ ਲਾਇਲਪੁਰ ਸ਼ਹਿਰ ਵਿਖੇ ਨਿਕਲਿਆ (ਇਹ ਯਾਦ ਰੱਖਣ ਵਾਲੀ ਗਲ ਹੈ ਕਿ ਢੋਟੀਆਂ ਦੇ ਨਾਮਧਾਰੀ ਸਿੰਘ ਰਸਾ ਖਿੱਚਣ ਵਿਚ ਵਿਸ਼ਵ ਜੇਤੂ ਗਿਣੇ ਜਾਣ ਕਰਕੇ ਕਾਫੀ ਮਸ਼ਹੂਰ ਸਨ) ਬਾਰ ਵਿਚ ਇਹਨਾਂ ਸਿੰਘਾਂ ਦੇ ਮੁਸਲਨਾਮ ਚੌਧਰੀ ਵੀ ਬੜੇ ਮੇਲੂ ਤੇ ਮੁਹੱਬਤੀ ਸਨ। ਹੋਲੇ ਸਮੇਂ ਉਹ ਲੋਕ ਵੀ ਬੜੇ ਪ੍ਰੇਮ ਨਾਲ ਸਤਿਗੁਰਾਂ ਦੇ ਦਰਸ਼ਨ ਕਰਨ ਵਾਸਤੇ ਆਏ। ਨਗਰ ਵਾਲਿਆਂ ਪਹਿਲਾਂ ਇਨਾਂ ਚੌਧਰੀਆਂ ਦੀ ਉਨ੍ਹਾਂ ਦੇ ਸਾਥੀਆਂ ਸਮੇਤ ਦੁਧ ਘਿਓ ਤੇ ਲੰਗਰ ਦੀ ਸੇਵਾ ਬੜੇ ਪਿਆਰ ਨਾਲ ਕੀਤੀ,ਲੰਗਰ ਪਾਣੀ ਛੱਕਕੇ ਉਹਨਾਂ ਆਖਿਆ ਸ੍ਰ. ਨਰੈਣ ਸਿੰਘਾ ਸਾਨੂੰ ਆਪਣੇ ਪੀਰ ਦੇ ਦਰਸ਼ਨ ਕਰਵਾ, ਅੰਨ ਪਾਣੀ ਤਾਂ ਰੋਜ ਖਾਈ ਪੀਵੀ ਦਾ ਹੈ। ਸ੍ਰ. ਨਰੈਣ ਸਿੰਘ ਇਹਨਾਂ ਨੂੰ ਸਤਿਗੁਰਾਂ ਦੇ ਡੇਰੇ ਤੇ ਲੈ ਗਏ। ਸਾਰਿਆਂ ਚੌਧਰੀਆਂ ਬੜੀ ਤਾਜ਼ੀਮ (ਅਦਬ) ਨਾਲ ਝੁਕ ਝੁਕਕੇ ਸਲਾਮ ਕੀਤੇ ਤੇ ਪਿਛਾਂਹ ਹੋਕੇ ਬੈਠ ਗਏ, ਤੇ ਆਪੋ ਵਿਚ ਘੋਰ ਮਸ਼ੋਰਾ ਕਰਨ ਲਗ ਪਏ ਕਿ ਜਿਥੇ ਇਹ ਢੋਟੀਆਂ ਵਾਲੇ ਸਿਖ ਬੜੇ ਜਵਾਨ ਨੇ ਉਥੇ ਇਹਨਾਂ ਦਾ ਪੀਰ ਵੀ ਬੜਾ ਤਕੜਾ ਪ੍ਰਤੀਤ ਹੁੰਦਾ ਹੈ। ਅਸੀਂ ਤਾਂ ਸਮਝਦੇ ਸਾਂ ਪੀਰ ਕੋਈ ਜਈਫ (ਬੁਢਾ) ਹੋਵੇਗਾ, ਪਰ ਇਹ ਤਾਂ ਬੜਾ ਜਵਾਨ ਬੜੀ ਹਿੰਮਤ ਵਾਲਾ ਜਾਪਦਾ ਏ।

ਇਨਾਂ ਨੇ ਨਰੈਣ ਸਿੰਘ ਨੂੰ ਫਿਰ ਕਹਿਆ ਅਸਾਂ ਪੀਰ ਨੂੰ ਘੋੜੇ ਤੇ ਚੜ੍ਹਿਆ ਵੇਖਣਾਂ ਹੈ। ਸਤਿਗੁਰਾਂ ਵੀ ਇਹ ਗਲ ਸੁਣ ਲਈ ਉਸੇ ਵਕਤ ਨੇਜਾ ਬਾਜੀ ਦਾ ਪ੍ਰੋਗਰਾਮ ਬਣਾਕੇ ਸਚੇ ਪਾਤਸ਼ਾਹ ਜੀ ਕੈ ਇਕ

ਬੰਧੇਬਲ ਘੋੜਾ ਤਿਆਰ ਕਰਕੇ ਲਿਆਉਣ ਦਾ ਹੁਕਮ ਦਿਤਾ। ਇਹ ਲੋਕ ਬੜੇ ਖੁਸ਼ੀ ਹੋਏ। ਦੀਵਾਨ ਵਾਲੇ ਪੰਡਾਲ ਦੇ ਇਕ ਪਾਸੇ ਅਖਾੜਾ ਲਗਾ ਸਾਰਾ ਮੇਲਾ ਸਤਿਗੁਰਾਂ ਦੀ ਨੇਜ਼ਾ ਬਾਜ਼ੀ ਵੇਖਣ ਵਾਸਤੇ ਏਸ ਅਖਾੜੇ ਵਿਚ ਆ ਗਿਆ, ਸਚੇ ਪਾਤਸ਼ਾਹ ਜਲਾਲ ਭਰੇ ਬਦਨ ਵਿਚੋਂ ਮੁਸਕਰਾਉਂਦੇ ਹੋਏ ਇਕ ਘੋੜੇ ਤੇ ਸਵਾਰ ਹੋਕੇ ਅਖਾੜੇ ਵਿਚ ਆ ਪਹੁੰਚੇ ਤੇ ਜਿਥੇ ਕਿਲਾ ਗਡਿਆ ਹੋਇਆ ਸੀ ਘੋੜੇ ਨੂੰ ਓਥੇ ਲੈ ਗਏ। ਫਿਰ ਸਭਨਾਂ ਨੂੰ ਦੂਰ ਦੂਰ ਹਟਕੇ ਖਲੋਣ ਦਾ ਹੁਕਮ ਦਿਤਾ। ਨਿਸ਼ਚਿਤ ਅਸਥਾਨ ਤੇ ਪਹੁੰਚਣ ਤੇ ਹੋਰ ਹਰ ਤਰ੍ਹਾਂ ਦੀ ਦੇਖ ਭਾਲ ਤੋਂ ਬਾਦ ਇਕ ਸਿੰਘ ਨੇ ਝੰਡੀ ਹਿਲਾਈ। ਉਸ ਵਕਤ ਸਤਿਗੁਰੂ ਜੀ ਤੇ ਘੋੜਾ, ਹਵਾ ਵਿਚ ਉਡਦੇ ਪ੍ਰਤੀਤ ਹੋਏ। ਪਤਾ ਨਹੀਂ ਕਿਹੜੇ ਵਕਤ ਹਜ਼ੂਰ ਕਿਲੇ ਪਾਸ ਪਹੁੰਚਕੇ ਉਸ ਨੂੰ ਨੇਜ਼ੇ ਨਾਲ ਜਾ ਟੁੰਬਿਆ। ਇਉਂ ਜਾਪੇ ਜਿਵੇਂ ਘੋੜਾ ਦੌੜਦਾ ਦੌੜਦਾ ਕਿਲੇ ਕੋਲ ਜਾਕੇ ਧਰਤੀ ਦੇ ਉਕਾ ਨਾਲ ਹੀ ਜਾ ਲਗਿਆ ਹੈ। ਨੇਜ਼ੇ ਨਾਲ ਕਿਲਾ ਟੰਗਿਆ ਸਤਿਗੁਰੂ ਜੀ ਅੱਖ ਦੇ ਫੋਰ ਵਿਚ ਅਗੀਹਾਂ ਨੂੰ ਘੋੜਾ ਦੁੜਾਕੇ ਲੈ ਆਏ ਕਿਲੇ ਨਾਲ ਚਿਟੇ ਰੰਗ ਦਾ ਇਕ ਛੋਟਾ ਜਿਹਾ ਪਟਕਾ ਬੱਧਾ ਹੋਇਆ ਨੇਜ਼ੇ ਤੇ ਟੰਗਿਆ ਹਵਾ ਨਾਲ ਫਟਕਦਾ ਇਉਂ ਜਾਪਦਾ ਸੀ ਜਿਵੇਂ ਮਾਨ ਸਰੋਵਰ ਤੋਂ ਕੋਈ ਹੰਸ ਉਡਾਰੀ ਮਾਰਕੇ ਸੁਮੇਰ ਪਰਬਤ ਨੂੰ ਜਾ ਰਿਹਾ ਹੈ।

ਏਸੇ ਤਰ੍ਹਾਂ ਇਕ ਵਾਰੀ ਫੇਰ ਇਸ ਕਿਲੇ ਨੂੰ ਗੱਡਵਾ ਕੇ ਦੁੰਡਿਆ। ਸਤਿਗੁਰਾਂ ਦੇ ਨੇਜ਼ੇ ਬਾਜ਼ੀ ਦੇ ਕਰਤੱਵ ਤੋਂ ਸਾਰੇ ਦਰਸ਼ਕ ਤੇ ਖਾਸ ਕਰਕੇ ਮੁਸਲਮਾਨ ਚੌਧਰੀ ਬੜੇ ਪ੍ਰਭਾਵਤ ਹੋਏ। ਤੇ ਆਖਣ ਲਗੇ ਕੋਈ ਜਿਨ੍ਹਾਂ ਦਾ ਪੀਰ ਏਡੇ ਧੁਮਨ ਵਾਲਾ ਹੋਵੇ ਉਸ ਦੇ ਮਰੀਦ ਕਿਉਂ ਨਾ ਏਡੇ ਤਗੜੇ ਹੋਣ ਇਸ ਤਰ੍ਹਾਂ ਉਹ ਲੋਕ ਸਤਿਗੁਰਾਂ ਨੂੰ ਕਈ ਕਈ ਸਲਾਮਾਂ ਕਰਦੇ ਆਪੋ ਆਪਣੇ ਚੱਕਾਂ ਨੂੰ ਗਏ।

ਏਸੇ ਪ੍ਰਕਾਰ ਸਾਡੇ ਦੁਆਬ ਦੇ ਇਲਾਕੇ ਵਿਚ ਹਰ ਸਾਲ ਸਤਿਗੁਰਾਂ ਦੇ ਦੌਰੇ ਹੋਣਾ ਸੰਤਾਂ ਮਹਾਂ-ਪੁਰਸ਼ਾਂ ਦੇ ਦੀਵਾਨ ਸੁਣਨ ਤੋਂ ਸਾਡੇ ਪਿੰਡਾਂ ਦੇ ਮੁਸਲਮਾਨ ਵੀ ਨਾਮਧਾਰੀ ਖਿਆਲਾਂ ਵਾਲੇ ਬਣ ਗਏ ਹੋਏ ਸਨ। ਹੋਰ ਤੇ ਹੋਰ ਜਦੋਂ ਦੇਸ਼ ਦੀ ਵੰਡ ਹੋਣ ਤੋਂ ਬਾਦ ਹਿੰਦੂ ਤੇ ਸਿਖ ਹਿੰਦੁਸਤਾਨ ਵਿਚ ਆ ਗਏ ਤਾਂ ਫਿਰ ਵੀ ਸਾਡੇ ਪਿੰਡਾਂ ਦੇ ਮੁਸਲਮਾਨਾਂ ਅੰਦਰੋਂ ਉਹ ਪ੍ਰਭਾਵ ਅਜੇ ਤਕ ਨਹੀਂ ਗਿਆ ਤੇ ਜਿਥੇ ਉਹ ਲੋਕ ਹੁਣ ਵੀ ਬੈਠਕੇ ਸਤਿਗੁਰਾਂ ਦੀਆਂ ਗਲਾਂ ਬਾਤਾਂ ਬੜੇ ਸਤਿਕਾਰ ਨਾਲ ਕਰਦੇ ਹਨ ਓਥੇ ਖਾਰੇ ਦੇ ਮੁਸਲਮਾਨਾਂ ਦੀ ਇਕ ਗਲ ਦਸਦੇ ਮੈਂ ਆਪਣੇ ਇਸ ਲੇਖ ਨੂੰ ਖਤਮ ਕਰਾਂਗਾ।

ਸਾਡੇ ਨਗਰ ਵਾਲੇ ਸ੍ਰ. ਕਰਮ ਸਿੰਘ ਨੇ ਦਸਿਆ ਹੈ ਕਿ ਖਾਰੇ ਦੇ ਮੁਸਲਮਾਨਾਂ ਨੇ ਵਟਾਲੇ ਦੇ ਲਾਗੇ ਕਲਾਨੌਰ ਸਾਨੂੰ ਇਕ ਚਿੱਠੀ ਦਵਾਰਾ ਆਪਣਾਂ ਹਾਲ ਇਸ ਤਰ੍ਹਾਂ ਲਿਖਿਆ ਕਿ ਸਾਡੇ ਪਿੰਡ ਵਿਚ ਜੋ ਮੁਸਲਮਾਨ ਨਵੇਂ ਆਕੇ ਵੱਸੇ ਉਹਨਾਂ ਨੇ ਬਕਰੀਦ ਦੇ ਦਿਨ ਪਿੰਡ ਵਿਚ ਗਊ ਜ਼ਿਬਹ ਕਰਨ ਦੀ ਵਿਉਂਤ ਬਣਾਈ ਅਸਾਂ ਉਨ੍ਹਾਂ ਨੂੰ ਆਖਿਆ ਭਲਿਓ ਲੋਕੋ ਸਾਡੇ ਇਹ ਰਿਵਾਜ ਨਹੀਂ ਤੁਸੀਂ ਇਹ ਕੰਮ ਸਾਡੇ ਪਿੰਡ ਵਿਚ ਨਾ ਕਰੋ ਏਥੇ ਸਾਡੇ ਪਿੰਡ ਵਿਚ ਕਦੇ ਕਿਸੇ ਜ਼ਿਮੀਦਾਰ ਨੇ ਝਟਕਾ ਨਹੀਂ ਸੀ ਕੀਤਾ, ਤੇ ਨਾ ਹੀ ਅਸਾਂ ਹੀ ਕਦੇ ਇਸ ਤਰ੍ਹਾਂ ਦਾ ਕੰਮ ਕੀਤਾ ਸੀ। ਉਹਨਾਂ ਮੁਸਲਮਾਨਾਂ ਕਹਿਆ ਤੁਸੀਂ ਤਾਂ ਉਨ੍ਹਾਂ ਲੋਕਾਂ ਦੇ ਦੁਬੇਲ ਸੋ, ਅਸੀਂ ਕੋਈ ਕਿਸੇ ਦੇ ਦੁਬੇਲ ਥੋੜੇ ਹਾਂ। ਉਹਨਾਂ ਗੁਰਦਵਾਰੇ ਦੇ ਨੇੜੇ ਗਊ ਲਿਆ ਬੱਧੀ ਅਸਾਂ ਫਿਰ ਜਾਕੇ ਉਹਨਾਂ ਨੂੰ ਮਨਾਹ ਕੀਤਾ ਤੇ ਆਖਿਆ ਬੰਦੇ ਬਣੋ ਤੇ ਏਥੇ ਇਹ ਕੰਮ ਨਾ ਕਰੋ, ਉਥੋਂ ਤਾਂ ਅਸਾਂ ਗਊ ਖੁਲਵਾ ਦਿਤੀ ਪਰ ਫਿਰ ਪਤਾ ਲਗਾ ਕਿ ਲੰਬੜਾਂ ਦੀਆਂ ਟਾਲੀਆਂ ਹੇਠ ਜਾਕੇ ਉਨ੍ਹਾਂ ਨੇ ਗਊ ਫਿਰ ਜ਼ਿਬਾਹ ਕਰ ਲਈ ਹੈ ਅਸੀਂ ਸਾਰੇ (ਸਵੀ ਬਾਹੀਂ ਦਾ ਫ਼ਿਆਂ -ਭਰਾਵਾਂ ਸਮੇਤ, ਨਬੂ ਦਾ ਮੁੰਡਾ ਬਰਕਤ, ਅਬਦੁਲ ਗ਼ਨੀ, ਇਬਰਾਹੀਮ, ਖ਼ਿੱਦੀ ਤੇ ਚੌਧਰੀ ਹੰਸੂ, ਤੇ ਹੋਰ) ਅਕੱਠੇ ਹੋਏ ਤੇ ਸਲਾਹ ਕਰਕੇ ਡਾਂਗਾ ਬਲਮਾਂ ਤੇ ਕੁਹਾੜੀਆਂ ਲੈਕੇ ਪਿੱਪਲਾਂ ਹੇਠ ਰਕੂਜੀ ਮੁਲਮਾਨਾਂ ਨੂੰ ਜਾ ਵੰਗਾ-

ਗਿਆ ਤੇ ਇਸ ਮੁਠ ਭੇੜ ਵਿਚ ਚਾਰ ਬੰਦੇ ਮਰੇ ਤੇ ਬਹੁਤ ਸਾਰੇ ਜ਼ਖਮੀ ਹੋਏ, ਕੁਝ ਆਦਮੀ ਡਰਦੇ ਮਾਰੇ ਪਿੰਡ ਛਡਕੇ ਦੌੜ ਗਏ। ਇਸ ਝਗੜੇ ਕਾਰਨ ਸਾਡੇ ਸਾਰੇ ਇਲਾਕੇ ਵਿਚ ਰਿਫੂਜੀਆਂ ਤੇ ਵਸਨੀਕਾਂ ਦੇ ਦੋ ਧੜੇ ਬਣੇ ਹੋਏ ਹਨ, ਪਰ ਮੁੜਕੇ ਸਾਰੇ ਇਲਾਕੇ ਵਿਚ ਕੋਈ ਐਸੀ ਵੈਸੀ ਗਲ ਨਹੀਂ ਹੋਈ। ਦੋਹਾਂ ਪਾਸਿਆਂ ਦੇ ਸੈਂਕੜੇ ਲੋਕਾਂ ਟਲਕੇ ਇਹ ਮੁਕਦਮਾਂ ਲੜਿਆ। ਉਹਨਾਂ ਲਿਖਿਆ ਕਿ ਮਹਾਰਾਜ ਦੀ ਕ੍ਰਿਪਾ ਨਾਲ ਅਸੀਂ ਹੁਣ ਤਕ ਆਪਣੇ ਅਕੀਦੇ ਉਤੇ ਡਟੇ ਹੋਏ ਹਾਂ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਨੂਰਾਨੀ ਦਰਸ਼ਨ ਦਾ ਜੋ ਪ੍ਰਭਾਵ ਸਾਡੇ ਪਿੰਡਾਂ ਵਿਚ ਦੇ ਮੁਸਲਮਾਨਾਂ ਉਤੇ ਹੁਣ ਤਕ ਪਿਆ ਹੋਇਆ ਹੈ ਇਹ ਉਸ ਦੀ ਇਕ ਪ੍ਰਤਖ ਮਿਸਾਲ ਹੈ। ਸਾਡੇ ਪਿੰਡ ਵਾਲੇ ਮੁਸਲਮਾਨਾਂ ਲਿਖਿਆ ਹੈ ਕਿ ਸਾਡੇ ਏਸ ਕਾਹੇ ਨਾਲ ਪਾਕਿਸਤਾਨ ਸਾਰੇ ਵਿਚ ਹੀ ਗਊ ਮਾਰਨ ਦੀ ਮਨਾਹੀ ਦਾ ਕਾਨੂੰਨ ਬਣ ਗਿਆ ਹੈ। ਇਸਤਰਾਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਸਬੰਧਤ ਹਿੰਦੂਆਂ ਸਿਖਾਂ ਮੁਸਲਮਾਨਾਂ ਸੇਵਕਾਂ ਦਾ ਜੇ ਇਕ ਇਕ ਕਰਕੇ ਹਾਲ ਲਿਖਿਆ ਜਾਵੇ ਤਾਂ ਸਤਿਗੁਰਾਂ ਦਾ ਜੀਵਨ ਇਤਿਹਾਸ ਪੂਰਾ ਲਿਖਿਆ ਹੀ ਨਹੀ ਜਾ ਸਕਦਾ।

ਮੈਂ ਇਸ ਮਜ਼ਮੂਨ ਵਿਚ ਨਮੂਨੇ ਵਜੋਂ ਸਤਿਗੁਰਾਂ ਦੇ ਇਕ ਦੋ ਪ੍ਰਸੰਗ ਦਰਪ ਦੇ ਕੁਝ ਨਗਰਾਂ ਤੇ ਪ੍ਰਸਿਧ ਨਾਮਧਾਰੀਆਂ ਦੇ ਨਾਮ ਲਿਖਕੇ ਸਾਗਰ ਸਮਾਨ ਗੁਰੂ ਇਤਿਹਾਸ ਦਾ ਇਕ ਬਿੰਦੂ ਪੇਸ਼ ਕਰਕੇ ਪਤਿਤ ਪਾਵਨ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿਚ ਆਪਣੀ ਸਰਧਾਂਜਲੀ ਅਰਪਨ ਕੀਤੀ ਹੈ, ਆਸ ਹੈ ਸਚੇ ਪਾਤਸ਼ਾਹ ਮੇਰੀਆਂ ਅਨੇਕਾਂ ਭੁਲਾਂ ਨੂੰ ਨਾ ਚਿਤਾਰਦੇ ਹੋਏ ਇਸ ਨੂੰ ਆਪਣੇ ਚਰਨਾਂ ਵਿਚ ਪ੍ਰਵਾਨ ਕਰਨਗੇ।

ਤਾ ਕੁਜਾਹ ਸੁਕਰੇ ਯਹ ਸਾਨਸਿ ਕੁਨੰਮ।
ਹਰ ਚਿ ਆਇਦ ਬਰ ਜੁਬਾਂ ਈਂ ਮੁਗਦਨਿਮ।

ਅਰਥਾਤ—

ਕਿਥੋਂ ਤੀਕਰ ਸ਼ੁਕਰ ਕਰਾਂ,
ਸਤਿਗੁਰਾਂ ਦਾ ਏਸ ਜ਼ਬਾਨੀ,
ਕਹਾਂ ਕਹਾਨੀ।
ਜੋ ਕਿਛ ਆਵੇ ਏਸ ਜ਼ਬਾਨੀ,
ਵਹੀ ਗਨੀਮਤ ਸਾਨੀ,
ਦੁਹੀ ਜਹਾਨੀ।

—੦—

# "ਇਕ ਮੰਗ"

"ਪਰਤਾਪ ਗੁਰੂ ਦੀਆਂ ਸਿਫਤਾਂ ਦੇ, ਮੈਂ ਗੀਤ ਬਣਾਂਦਾ ਬਣਾਂਦਾ ਜਾਂ॥
ਮੈਂ ਮੁਕ ਜਾਵਾਂ ਏਹ ਮੁਕ ਨ ਸਕਨ, ਮੈਂ ਨਿੱਤ ਸੁਣਾਂਦਾ ਸੁਣਾਂਦਾ ਜਾਂ॥"
ਏਹਦੇ ਕੀਤੇ ਪਰ ਉਪਕਾਰ ਜੇਹੜੇ, ਸੂਰਜ ਵਤ ਰੋਸ਼ਨ ਹੋ ਜਾਵਨ,
ਨਾਉਂ ਇਸਦਾ ਮੇਰੀ ਜ਼ਬਾਂ ਤੇ ਰਹੇ, ਨਿਤ ਏਹੀ ਧਿਆਂਦਾ ਧਿਆਂਦਾ ਜਾਂ॥
ਦਿਤੇ ਜੋ ਇਸਦੇ ਉਪਦੇਸ਼ ਸੋਹਣੇ, ਮੇਰੇ ਹਿਰਦੇ ਅੰਦਰ ਵਸ ਜਾਵਣ,
ਜੀਵਨ ਦੇ ਬਾਕੀ ਸਵਾਸਾਂ ਨੂੰ, ਮੈਂ ਲੇਖੇ ਲਾਂਦਾ ਲਾਂਦਾ ਜਾਂ॥
ਜਦ ਯਾਦ ਕਰਾਂ ਮੇਰੇ ਸੁਪਨਿਆਂ ਵਿਚ, 'ਜਗਜੀਤ ਗੁਰੂ, ਬਣ ਆ ਜਾਵੇ,
ਏਹਦੇ ਸੁੰਦਰ ਕੋਮਲ ਚਰਨਾਂ ਤੇ, ਮੈਂ ਏਹ ਸੀਸ ਨਿਵਾਂਦਾ ਨਿਵਾਂਦਾ ਜਾਂ॥
ਪਰਤਾਪ ਗੁਰਦੀਆਂ ਸਿਫਤਾਂ ਦੇ..........................................

ਇਕਬਾਲ ਸਿੰਘ ਮਨਚੰਦਾ ਬੈਂਕੋਕ(ਥਾਈਲੈਂਡ)

# ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਅਤੇ ਅਜ਼ਾਦੀ ਸੰਗਰਾਮ

## (ਸੰਨ ੧੯੯੯-ਸੰਨ ੧੯੫੯ ਈ:)

### ਪਿਛੋਕੜ—

- ਭਾਰਤ ਉਤੇ ਅੰਗਰੇਜ਼ਾਂ ਨੇ ਆਪਣੀ ਚਾਲਾਕੀ ਤੇ ਕੂਟਲਨੀਤੀ ਦੁਆਰਾ ਤਕ਼ਰੀਬਨ ੨੦੦ ਸਾਲ ਅਤੇ ਪੰਜਾਬ ਉਤੇ ਲਗਭਗ ੧੦੦ ਸਾਲ ਦੀ ਲੰਮੀ ਅਵਧੀ ਤਕ ਰਾਜ ਕੀਤਾ। ਜੁਲਾਈ ਸੰਨ ੧੭੯੯ ਤੋਂ ਮਾਰਚ ੧੮੪੯ ਸੰਨ ਤਕ ਪੰਜਾਬ ਉਤੇ ਮ: ਰਣਜੀਤ ਸਿੰਘ ਅਤੇ ਉਸਦੇ ਖਾਨਦਾਨ ਦਾ ਰਾਜ ਰਿਹਾ। ਇਸ ਉਪ੍ਰੰਤ ਸਿਖ ਲੀਡਰਾਂ ਦੀ ਆਪਸੀ ਫੁਟ ਦੇਸ਼ ਗਦਾਰੀ ਕਾਰਣ ਪੰਜਾਬ ਅੰਗਰੇਜ਼ਾਂ ਦੇ ਅਧੀਨ ਹੋ ਗਿਆ। ਜਦੋਂ ਸਾਰੇ ਭਾਰਤ 'ਚ ਸੰਨ ੧੮੫੦ ਦਾ ਕਰਾਂਤੀ ਅੰਦੋਲਨ ਚਲਿਆ ਤਾਂ ਸਿਖਾਂ ਨੇ ਇਸ ਕੌਮੀ ਅੰਦੋ-ਲਨ'ਚ ਭਾਗ ਨਾ ਲੈਕੇ ਸਾਰੀ ਸਿਖ ਕੌਮ ਦੇ ਮਥੇ ਦੇਸ਼ ਗਦਾਰੀ ਦਾ ਕਲੰਕ ਲਗਾ ਦਿਤਾ। ਉਸ ਸਮੇਂ ਸਗੋਂ ਸਿਖਾਂ ਨੇ ਅੰਗਰੇਜ਼ਾਂ ਦਾ ਡਟਕੇ ਸਾਥ ਦਿਤਾ। ਜੇਕਰ ਪੰਜਾਬ ਦੇ ਸਿਖ ਉਸ ਸਮੇਂ ਅੰਗਰੇਜ਼ਾਂ ਦਾ ਸਾਥ ਨਾ ਦੇਕੇ ਕੌਮੀ ਅੰਦੋਲਨ ਚ ਭਾਗ ਡਟਕੇ ਲੈਂਦੇ ਤਾਂ ਇਤਿਹਾਸ ਹੋਰ ਹੀ ਹੁੰਦਾ। ਅੰਗਰੇਜ਼ ਉਦੋਂ ਹੀ ਭਾਰਤ ਚੋਂ ਨਿਕਲ ਗਏ ਹੁੰਦੇ। ਪਰ ਸਿਖਾਂ ਦੇ ਇਸ ਦੇਸ਼ ਗਦਾਰੀ ਦੇ ਕਲੰਕ ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਜਲਦੀ ਹੀ ਧੋ ਦਿਤਾ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਕੁਝ ਸਾਲ ਮਹਾਰਾਜਾ ਰਣਜੀਤ ਸਿੰਘ ਦੀ ਫੌਜ ਕੰਵਰ ਨੌ ਨਿਹਾਲ ਸਿੰਘ ਦੀ ਪਲਟਨ'ਚ ਨੌਕਰੀ ਕਰਕੇ ਮੁਦਕੀ ਦੀ ਲੜਾਈ ਤੋਂ ਪਹਿਲਾਂ ਹੀ ਸ੍ਰੀ ਭੈਣੀ ਸਾਹਿਬ ਪਰਤ ਆਏ। ਆਪਜੀ ਨੇ ਸਿਖ ਲੀਡਰਾਂ ਦੀ ਫੁਟ ਅਤੇ ਗਦਾਰੀ ਭਾਂਪ ਲਈ ਸੀ, ਸੋ ਜਲਦੀ ਹੀ ਆਪਜੀ ਨੂੰ ਗੁਲਾਮੀ ਦਾ ਜੀਵਨ ਖਤਮ ਕਰਨਾ ਪਿਆ। ਇਹ ਸਭ ਕੁਝ ਦੇਖ ਆਪ ਜੀ ਨੇ ਸਿਖਾਂ ਚ ਧਾਰਮਿਕ ਸਮਾਜਿਕ ਅਤੇ ਰਾਜਨੀਤਕ ਚੇਤਨਤਾ ਲਿਆਉਣ ਲਈ ੧੩ ਅਪ੍ਰੈਲ ਸੰਨ ੧੮੫੭ ਨੂੰ ਸ੍ਰੀ ਭੈਣੀ ਸਾਹਿਬ ਚ ਮੁਰਝਾ ਚੁਕੀ ਸਿਖੀ ਨੂੰ ਮੁੜ ਸੁਰ-ਜੀਤ ਕੀਤਾ ਅਤੇ ਸੰਤ ਖਾਲਸੇ ਦੀ ਸਿਰਜਨਾ ਕੀਤੀ। ਥੋੜੇ ਸਮੇਂ ਚ ਹੀ ਲਖਾਂ ਸਿੰਘ ਸਜ ਗਏ। ਸੋ ਆਜ਼ਾਦੀ ਸੰਘਰਸ਼ ਦਾ ਬਿਗੁਲ ਵਜਾਇਆ ਗਿਆ ਅਤੇ ਗੁਰੂ ਰਾਮ ਸਿੰਘ ਜੀ ਅਤੇ ਉਨਾਂ ਦੇ ਲਖਾਂ ਹਿੰਦੂ ਸਿਖ ਮੁਸਲਮਾਨ ਪੈਰੋਕਾਰ ਇਸ ਰਾਜਨੀਤਕ ਸੰਗ੍ਰਾਮ ਚ ਸਰਗਰਮੀ ਨਾਲ ਤਦ ਤਕ ਹਿਸਾ ਲੈਂਦੇ ਰਹੇ, ਜਦੋਂ ਤਕ ਅੰਗਰੇਜ਼ ਭਾਰਤ ਨੂੰ ਛਡ ਨਹੀਂ ਗਏ। ਸ੍ਰੀ ਸਤਿਗੁਰੂ ਜੀ ਨੇ ਅੰਗਰੇਜ਼ੀ ਸਰਕਾਰ ਵਿਰੁਧ ਨਾ-ਮਿਲਵਰਤਨ ਦੀ ਲਹਿਰ ਚਲਾਈ ਅਤੇ ਇਹ ਲਹਿਰ ਪਿੰਡ-ਪਿੰਡ ਘਰ ਘਰ ਪੁਜੀ। ਅੰਗਰੇਜ਼ ਤੜਪ ਉਠੇ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਚਲਾਈ ਹੋਈ ਨਾ-ਮਿਲਵਰਤਣ ਲਹਿਰ ਮੁਕਾਰ ਅੰਗਰੇਜ਼ੀ ਵਿਰੁਧ ਬਹੁਤ ਹੀ ਕਾਰਗਾਰ ਸਿਧ ਹੋਈ। ਨਾਮਧਾਰੀਆਂ ਨੇ ਇਸਨੂੰ ਵਧ ਚੜਕੇ ਜਾਨਾਂ ਜੋਖਮ'ਚ ਪਾਕੇ ਵੀ ਅਪਣਾਇਆ ਤੇ ਪ੍ਰਚਾਰ ਕੀਤਾ। ਸੁਤੀ ਆਮ ਜਨਤਾ ਨੂੰ ਹਲੂਣਿਆ। ਇਸ ਲਹਿਰ ਦੀਆਂ ਧੁੰਮਾਂ ਲੰਡਨ ਤੀਕ ਪੁਜੀਆਂ ਅਤੇ ਸਰਕਾਰ ਨੇ ਇਸ ਲਹਿਰ ਨੂੰ ਨੇਸਤੋਨਬੂਦ ਕਰਨ ਹਿਤ ਆਪਣਾ ਰਾਜ ਬਚਾਉਣ ਲਈ ਸੈਂਕੜੇ ਹੀ ਨਾਮਧਾਰੀਆਂ ਨੂੰ ਤੋਪਾਂ ਅਗੇ ਉਡਾ ਫਾਂਸੀਆਂ ਤੇ ਲਟਕਾ ਕਾਲੇ ਪਾਣੀ ਭੇਜ ਉਮਰ ਭਰ ਜੇਲਾਂ'ਚ ਹੀ ਅਮਾਣਵੀਯ ਅਤਿਆਚਾਰ ਕਰ ਅਤੇ ਕਈਆਂ ਨੂੰ ਸਮੁੰਦਰਾਂ ਦੇ ਪਾਣੀਆਂ ਚ ਡੋਬਕੇ

ਸ਼ਹੀਦ ਕੀਤਾ ਗਿਆ। ਇਹ ਇਕ ਅਪਣੇ ਆਪ ਨੂੰ ਪੜੀ ਲਿਖੀ, ਸਭਿਅਤ ਕੌਮ ਕਹਾਉਣ ਵਾਲੀ ਅੰਗਰੇਜੀ ਜਮਾਤ ਵਲੋਂ ਬਹੁਤ ਹੀ ਘਿਨੌਣਾ, ਮਨੁਖਤਾ ਤੋਂ ਗਿਰਿਆ ਅਤੇ ਸਭਿਆਹੀਣ ਕਾਂਡ ਸੀ। ਪਰ ਨਿਮਸ਼ਕਾਰ ਲਖ ਲਖ ਵਾਰ ਉਨਾਂ ਨਾਮਧਾਰੀ ਪ੍ਰਵਾਨਿਆਂ ਨੂੰ ਜਿਨਾਂ ਦੇਸ਼ ਹਿਤ ਆਪਣੀਆਂ ਜਾਨਾਂ ਦੀ ਰਤੀ ਪ੍ਰਵਾਹ ਨ ਕੀਤੀ, ਘਰਬਾਰ ਸਭ ਇਸ ਅਹੂਤੀ ਚ ਨਿਛਾਵਰ ਕਰ ਦਿਤੇ। ਨਾ-ਮਿਲਵਰਤਨ ਲਹਿਰ ਦੇ ਸੰਚਾਲਕ ਨਾਮਧਾਰੀ ਰਹਿਬਰ ਅੰਗਰੇਜ ਗੁਲਾਮੀ ਦੇ ਵਿਰੁਧ ਆਵਾਜ ਬੁਲੰਦ ਕਰਨ ਵਾਲੇ ਅਤੇ ਅਜ਼ਾਦੀ ਦੀ ਲਗਨ ਲਗਾਉਣ ਵਾਲੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਦੇਸ਼ ਨਿਕਾਲਾ ਦੇ ਇਸ ਆਜਾਦੀ ਹਿਤ ਜਲਾਈ ਜੋਤ ਨੂੰ ਬੁਝਾਉਣ ਦੇ ਕੇਈ ਜਤਨ ਕੀਤੇ ਗਏ। ਬਾਅਦ ਚ ਨਾਮਧਾਰੀਆਂ ਤੇ ਜੁਲਮ ਤਸ਼ਦਦਾਂ ਦੀ ਹਨੇਰੀ ਝੁਲੀ ਕੁਰਕੀਆਂ, ਝੂਠੇ ਮੁਕਦਮੇ ਬੇਮਿਸਾਲ ਤੁਹਮਤਾਂ ਲਗਾ ਲਗਾਕੇ ਤੰਗ ਕੀਤਾ ਗਿਆ। ਪਿੰਡ ਪਿੰਡ ਸ਼ਹਿਰ ਸ਼ਹਿਰ ਵਸਦੇ ਨਾਮਧਾਰੀਆਂ ਤੇ ਕਰੜੀਆਂ ਪਾਬੰਦੀਆਂ ਲਗ ਗਈਆਂ, ਮਿਲਕੇ ਬੈਠਣਾ ਬੰਦ ਹੋ ਗਿਆ, ਇਥੋਂ ਤੀਕ ਕਿ ਗੁਰਬਾਣੀ ਦੇ ਸਾਧਾਰਨ, ਅਖੰਡ ਪਾਠ ਕੀਰਤਨ ਆਦਿ ਤੇ ਵੀ ਪਾਬੰਦੀ ਲਗਾ ਦਿਤੀ ਕਿ ਨਾ ਇਹ ਮਿਲਕੇ ਬੈਠਣ ਤੇ ਨਾ ਹੀ ਅੰਗਰੇਜੀ ਸਰਕਾਰ ਵਿਰੁਧ ਕੁਝ ਸਲਾਹ ਮਸ਼ਵਰੇ ਕਰ ਸਕਣ।

ਨਾਮਧਾਰੀ ਕੇਂਦਰ ਸ੍ਰੀ ਭੈਣੀ ਸਾਹਿਬ ਨੂੰ ਪਾਣੀ ਹਾਂਡੇ ਤਕ ਪੁਟ ਤਲਾਸ਼ੀ ਲੈ ਡੇਰਾ ਲੁਟਿਆ ਗਿਆ ਅਤੇ ਗੁਰੂ ਹਰੀ ਸਿੰਘ ਜੀ, ਗੁਰੂ ਪ੍ਰਵਾਰ, ਸੂਬਿਆਂ, ਮੁਖੀਆਂ ਉਤੇ ਪਾਬੰਦੀਆਂ ਲਾਗੂ ਹੋ ਗਈਆਂ। ਪੁਲਿਸ ਦਾ ਪਹਿਰਾ ਸ੍ਰੀ ਭੈਣੀ ਸਾਹਿਬ ਦੇ ਹਰਿਮੰਦਰ ਦੀ ਡਿਊਢੀ ਅਗੇ ਲਗਾਂ ਦਿਤਾ ਗਿਆ। ਸੰਤ ਇੰਦਰ ਸਿੰਘ ਚਕਰਵਰਤੀ ਲਿਖਦੇ ਹਨ ਕਿ ਸੰਨ ੧੮੭੨ ਦੇ ਜਨਵਰੀ ਮਹੀਨੇ ਤੋਂ ਲੈਕੇ ਸੰਨ ੧੯੨੨ ਈ. ਤੀਕ ਗੁਰਦੁਆਰਾ ਸ੍ਰੀ ਭੈਣੀ ਸਾਹਿਬ ਦੀ ਦਰਸ਼ਨੀ ਡਿਉਢੀ ਅਗੇ ਹਕੂਮਤ ਵਲੋਂ ਛੋਟਾ ਠਾਣੇਦਾਰ ਤੇ ਦਸ ਸਿਪਾਹੀ ਜੋ ਸਾਰੇ ਦੇ ਸਾਰੇ ਚੁਣਕੇ ਜ਼ਾਲਮ ਤੇ ਤੁਅਸਬੀ ਮੁਸਲਮਾਨ ਹੀ ਭੇਜੇ ਜਾਂਦੇ ਸਨ, ਜੋ ਮਸੇ ਰੰਘੜਵਾਂਗ ਬੈਠੇ ਹੁਕਾ ਗੁੜ ਗੁੜਾਇਆ ਕਰਦੇ ਸਨ ਅਤੇ ਮਨ ਭਾਉਂਦਾ ਅਤਿਆਚਾਰ ਕਰਦੇ। ਗੁਰਦਵਾਰਾ ਸ੍ਰੀਭੈਣੀਸਾਹਿਬ ਅਪਣੇ ਪ੍ਰੀਤਮ ਗੁਰੂ ਹਰੀ ਸਿੰਘ ਜੀ ਦੇ ਦ੍ਰਸ਼ਨ ਕਰਨ ਆਉਂਦੇ ਸੈਂਕੜੇ ਗੁਰ ਸਿਖਾਂ ਚੋਂ ਕੇਵਲ ਦਸ ਸਿੰਘ ਸਿੰਘਨੀਆਂ ਦੇ ਨਾਮ ਗ੍ਰਾਮ ਆਦਿ ਦਾ ਪੂਰਾ ਪਤਾ ਲਿਖਕੇ ਅੰਦਰ ਜਾਣ ਦਿਤੇ ਜਾਂਦੇ। ਅਠੀਂ ਪਹਿਰੀਂ ਉਹ ਬਾਹਰ ਕਢਕੇ ਫਿਰ ਦੂਜੇ ਅੰਦਰ ਜਾਣ ਦਿਤੇ ਜਾਂਦੇ। ਇਹ ਸੰਮਤ ੧੯੨੯ ਤੋਂ ਸੰਮਤ ੧੯੯੦ ਦੇ ਚੇਤਰ ਤੀਕ ਇਵੇਂ ਹੀ ਰਿਹਾ ਸ੍ਰੀ ਭੈਣੀ ਸਾਹਿਬ ਦੀ ਹਦ ਅੰਦਰ ਮੇਲਾ ਲਗਾ ਰਹਿੰਦਾ ਸੀ। ਸ੍ਰੀ ਗੁਰੂ ਹਰੀ ਸਿੰਘ ਜੀ ਨੂੰ ਕੇਵਲ ਜੰਗਲ ਪਾਣੀ ਜਾਣ ਲਈ ਹੀ ਬਾਹਰ ਨਿਕਲਣ ਦਿਤਾ ਜਾਂਦਾ। ਪਰ ਪੁਲਸੀ ਧਾੜ ਫਿਰ ਵੀ ਪਿਛੇ ਪਈ ਰਹਿੰਦੀ। ਜੰਗਲ ਜਾਣ ਵੇਲੇ ਪਾਣੀ ਵਾਲੇ ਗੜਵੇ ਨੂੰ ਚੰਗੀ ਤਰਾਂ ਪੜਤਾਲ ਲਿਆ ਜਾਂਦਾ ਕਿ ਇਸ ਵਿਚ ਦੁਧ ਆਦਿਕ ਖਾਣ-ਪੀਣ ਵਾਲੀ ਚੀਜ਼ ਤਾਂ ਨਹੀਂ ਕਿਉਂਕਿ ਉਨਾਂ ਨੂੰ ਡਰ ਸੀ ਕਿ ਇਸੇ ਬਹਾਨੇ ਇਹ ਗੜਵੇ ਵਿਚ ਕੁਝ ਪਾਕੇ ਬਾਹਰ ਸਿੰਘਾਂ ਨੂੰ ਦੇਣ ਤਾਂ ਨਹੀਂ ਜਾ ਰਹੇ। ਨਾਮਧਾਰੀ ਸਿਖਾਂ ਨੂੰ ਸ੍ਰੀ ਭੈਣੀ ਸਾਹਿਬ ਦੇ ਆਲੇ ਦੁਆਲੇ ਦੇ ਪਿੰਡਾਂ ਦੇ ੪-੪ ਕੋਹਾਂ ਤੀਕ ਵੀ ਨਹੀਂ ਸੀ ਠਹਿਰਨ ਦਿਤਾ ਜਾਂਦਾ ਅਤੇ ਨਾ ਹੀ ਰਾਤ ਰਹਿ ਸਕਦੇ ਸਨ। ਸੰਨ ੭੨ ਤੋਂ ੧੯੨੨ ਤਕ ਦਾ ਅਰਸਾ ਕੋਈ ਥੋੜਾ ਜਿਹਾ ਸਮਾਂ ਨਹੀਂ। ਅਧੀ ਸਦੀ ਤੀਕ ਕਿਸੇ ਦੇ ਘਰ ਵਿਚ ਜਾਲਮ ਬੈਠੇ ਹਿਕ ਤੇ ਮੂੰਗ ਦਲਦੇ ਰਹਿਣ। ਸ੍ਰੀ ਸਤਿਗੁਰੂ ਹਰੀ ਸਿੰਘ ਜੀ ੨੭ ਸਾਲ ਹੋਲਾ ਨਾ ਕਰ ਸਕੇ ਸੀ। ੬ ਵਰ੍ਹੇ ਗੁਰੂ ਜੀ ਸ੍ਰੀ ਭੈਣੀ ਸਾਹਿਬ ਦੀ ਜੂਹ ਤੋਂ ਬਾਹਰ ਨਾ ਸੀ ਜਾ ਸਕੇ। ਪਰ ਨਾਮਧਾਰੀਆਂ ਦਾ ਕਸੂਰ ਕੀ ਸੀ? ਸਿਰਫ ਇਹੋ ਕਿ ਇਹਨਾਂ ਅੰਗਰੇਜ਼ ਦੀ ਗੁਲਾਮੀ ਦਾ ਜੂਲਾ ਗਲ ਪੁਆਉਣ ਤੋਂ ਇਨਕਾਰ ਕੀਤਾ ਸੀ ਅਤੇ ਭਾਰਤ ਦੀ ਆਜ਼ਾਦੀ ਲਈ ਕਦਮ ਪੁਟੇ ਸਨ।

ਇਹੋ ਜਿਹੇ ਘੋਰ ਅਤਿਆਚਾਰੀ ਮਾਹੌਲ'ਚ ਜਦੋਂ ਕਿ ਸ੍ਰੀ ਭੈਣੀ ਸਾਹਿਬ ਜੇਲ ਨਿਆਈ ਸੀ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ, ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਗ੍ਰਹਿ ਮਾਤਾ ਜੀਵਨ ਕੌਰ ਦੀ ਕੁਖੋਂ, ਚੇਤ ਵਦੀ ਤੀਜ ਸੰਮਤ ੧੯੫੬ ਬਿ. ਨੂੰ ਸ੍ਰੀ ਭੈਣੀ ਸਾਹਿਬ ਪ੍ਰਗਟੇ। ਅੰਗਰੇਜ਼ੀ ਸਰਕਾਰ ਵਲੋਂ ਕੁਝ ਨਰਮੀ ਹੋਈ,੧੦ ਸਿਖਾਂ ਨੂੰ ਇਜ਼ਾਜ਼ਤ ਲੈ ਅੰਦਰ ਜਾਣ ਦੀ ਨੀਤੀ ਮਨਸੂਖ ਹੋਈ ਅਤੇ ਸੰਗਤਾਂ ਨੂੰ ਸਤਿਗੁਰੂ ਜੀ ਦੇ ਦਰਸ਼ਨ ਹੋਣ ਲਗੇ ਤਾਂ ਸੰਗਤਾਂ ਨੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਵਡੇ ਪ੍ਰਤਾਪ ਵਾਲਾ ਜਾਣ, ਬੰਦੀ ਛੋੜ ਕਿਹਾ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਬਚਪਨ'ਚ ਹੋਸ਼ ਆਉਂਦੀ ਨਾਲ ਜਿਵੇਂ ਜਿਵੇਂ ਆਪਣੇ ਸੁਨਹਿਰੀ ਇਤਿਹਾਸ ਬਾਰੇ ਜਾਣਕਾਰੀ ਹੁੰਦੀ ਗਈ, ਤਿਵੇਂ ਤਿਵੇਂ ਨਾਲ ਹੀ ਅੰਗਰੇਜ਼ ਗੁਲਾਮੀ ਦਾ ਇਹਸਾਸ ਵੀ ਹੋਣ ਲਗਾ।

## ਬਚਪਨ 'ਚ ਹੀ ਬਗਾਵਤ

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਬਚਪਨ ਅਤਿ ਕਰੜੀਆਂ ਪਾਬੰਦੀਆਂ ਚੋਂ ਲੰਘਿਆ ਪਰ ਜਿਉਂ ਜਿਉਂ ਆਪ ਕੁਝ ਵਡੇ ਹੁੰਦੇ ਗਏ ਪੁਲਿਸ ਅਤੇ ਫਰੰਗੀ ਦੇ ਜੁਲਮਾਂ ਤੋਂ ਤੰਗ ਆਉਣ ਲਗ ਪਏ। ਬਚਪਨ 'ਚ ਹੀ ਗੁਲਾਮੀ ਦਾ ਇਹਸਾਸ ਹੋਇਆ ਕਿ ਪੁਲਿਸ ਆਪਣੀ ਮਰਜ਼ੀ ਮੁਤਾਬਿਕ ਕੰਟਰੋਲ ਕਰਦੀ ਸੀ, ਅਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਬਹੁਤੀ ਵਾਰ ਆਪਣੀ ਮਰਜ਼ੀ ਨਾਲ ਤੁਰਨ ਫਿਰਨ ਜਾਂ ਕੰਮ ਆਦਿ ਨਹੀਂ ਸੀ ਕਰਨ ਦਿੰਦੀ। ਇਹਨਾਂ ਗਲਾਂ ਦਾ ਅਸਰ ਮਾਸੂਮ ਦਿਲ ਤੇ ਡੂੰਘੀ ਤਰਾਂ ਹੋਇਆ ਪਰ ਸੂਲਾਂ ਜੰਮਦੀਆਂ ਦੇ ਤਿਖੇ ਮੂੰਹ ਹੁੰਦੇ ਅਨੁਸਾਰ ਸ੍ਰੀ ਸਤਿਗੁਰੂ ਜੀ ਨੇ ਵੀ ਬਹੁਤ ਵਾਰ ਇਹੋ ਜਿਹੇ ਕੰਮ ਕੀਤੇ ਕਿ ਮਾਤਾ ਜੀ ਨੂੰ ਸਿਪਾਹੀਆਂ ਆਦਿ ਨੂੰ ਇਨਾਂ 'ਚ ਅੰਗਰੇਜ਼ੀ ਸ੍ਰਕਾਰ ਵਿਰੁਧ ਬਗਾਵਤ ਨਜ਼ਰ ਆਉਂਦੀ।

ਸ੍ਰੀ ਸਤਿਗੁਰੂ ਜੀ ਬਚਪਨ'ਚ ਹੀ ਕੌਡੀ ਖਿਦੋ ਖੂੰਡੀ ਘੋੜ ਸਵਾਰੀ ਆਦਿ ਖੇਡਾਂ ਹਾਣੀਆਂ ਨਾਲ ਮਿਲ ਖੇਡਦੇ ਪਰ ਹਾਣੀਆਂ ਸਮੇਤ ਅੰਦਰ ਮੰਦਰ'ਚ ਨਾ ਸੀ ਜਾ ਸਕਦੇ ਕਿਉਂਕਿ ਸਿਪਾਹੀ ਕਈ ਮੁੰਡੇ ਰੋਕ ਲੈਂਦੇ ਅਤੇ ਇਤਰਾਜ਼ ਕਰਦੇ। ਇਹਨਾਂ ਗਲਾਂ ਦਾ ਆਪ ਨੂੰ ਬਹੁਤ ਅਹਿਸਾਸ ਹੁੰਦਾ। ਇਸੇ ਕਰਕੇ ਗਲੀ ਉਪਰ ਪੁਲ ਬਣਵਾਇਆ ਅੰਦਰ ਜਾਣ ਨੂੰ ਪਰ ਉਸ ਉਤੋਂ ਵੀ ਲੰਘਣਾ ਬੰਦ ਕਰ ਦਿਤਾ ਗਿਆ ਸੰਤ ਸੰਤੋਖ ਸਿੰਘ ਜੀ ਨੇ ਸਤਿਗੁਰੂ ਬਿਲਾਸ 'ਚ ਲਿਖਿਆ ਹੈ-"ਗਲੀ ਪਰ ਪੁਲ ਸੀ। ੧੯੫੮ ਸੰ: ਫਰੰਗੀ ਆਇਆ। ਦਾਨ ਸਿੰਘ ਕਿਹਾ ਸਾਹਿਬ- ਜ਼ਾਦੇ ਪਰਤਾਪ ਸਿੰਘ ਦਾ ਓਸ ਤੇ ਆਸਣ ਹੈ। ਤੇ ਜਾਣ ਵਾਸਤੇ ਪਾਇਆ ਹੈ। ਜੋ ਪਹਿਲੇ ਛਤੀਰ ਸੀ ਟੁਟ ਗਿਆ ਸੀ। ਹੁਣ ਲਟੈਣ ਪਾਈ ਹੈ। ਹੌਲਦਾਰ ਦੇ ਸਿਖਾਏ ਫਰੰਗੀ ਕਿਹਾ, ਸਿੰਘ ਲੰਘਣ ਨੂੰ ਬਣਾ- ਇਆ ਹੈ। ਇਹ ਕਹਿ ਰੋਕ ਦਿਤਾ। "ਅਗੇ ਹੋਰ ਲਿਖਦੇ ਹਨ-" ਮਹਾਰਾਜ ਪਰਤਾਪ ਸਿੰਘ ਤੇ ਮਹਾਰਾਜ ਨਿਹਾਲ ਸਿੰਘ ਏਕ ਮੁੰਡੇ ਕੋ ਬਚਾਲੇ ਦੇ ਚਲੇ ਅੰਦਰ ਨੂੰ। ਤੁਰਕ ਨੇ ਮੁੰਡਾ ਅੰਦਰ ਨਾ ਜਾਣ ਦੀਆ। ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਇਕ ਦਿਨ ਅਪਣੇ ਹਾਣੀਆਂ ਸਮੇਤ ਬਚਨ ਬਿਲਾਸ ਕਰਦੇ, ਹਸਦੇ ਖੇਡਦੇ ਗਲੀ ਵਿਚੋਂ ਆ ਰਹੇ ਸਨ ਤਾਂ ਇਕ ਤੁਰਕ ਸਿਪਾਹੀ ਕਿਹਾ, ਪਿਛੇ ਨੂੰ ਪਰਤ ਜਾਓ ਸਤਿਗੁਰੂ ਜੀ ਉਸ ਨੂੰ ਕਿਹਾ ਹਟ ਅਗੋਂ। ਉਹ ਨਾ ਹਟਿਆ ਤਾਂ ਧਕਾ ਮਾਰ ਪਰੇ ਕਰ ਸਭ ਸਾਥੀ ਹਾਣੀਆਂ ਸਮੇਤ ਉਸੇ ਹੋਂ ਚ ਹਸਦੇ ਖੇਡਦੇ ਬਾਹਰ ਨੂੰ ਚਲੇ ਗਏ। ਉਸ ਸਿਪਾਹੀ ਮਾਤਾ ਜੀਵਨ ਕੌਰ ਜੀ ਪਾਸ ਸ਼ਿਕਾਇਤ ਕੀਤੀ ਕਿ ਤੁਹਾਡੇ ਵਡੇ ਪੁਤ੍ਰ ਮੇਰੀ ਕਈਆਂ ਦੇ ਸਾਹਵੇਂ ਧਕਾ ਮਾਰ ਹਤਕ ਕੀਤੀ ਹੈ। ਨਾਲ ਹੀ ਬੜੇ ਕਰੜੇ ਬਚਨ ਸੁਣਾਏ ਕਿ ਅਸੀਂ ਆਪ ਦਾ ਬੜਾ ਲਿਹਾਜ਼ ਕਰਦੇ ਹਾਂ। ਕਈ ਸਿਖਾਂ ਨੂੰ ਵਧ ਅੰਦਰ ਆਉਣ ਦਿੰਦੇ ਹਾਂ। ਜਿਵੇਂ ਉਪਰੋਂ ਕਰੜਾ ਹੁਕਮ ਹੈ ਜੇ ਤਿਵੇਂ ਵਰਤੀਏ ਤਾਂ ਤੁਹਾਨੂੰ ਬਹੁਤ ਤੰਗੀ ਹੋਵੇ। ਜੇ ਕਿਸੇ ਨੂੰ ਅਠਾਂ ਪਹਿਰਾਂ ਤੋਂ ਬਿਨਾਂ ਬੰਨੇ ਨਾ ਨਿਕਲਣ ਦੇਈਏ। ਮੈਂ ਬੜਾ ਜੇਰਾ ਕਰ ਰਖਿਆ ਹੈ। ਏਦੂੰ ਅਗੇ ਨਹੀਂ ਜਰਾਂਗਾ

ਮਾਤਾ ਜੀ ਉਸਨੂੰ ਧੀਰਜ ਦਿਤੀ ਤੇ ਕਿਹਾ ਕਿ ਸਾਹਿਬਜ਼ਾਦਿਆਂ ਨੂੰ ਮੈਂ ਸਮਝਾਵਾਂਗੀ ਕਿ ਅਗੇ ਤੋਂ ਇਵੇਂ ਨਾ ਕਰਨ। ਮਾਤਾ ਜੀ ਘਰ ਆਇਆ ਨੂੰ (ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ) ਘੂਰਿਆ ਤੇ ਧੱਪਾ ਭੀ ਉਗਰਿਆ। ਕਿਹਾ ਕਿ ਤੂੰ ਅਜ ਸਿਪਾਹੀ ਨੂੰ ਧਕਾ ਮਾਰ ਮੈਨੂੰ ਭਾਰਾ ਉਲਾਂਭਾ ਦਵਾਇਆ ਹੈ।

ਸ੍ਰੀ ਸਤਿਗੁਰੂ ਜੀ ਮਾਤਾ ਜੀ ਨੂੰ ਕਿਹਾ ਤੁਸੀਂ ਭਾਵੇਂ ਮੈਨੂੰ ਮਾਰ ਲਓ ਤਾਂ ਵੀ ਰਤਾ ਤਕਲੀਫ ਨਹੀਂ ਹਿਰਦੇ ਨੂੰ ਹੋਣੀ। ਪਰ ਜਦ ਇਹ ਸਿਪਾਹੀ ਮੇਰੇ ਹਾਣੀਆਂ ਨੂੰ ਮੇਰੇ ਨਾਲ ਅੰਦਰ ਆਉਂਦਿਆਂ ਦੇਖ ਰੋਕਦੇ ਹਨ ਤਾਂ ਮੈਨੂੰ ਬਹੁਤ ਔਖ ਹੁੰਦਾ ਹੈ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਸਿਆ ਕਰਦੇ ਕਿ ਗੁਰੂ ਹਰੀ ਸਿੰਘ ਜੀ ਦਾ ਸੁਭਾ ਤੇ ਮਨ ਤਾਂ ਚੁਪ, ਸ਼ਾਂਤ ਤੇ ਭਜਨ ਕਰਨ ਵਿਚ ਹੀ ਲਗਾ ਰਹਿੰਦਾ ਸੀ ਤੇ ਮਾਤਾ ਜੀ ਨੂੰ ਬਹੁਤ ਜਤਨ ਸਿੰਘਾਂ ਤੇ ਸਿਪਾਹੀਆਂ ਦੇ ਵਿਚਾਲੇ ਹੁੰਦੇ ਵਰਤਾਓ ਬਾਬਤ ਕਰਨੇ ਪੈਂਦੇ। ਮੈਨੂੰ ਕਚੀਚੀਆਂ ਤਾਂ ਬਹੁਤ ਚੜ੍ਹਦੀਆਂ ਸੀ, ਪਰ ਅਜੇ ਅੰਞਾਣਾਂ ਸਾਂ, ਸੋ ਚੁਪ ਰਹਿ ਜਾਂਦਾ ਜਦੋਂ ਧਕਾ ਮਾਰ ਪਰੇ ਕਰਨ ਜੋਗਾ ਹੋਇਆ ਤਾਂ ਕੁਝ ਮਨ ਨੂੰ ਤਸਲੀ ਹੋਈ। ਮੇਰਾ ਜਦੋਂ ਭੀ ਵਸ ਚਲਿਆ ਮੈਂ ਪੁਲਿਸ ਨੂੰ ਇਥੋਂ ਉਠਾਵਾਂਗਾ। ਸ੍ਰੀ ਸਤਿਗੁਰੂ ਜੀ ਇਕ ਵੇਰ ਦਸਿਆ ਮੈਂ ਵਡੇ ਹਾਣੀਆਂ ਨੂੰ ਨਾਲ ਲੈ ਸ਼ਬਦ ਰਾਤ ਚੁਬਾਰੇ ਕੋਲ ਪੜ੍ਹਦਾ ਸਾਂ। ਸਿਪਾਹੀਆਂ ਕਿਹਾ ਕਿਉਂ ਮੁੰਡੇ ਸ਼ੋਰ ਪਾਉਂਦੇ ਹਨ। ਅਸੀਂ ਉਪਰ ਰਿਪੋਰਟ ਕਰਾਂਗੇ। ਇਹ ਅੰਗਰੇਜ਼ ਦੇ ਖਿਲਾਫ ਰਲ ਗਲਾਂ ਤੇ ਪ੍ਰਚਾਰ ਕਰਦੇ ਹਨ। ਮਾਤਾ ਜੀ ਸਵੇਰੇ ਸਿਖਾਂ ਹਥ ਭੇਜੀ ਜਿਹੀ ਢੋਲਕੀ ਵਿਖਾ ਪੁਲਸ ਸਾਹਵੇਂ ਝੁਕੀ ਤੇ ਮੈਨੂੰ ਕਿਹਾ ਤੁਸੀਂ ਐਵੇਂ ਹੀ ਸ਼ਬਦ ਜੋਟੀਆਂ ਦੇ ਪੜ੍ਹ ਲਿਆ ਕਰੋ। ਸਤਿਗੁਰੂ ਜੀ ਇਕ ਦਿਨ ਪੁਲਸ ਦੇ ਸਿਪਾਹੀਆਂ ਨੂੰ ਸੁਣਾ ਕਿਹਾ। ਤੁਸਾਂ ਮੇਰਾ ਉਤੋਂ ਆਉਣ ਜਾਣ ਵਾਲਾ ਪੁਲ ਭੀ ਹਟਵਾਇਆ ਏ ਤੇ ਗਲੀਆਂ ਵਿਚੋਂ ਭੀ ਰੋਕਦੇ ਹੋ ਮਾਤਾ ਜੀ ਭਾਵੇਂ ਮੈਨੂੰ ਮਾਰਨ ਪਰ ਮੈਂ ਤੁਹਾਡੀ ਧੌਂਸ ਨਹੀਂ ਸਹਿਣੀ।

ਇਸਤਰ੍ਹਾਂ ਦੀਆਂ ਰੋਜ਼ ਹੁੰਦੀਆਂ ਕਈ ਘਟਨਾਵਾਂ ਨੇ ਬਚਪਨ 'ਚ ਹੀ ਆਪ ਜੀ ਦੇ ਦਿਲ ਨੂੰ ਪ੍ਰੇਰਿਆ ਅਤੇ ਆਪ ਜੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਚਲਾਏ ਹੋਏ ਨਾ-ਮਿਲਵਰਤਨ ਵਾਲੇ ਮਾਰਗ ਤੇ ਦ੍ਰਿੜ ਹੋਕੇ ਅਗਾਂਹ ਵੱਧਦੇ ਗਏ ਅਤੇ ਅੰਗਰੇਜ਼ ਸਰਕਾਰ ਵਿਰੁਧ ਪ੍ਰੋਗ੍ਰਾਮ ਉਲੀਕਦੇ ਰਹਿੰਦੇ।

## ਪੰਥਕ ਜ਼ੁੰਮੇਵਾਰੀ—

ਆਪ ਜੀ ਹਾਲੀ ਬਚਪਨ ਤੋਂ ਜੁਆਨੀ 'ਚ ਪੈਰ ਧਰਿਆ ਹੀ ਸੀ ਕਿ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਜੇਠ ਵਦੀ ਦਸਵੀਂ ਸੰਮਤ ੧੯੬੩ ਬਿ: ਨੂੰ ਜੋਤੀਜੋਤ ਸਮਾ ਗਏ। ਉਸ ਵਕਤ ਆਪ ਮਸਾਂ ੧੭ ਕੁ ਵਰ੍ਹਿਆਂ ਦੇ ਹੀ ਸੀ। ਸੋ ਨਾਮਧਾਰੀ ਪੰਥ ਦੀ ਸਾਰੀ ਜ਼ਿੰਮੇਵਾਰੀ ਆਪ ਜੀ ਦੇ ਕੋਮਲ ਮੋਢਿਆਂ ਤੇ ਆ ਪਈ। ਪਰ ਆਪ ਜੀ ਘਬਰਾਏ ਜਾਂ ਡੋਲੇ ਨਹੀਂ ਸਗੋਂ ਤਕੜੇ ਹੋਕੇ ਸਾਰੀ ਸੰਗਤ ਨੂੰ ਇਕ ਸੁਚੱਜੀ ਸੇਧ ਦਿਤੀ ਅਤੇ ਸਯੋਗ ਨੀਤੀ ਨਾਲ ਦਲ ਦੇਸ਼-ਸੇਵਾ 'ਚ ਇਕ ਵੱਡਾ ਹਿੱਸਾ ਪਾਇਆ। ਭਾਰਤ ਨੂੰ ਆਜ਼ਾਦ ਕਰਾਉਣ ਹਿੱਤ, ਕੀਤੇ ਜਤਨਾਂ ਨੂੰ ਪੱਕੇ ਇਰਾਦੇ ਨਾਲ ਸਫਲ ਬਣਾਇਆ। ਉਸ ਸਮੇਂ ਦੇਸ਼ ਭਲਾਈ ਅਤੇ ਆਜ਼ਾਦੀ ਦਾ ਸੰਘਰਸ਼ ਕਰ ਰਹੀ ਕਾਂਗਰਸ ਪਾਰਟੀ ਅਤੇ ਹੋਰ ਦੇਸ਼ ਭਗਤਕ ਸੰਸਥਾਵਾਂ ਨੂੰ ਹਮੇਸ਼ਾਂ ਮੱਦਦ ਅਤੇ ਹੱਲਾਸ਼ੇਰੀ ਦਿੰਦੇ ਰਹੇ, ਅਤੇ ਯੋਗ ਅਗਵਾਈ ਕਰਦੇ ਰਹੇ।

ਗੁਰਗੱਦੀ ਤੇ ਸ਼ਸ਼ੋਭਿਤ ਹੋਣ ਤੋਂ ਕੁਝ ਸਾਲ ਬਾਅਦ ਹੀ ਅਸੂ ਦੇ ਮਹੀਨੇ ੧੯੭੧ ਬਿ: ੧੯੧੪ ਈ: ਸਤੰਬਰ 'ਚ 'ਬਜ-ਬਜ' ਘਾਟ ਤੇ ਅੰਗਰੇਜ਼ਾਂ ਵਲੋਂ 'ਕਾਮਾ-ਗਾਟਾ ਮਾਰੂ' ਜਹਾਜ਼ ਦੇ ਸਿੱਖ ਯਾਤਰੀਆਂ ਤੇ ਸ਼ੱਕ ਕੀਤਾ ਕਿ ਇਹ ਬਾਗੀ ਹਨ ਅਤੇ ਇਹਨਾਂ ਵਿਚ ਕੂਕੇ ਭੀ ਹਨ, ਗੋਲੀ ਚਲਾਈ ਸੀ। ਕਈ ਸਿਖ ਮਾਰੇ ਗਏ ਸਨ। ਇਹਨਾਂ ੪੦੦-੫੦੦ ਸਿੱਖ ਯਾਤਰੀਆਂ ਦੇ ਮੋਢੀ ਬਾਬਾ ਗੁਰਦਿਤ ਸਿੰਘ ਸਰਹਾਲੀ ਬੱਚ ਨਿਕਲੇ ਸਨ। ਇਹ ਸਭ ਯਾਤਰੀ ਕਨੇਡਾ ਉਤਰਨਾ ਚਾਹੁੰਦੇ ਸਨ ਪਰ ਬ੍ਰਿਟਸ਼ ਸੱਤਾ

ਨੇ ਵਿਰੋਧ ਕੀਤਾ, ਅਤੇ ਇਨ੍ਹਾਂ ਨੂੰ ਮਜ਼ਬੂਰਨ ਭਾਰਤ, ਕਲਕਤੇ ਆਉਣਾ ਪਿਆ, ਜਿਥੇ ਕਿ ਅੰਗਰੇਜ਼ਾਂ ਵਲੋਂ ਗੋਲੀ ਚਲਾਏ ਜਾਣ ਤੇ ਕਈ ਸਿਖ ਸ਼ਹੀਦ ਹੋਏ ਸਨ। ਭਾਰਤ ਵਿਚ ਅਤੇ ਬਾਹਰ ਦੇ ਦੇਸ਼ਾਂ ਦੇ ਸਿੱਖਾਂ 'ਚ ਰੌਲਾ ਪੈਣ ਕਾਰਨ ਗੋਰਿਆਂ ਨੇ ਗੁਰਦੁਆਰਿਆਂ ਤੇ ਤਖਤਾਂ ਤੋਂ ਲਿਖਵਾ ਛਪਵਾਇਆ ਸੀ ਸੀ ਕਿ "ਜੋ ਆ ਰਹੇ ਸੀ ਉਸ ਜਹਾਜ ਵਿਚ, ਉਹ ਸਿਖ ਨਹੀ, ਨਾ ਹਨ।"ਸ੍ਰੀ ਸਤਿਗੁਰੂ ਜੀ ਨੂੰ ਪੁਜਾਰੀ ਲੋਕਾਂ ਦੇ ਇਹ ਲਿਖਣ ਦਾ ਪਤਾ ਲਗਾ ਤਾਂ ਆਪ ਜੀ ਨੇ ਹੁਸ਼ਿਆਰਪੁਰ ਪੰਥ ਦੇ ਚੋਣਵੇਂ ਆਗੂ ਇਕੱਠੇ ਕਰ ਮਤਾ ਪਾਸ ਕੀਤਾ ਕਿ ਉਹ ਸਿਖ ਸਨ ਤੇ ਹਨ, ਜੋ ਕਾਮਾ-ਗਾਟਾ ਮਾਰੂ ਜਹਾਜ਼ ਤੇ ਆ ਰਹੇ ਸਨ। ਸਾਨੂੰ ਉਨ੍ਹਾਂ ਨਾਲ ਹਮਦਰਦੀ ਹੈ ਅਤੇ ਸਰਕਾਰ ਨੇ ਉਨ੍ਹਾਂ ਤੇ ਨਾਜਾਇਜ ਗੋਲੀ ਚਲਾਈ ਹੈ। ਭਾਵੇਂ ਅਖਬਾਰਾਂ ਵਾਲਿਆਂ ਅੰਗਰੇਜ਼ ਤੋਂ ਡਰਕੇ ਇਹ ਮਤੇ ਨਹੀਂ ਸਨ ਛਾਪੇ, ਪਰ ਸਰਕਾਰ ਦੇ ਖੁਫੀਆ ਨੌਕਰਾਂ ਨੇ ਇਹ ਪਾਸ ਹੋਏ ਮਤੇ ਅੰਗਰੇਜ਼ ਹਾਕਮਾਂ ਨੂੰ ਦਸੇ ਅਤੇ ਉਨ੍ਹਾਂ ਅੰਗਰੇਜ਼ ਹਾਕਮਾਂ ਇਹ ਲਿਖ ਰਖਿਆ ਕਿ ਗੁਰੂ ਪ੍ਰਤਾਪ ਸਿੰਘ ਜੀ ਭੀ ਉਸੇ ਗੁਰੂ ਰਾਮ ਸਿੰਘ ਜੀ ਦੀ ਕੁਲ ਅਤੇ ਪਿੰਡ ਚੋਂ ਹੈ, ਅਤੇ ਅੰਗਰੇਜ਼ੀ ਸਰਕਾਰ ਦਾ ਬਾਗੀ ਹੈ।

ਸੰਨ ੧੯੧੪ ਵਿਚ ਜਰਮਨਾਂ-ਅੰਗਰੇਜ਼ਾਂ ਦੀ ਲੜਾਈ ਨੇ ਵਿਸ਼ਵ-ਜੰਗ ਦਾ ਰੂਪ ਅਖਤਿਆਰ ਕੀਤਾ। ਡਿਪਟੀ ਕਮਿਸ਼ਨਰ ਲੁਧਿਆਣਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਕੋਲ ਪੁਜਾ ਅਤੇ ਮਦੱਦ ਲਈ ਬੇਨਤੀ ਕੀਤੀ ਕਿ ਆਪਣੇ ਜੁਆਨ ਫੌਜ ਵਿਚ ਭਰਤੀ ਕਰਵਾਓ। ਤਾਂ ਸਤਿਗੁਰੂ ਜੀ ਨੇ ਸਾਫ ਇਨਕਾਰ ਕਰ ਦਿਤਾ ਅਤੇ ਕਿਹਾ "ਮਦੱਦ ਕੇਹੀ, ਸ਼ੁਕਰ ਕਰੋ ਮੈਂ ਸਰਕਾਰ ਦੇ ਖਿਲਾਫ਼ ਨਹੀਂ ਬੋਲਦਾ।" ਤਾਂ ਉਹ ਇਹ ਕਹਿ ਚਲਾ ਗਿਆ ਕਿ ਅਸੀਂ ਸਭ ਜਾਣਦੇ ਹਾਂ ਕਿ ਤੁਸੀਂ ਕੂਕੇ ਹੋ। ਤੁਸੀਂ ਅੰਗਰੇਜ਼ ਨਾਲ ਮਿਲਵਰਤਨ ਨਹੀਂ ਕਰਦੇ। ਇਹ ਗੱਲ ਵੀਹਵੀਂ ਸਦੀ ਦੇ ਅਰੰਭ ਦੀ ਹੈ ਜਦੋਂ ਕਿ ਵੱਡੇ ਵੱਡੇ ਅਮੀਰ, ਰਿਆਸਤਾਂ ਦੇ ਮਾਲਕ ਸਰਦਾਰ, ਅਤੇ ਹੋਰ ਆਮ ਜਨਤਾ ਸਭ ਅੰਗਰੇਜ਼ਾਂ ਦੇ ਚੱਟੂ-ਬੱਟੂ ਸਨ। ਰਾਏ ਬਹਾਦੁਰੀ, ਸਰਦਾਰੀਆਂ, ਜ਼ੈਲਦਾਰੀ, ਨੰਬਰਦਾਰੀ, ਆਦਿ ਦੀ ਭੁਖ ਨੇ ਅੰਗਰੇਜ਼ਾਂ ਦੇ ਸਦਾ ਲਈ ਗੁਲਾਮ ਬਣਾ ਰਖਿਆ ਸੀ। ਫਿਰ ਇਸੇ ਹੀ ਸਮੇਂ ਨਾਮਧਾਰੀਆਂ ਨਾਲ ਹੋਈ ਸਖਤੀ, ਬਦ-ਸਲੂਕੀ ਦਾ ਨਜ਼ਾਰਾ ਸਭ ਦੇ ਸਾਹਮਣੇ ਸੀ, ਸੋ ਹਰ ਕੋਈ ਡਰਦਾ ਸੀ ਕਿ ਕਿਧਰੇ ਸਾਡਾ ਵੀ ਉਹੋ ਹਾਲ ਨਾ ਹੋਵੇ ਜੋ ਕੂਕਿਆਂ ਦਾ ਹੋਇਆ ਹੈ। ਸੋ ਅੰਗਰੇਜ ਪ੍ਰਸਤ ਸਰਦਾਰਾਂ, ਪੁਜਾਰੀਆਂ, ਮਹੰਤਾਂ ਤੇ ਆਮ ਸਿਖ ਵਿਦਵਾਨਾਂ ਨੇ ਅੰਗਰੇਜ਼ੀ ਸਰਕਾਰ ਦੀ ਚਾਪਲੂਸੀ ਕਰਨੀ ਜਾਰੀ ਰਖੀ ਅਤੇ 'ਜੁਗ-ਜੁਗ ਰਾਜ ਸਵਾਇਆ ਟੋਪੀ ਵਾਲੇ ਦਾ, ਆਦਿ ਪੜ੍ਹਨਾ ਸ਼ੁਰੂ ਕੀਤਾ। ਅੰਗਰੇਜ਼ ਰਾਜ ਦੇ ਲੰਮੇ ਸਮੇਂ ਬਣੇ ਰਹਿਣ ਵਾਸਤੇ ਗੁਰਦਵਾਰਿਆਂ 'ਚ ਅਰਦਾਸਾਂ ਹੋਣ ਲੱਗੀਆਂ। ਇਵੇਂ ਹੀ ਸੰਮਤ ੧੯੭੬ 'ਚ ਵੈਸਾਖੀ ਸਮੇਂ ਅੰਮ੍ਰਿਤਸਰ ਵਿਚ ਜਲ੍ਹਿਆਂ ਵਾਲਾ ਬਾਗ 'ਚ ਦੇਸ਼-ਭਗਤ, ਹਿੰਦੂ-ਸਿਖਾਂ, ਮੁਸਲਮਾਨਾਂ ਦਾ ਜਲਸਾ ਹੋਇਆ ਕਿ ਹਿੰਦੁਸਤਾਨੀਆਂ ਨੇ ਜਰਮਨਾਂ ਵਿਰੁਧ ਅੰਗਰੇਜ਼ਾਂ ਦਾ ਸਾਥ ਦਿਤਾ ਹੈ ਸੋ ਕੁਝ ਸਹੂਲਤਾਂ ਦਿਤੀਆਂ ਜਾਣ। ਪਰ ਜਨਰਲ ਅਡਵਾਇਰ ਨੇ ਗੋਲੀ ਚਲਾਵਾਕੇ ਹਜਾਰਾਂ ਬੇਦੋਸ਼ਾਂ ਨੂੰ ਮਰਵਾ ਦਿਤਾ। ਨਾਮਧਾਰੀਆਂ ਨੇ ਇਸ ਹੱਤਿਆ-ਕਾਂਡ ਦੀ ਜ਼ਬਰਦਸਤ ਨਿੰਦਾ ਕੀਤੀ ਜਦੋਂ ਕਿ ਆਮ ਗੁਰਦਵਾਰਿਆਂ 'ਚ ਅਡਵਾਇਰ ਦੀ ਸਲਾਘਾ ਕੀਤੀ ਜਾਈ।

ਇਹੋ ਜਿਹੇ ਸਮੇਂ ਜਦੋਂ ਕਿ ਨਾਮਧਾਰੀਆਂ ਦੇ ਕਖ ਵੀ ਵੈਰੀ ਬਣ ਚੁਕੇ ਸਨ, ਅੰਗਰੇਜ਼ਾਂ ਵਿਰੁਧ ਕਿਸੇ ਕਿਸਮ ਦੀ ਨੀਤੀ ਜਾਂ ਪ੍ਰੋਗ੍ਰਾਮ ਲੈਕੇ ਚਲਣਾ ਖਤਰੇ ਤੋਂ ਖਾਲੀ ਨਹੀਂ ਸੀ। ਪਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਅਨੇਕਾਂ ਹੀ ਕਸ਼ਟਾਂ ਦੀ ਪ੍ਰਵਾਹ ਨਾ ਕਰਦੇ ਹੋਏ ਦੇਸ਼-ਭਗਤੀ ਦੀ ਲਹਿਰ ਚਾਲੂ ਰਖੀ ਅਤੇ ਕਦਮ-ਕਦਮ ਤੇ ਸਫਲਤਾ ਪ੍ਰਾਪਤ ਕੀਤੀ। ਜੇਕਰ ਕਿਸੇ ਵੇਲੇ ਅੰਗਰੇਜ਼ਾਂ ਦੀ ਕਰੂਰ ਨੀਤੀ ਦਾ, ਜ਼ਾਲਮਾਨਾਂ ਵਿਹਾਰ ਦਾ ਸ਼ਿਕਾਰ ਵੀ ਨਾਮਧਾਰੀਆਂ ਨੂੰ ਜਾਂ ਸ੍ਰੀ ਸਤਿਗੁਰੂ ਜੀ ਨੂੰ ਹੋਣਾ ਪਿਆ ਤਾਂ ਪਿਛੇ

ਨਹੀਂ ਹਟੇ, ਸਗੋਂ ਡਟ ਕੇ ਮੁਕਾਬਿਲਾ ਕੀਤਾ। ਇਕ ਇਕ ਵਿਦਵਾਨ ਨੇ ਅੰਗਰੇਜ਼ੀ 'ਚ ਲਿਖਿਆ ਹੈ–

Diplomacy was tried in turn when force failed Guru Partap Singh and his followers refused to compro mise with alien power Through-out the national movement they were always discovered, thick in the battle and marched on under the leader ship of Guru Partap Singh. Britsh buillets and lathi-charges never saw them in their backturn"

੧੮੮੫ ਈ: 'ਚ ਕਾਂਗਰਸ ਦੀ ਸਥਾਪਨਾ ਤਾਂ ਹੋਈ ਸੀ, ਅੰਗਰੇਜ਼ੀ ਰਾਜ ਨੂੰ ਸਥਾਇਤ ਹਿਤ, ਪਰ ਇਸ ਸੰਸਥਾ 'ਚ ਕੁਝ ਇਹੋ ਜਿਹੇ ਦੇਸ਼–ਭਗਤ ਆ ਗਏ, ਜਿਨ੍ਹਾਂ ਨੇ ਇਸ ਦਾ ਰੁਖ ਹੀ ਬਦਲ ਦਿਤਾ। ਭਾਰਤ ਦੀ ਆਜ਼ਾਦੀ ਲਈ ਇਨ੍ਹਾਂ ਮੈਂਬਰਾਂ ਨੇ ਜਦੋ-ਜਹਿਦ ਕਰਨੀ ਸ਼ੁਰੂ ਕਰ ਦਿਤੀ ਅਤੇ ਏਨ੍ਹਾਂ ਨੂੰ ਪੂਰਾ ਪੂਰਾ ਸਮਰਥਨ ਮਿਲਿਆ ਨਾਮਧਾਰੀਆਂ ਦਾ। ਆਜ਼ਾਦੀ ਦੀ ਜਵਾਲਾ ਭੜਕਦੀ ਗਈ ਅਤੇ ਨਾਮ-ਧਾਰੀਆਂ ਨੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸੁਚੱਜੀ ਅਗਵਾਈ ਹੇਠ ਇਸ ਨੂੰ ਵੱਧ ਚੜ੍ਹਕੇ ਉਪ–ਰਲੀ ਸਿਖਰ ਤੇ ਪੁਚਾਇਆ। ਸ੍ਰੀ ਸਤਿਗੁਰੂ ਜੀ ਦੀ ਆਗਿਆ ਨਾਲ ਮਹਾਰਾਜ ਗੁਰਦਿਆਲ ਸਿੰਘ ਜੀ, ਮਹਾਰਾਜ ਨਿਹਾਲ ਸਿੰਘ ਜੀ, ਸੰਤ ਮੰਗਲ ਸਿੰਘ, ਨਿਧਾਨ ਸਿੰਘ ਜੀ ਆਲਿਮ, ਇੰਦਰ ਸਿੰਘ ਚੱਕਰ–ਵਰਤੀ, ਟਹਿਲ ਸਿੰਘ ਸਦੋਵਾਲੀਏ, ਅਣਖਾ ਸਿੰਘ ਦਾਤੇਵਾਲੀਏ, ਆਦਿ ਬਹੁਤ ਸਾਰੇ ਨਾਮਧਾਰੀ ਕਾਂਗਰਸ ਦੇ ਪ੍ਰੋਗਰਾਮਾਂ 'ਚ ਭਾਗ ਲੈਂਦੇ ਸਨ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਮਹਾਨ ਕ੍ਰਿਪਾ ਦੁਆਰਾ, ਮਹਾਰਾਜ ਗੁਰਦਿਆਲ ਸਿੰਘ ਜੀ ਦੇ ਪੁਰਸ਼ਾਰਥ ਸਦਕਾ 'ਸਤਿਜੁਗ' ਅਖਬਾਰ ਹਫਤਾਵਾਰੀ ਛਪਣ ਲੱਗਾ। ਇਸ ਵਿਚ ਅਤੇ ਹੋਰ ਅਖਬਾਰਾਂ 'ਚ ਨਾਮਧਾਰੀ ਵਿਦਵਾਨਾਂ ਦੇ ਲੇਖ ਕਿ ਕਿਵੇਂ ਅੰਗਰੇਜ਼ਾਂ ਨੇ ਇਸ ਕੌਮ ਤੇ ਅਤਿਚਾਰ ਕੀਤੇ ਅਤੇ ਕਰ ਰਹੇ ਹਨ, ਆਦਿ ਛਪਣੇ ਸ਼ੁਰੂ ਹੋ ਗਏ, ਜਿਸ ਨੂੰ ਪੜ੍ਹਕੇ ਕਾਂਗਰਸੀਆਂ ਅਤੇ ਹੋਰ ਲੋਕਾਂ ਤੇ ਚੰਗਾ ਅਸਰ ਹੋਇਆ। ਦੇਸ਼–ਆਜ਼ਾਦੀ ਸੰਗਰਾਮ 'ਚ ਜਿਨ੍ਹਾਂ ਜਿਨ੍ਹਾਂ ਦੇਸ਼–ਭਗਤਾਂ ਹਿੱਸਾ ਲਿਆ, ਕੁਰਬਾਨੀਆਂ ਦਿਤੀਆਂ, ਉਨ੍ਹਾਂ ਵਾਸਤੇ ਜਿਥੇ ਅੰਗਰੇਜ਼ੀ ਸਰਕਾਰ ਵਲੋਂ ਬਿਅੰਤ ਸਖਤੀਆਂ ਕੀਤੀਆਂ ਜਾਂਦੀਆਂ ਉਥੇ ਹੀ ਸ੍ਰੀ ਭੈਣੀ ਸਾਹਿਬ ਦੇ ਦਰਵਾਜ਼ੇ ਸਦਾ ਲਈ ਉਨ੍ਹਾਂ ਵਾਸਤੇ ਖੁਲੇ ਰਹਿੰਦੇ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਇਨ੍ਹਾਂ ਦੇਸ਼ ਭਗਤਾਂ ਦੀ ਹਰ ਤਰ੍ਹਾਂ ਮਦੱਦ ਕਰਦੇ ਰਹੇ। ਭਾਵੇਂ ਅੰਗਰੇਜ਼ ਹਾਕਮਾਂ ਨੂੰ ਸਭ ਖੁਫੀਆ ਰਿਪੋਰਟਾਂ ਮਿਲਦੀਆਂ, ਉਨ੍ਹਾਂ ਸ੍ਰੀ ਸਤਿਗੁਰੂ ਜੀ ਨੂੰ ਇਨ੍ਹਾਂ ਕੰਮਾਂ ਤੋਂ ਵਰਜਿਆ ਪਰ ਆਪ ਜੀ ਸਦਾ ਡਟੇ ਰਹੇ।

ਸਰਕਾਰ ਅੰਗਰੇਜ਼ੀ ਨੇ ਹਰ ਤਰ੍ਹਾਂ ਨਾਲ ਕੂਕਿਆਂ ਉਤੇ ਸਖਤੀਆਂ ਕੀਤੀਆਂ ਅਤੇ ਕਰਵਾਈਆਂ, ਪਰ ਇਹ ਸਦਾ ਅਡੋਲ ਰਹੇ ਅਤੇ ਮੰਜ਼ਿਲ ਵਲ ਵੱਧਦੇ ਗਏ। ੧੯੨੦ ਵਿਚ ਹੋਏ ਕਲਕੱਤਾ ਕਾਂਗਰਸ ਦੇ ਇਜਲਾਸ ਵਿਚ ਪੰਜਾਬ ਦੇ ਸਨਮਾਨਤ ਅਹੁਦੇਦਾਰਾਂ ਦੀ ਹੈਸੀਅਤ ਵਿਚ ਕੂਕਿਆਂ ਦੇ ਨੇਤਾ ਸ਼ਾਮਲ ਸਨ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ, ਮਹਾਰਾਜ ਗੁਰ–ਦਿਆਲ ਸਿੰਘ ਜੀ ਅਤੇ ਹੋਰ ਮੁਖੀਆਂ ਦੇ ਉਦੱਮ ਨਾਲ ਸੰਮਤ ੧੯੭੭ ਬਿ: ਦੀ ਪੰ[illegible] ਅਸੂ ਨੂੰ ਸ਼ਹੀਦਾਂ ਨਮਿਤ ਮੇਲਾ ਅੰਮ੍ਰਿਤਸਰ [illegible] ਕੀਤਾ ਗਿਆ। ਕਤਕ ਸੁ[illegible] [illegible] ਸ਼ਹੀਦਾਂ ਨਮਿਤ ਮੇਲਾ, ਲੁਧਿਆਣੇ [illegible] ਸ਼ਨੀਵਾਰ ਨੂੰ ਕੀਤਾ, ਅਤੇ [illegible] ਸ਼ਹੀਦੀ ਸਮਾਗਮਾਂ 'ਚ ਨਾਮਧਾਰੀ [illegible] ਕਾਂਗਰਸ ਦੇ ਮੈਂਬਰਾਂ ਨੇ ਜ਼ੋਰ–ਸ਼ੋਰ ਨਾਲ ਨਾਮ–ਧਾਰੀਆਂ ਉਤੇ ਅੰਗਰੇਜ਼ ਸਰਕਾਰ ਦੇ ਜ਼ੁਲਮਾਂ ਤੇ ਪਾਬੰਦੀਆਂ ਦਾ ਖੁਲ੍ਹਕੇ [illegible] ਕੀਤਾ, ਅਤੇ ਆਜ਼ਾਦੀ ਵਾਸਤੇ ਆਮ ਲੋਕਾਂ ਨੂੰ ਪ੍ਰੇਰਿਆ ਗਿਆ। ਮਲੇਰਕੋਟਲੇ ਹੋਏ ਨਾਮਧਾਰੀ [illegible] ਨਮਿਤ ਇਕ ਵੱਡਾ ਸਮਾਗਮ ਮੱਠੇ [illegible] ੭ ਮਾਘ ਸੰਮਤ ੧੯੭੭ ਨੂੰ ਕੀਤਾ [illegible] ਵਿਚ ਸਭ ਹਿੰਦੂ–ਮੁਸਲਮਾਨ – ਸਿਖ ਨਾਮਧਾਰੀ

ਦੇਸ਼-ਭਗਤਾਂ ਨੇ ਡੱਟਕੇ ਹਿੱਸਾ ਲਿਆ। ਨੇੜੇ-ਤੇੜੇ ਅਤੇ ਦੂਰ ਦੇ ਹਜ਼ਾਰਾਂ ਹੀ ਲੋਕ ਅਤੇ ਦੇਸ਼ ਭਗਤ ਲੀਡਰ ਫਿਲੌਰ ਪੁਜ ਗਏ। ਇਸ ਸਮਾਗਮ ਦੇ ਪ੍ਰਧਾਨ ਸ੍ਰੀ ਸੋਤਿਗੁਰੂ ਪ੍ਰਤਾਪ ਸਿੰਘ ਜੀ ਸਨ। ਇਸ ਕੌਮੀ ਸੰਮੇਲਨ ਦਾ ਜ਼ਿਆਦਾ ਪ੍ਰਭਾਵ ਸਿਆਸੀ ਅਤੇ ਸਰਕਾਰ ਵਿਰੋਧੀ ਸੀ। ਇਸ ਸਮਾਗਮ ਦੀ ਪੂਰੀ ਰਿਪੋਰਟ ੧੪ ਮਾਘ ਸੰਮਤ ੧੯੭੭ ਦੇ ਸਤਿਜੁਗ 'ਚ ਛਪੀ ਸੀ। ੧੭ ਤਾਰੀਖ (੧੭-੧੮-੧੯ ਜਨਵਰੀ ੧੯੨੯) ਨੂੰ ਦੁਪਹਿਰ ਤੋਂ ਬਾਅਦ ਸ੍ਰੀ ਮਹਾਰਾਜ ਗੁਰਦਿਆਲ ਸਿੰਘ ਜੀ, ਚੌਧਰੀ ਗੁਲਾਮ ਹੈਦਰ ਖਾਂ ਐਡੀਟਰ 'ਸਦਾਕਤ' ਲਾਹੌਰ, ਲਾਲਾ ਕੇਦਾਰ ਨਾਥ ਸਹਿਗਲ ਐਡੀਟਰ 'ਖਬਰਦਾਰ' ਲਾਹੌਰ, ਸੰਤ ਨਿਧਾਨ ਸਿੰਘ ਜੀ ਆਲਿਮ ਐਡੀਟਰ 'ਸਤਿਜੁਗ' ਲਾਹੌਰ, ਸੰਤ ਇੰਦਰ ਸਿੰਘ ਚਕ੍ਰਵਰਤੀ, ਪੰਡਿਤ ਅਮਰ ਸਿੰਘ ਜੀ ਅਤੇ ਸੰਤ ਅਣਖਾ ਸਿੰਘ ਜੀ ਸਨਖਤਰਾ ਫਿਲੌਰ ਪੁਜੇ। ਇਨ੍ਹਾਂ ਤੋਂ ਪਹਿਲਾਂ ਸਰਦਾਰ ਕਿਸ਼ਨ ਸਿੰਘ, ਸਰਦਾਰ ਸਰਦਾਰਾ ਸਿੰਘ ਜੀ ਐਡੀਟਰ 'ਖਾਲਸਾ ਅਖਬਾਰ ਲਾਹੌਰ' ਮਹਿਤਾ ਨੰਦ ਕਿਸ਼ੋਰ ਜੀ ਲਾਹੌਰ, ਮਹਾਤਮਾ ਨੰਦ ਗੋਪਾਲ ਅਰ ਲਾਲਾ ਮੁਨਸ਼ੀ ਰਾਮ (ਸਵਾਮੀ ਸ਼ਰਧਾ ਨੰਦ ਜੀ) ਸਵਰਾਜ ਆਸ਼ਰਮ ਆਦਿਕ ਨੇਤਾ ਅੰਮ੍ਰਿਤਸਰ ਪੁਜੇ ਹੋਏ ਸਨ, ਜੋ ਉਪਰੋਕਤ ਸਾਰੇ ਹੀ ਵਿਦਵਾਨ, ਲੀਡਰ ਜਦੋਂ ਫਿਲੌਰ ਪੁਜੇ ਤਾਂ ਹਜ਼ਾਰਾਂ ਦੀ ਤਾਦਾਦ 'ਚ ਲੋਕਾਂ ਵਲੋਂ ਬੇ-ਸ਼ੁਮਾਰ ਸੁਆਗਤ ਹੋਇਆ। ਸ਼ਾਮ ਨੂੰ ਚਾਰ ਕੁ ਵਜੇ ਦੇ ਕਰੀਬ ਲੁਧਿਆਣੇ ਤੋਂ ਸ੍ਰੀਸਤਿਗੁਰੂ ਪ੍ਰਤਾਪ ਸਿੰਘ ਜੀ ਭੀ ਫਿਲੌਰ ਪੁਜ ਗਏ। ਜਦੋਂ ਅੰਗਰੇਜ਼-ਅਫਸਰਾਂ ਨੂੰ ਇਸ ਪ੍ਰੋਗ੍ਰਾਮ ਦਾ ਪਤਾ ਲਗਾ ਤਾਂ ਉਨ੍ਹਾਂ ਨੇ ਸਮਾਗਮ ਦੇ ਅਰੰਭ ਤੋਂ ਪਹਿਲਾਂ ਹੀ ਸ੍ਰੀ ਸਤਿਗੁਰੂ ਜੀ ਨੂੰ ਉਥੇ ਜਾਣ ਤੋਂ ਰੋਕਣਾ ਚਾਹਿਆ ਪਰ ਸ੍ਰੀ ਸਤਿਗੁਰੂ ਜੀ ਨੇ ਇਸ ਪ੍ਰੋਗ੍ਰਾਮ 'ਚ ਵੱਧ ਚੜ੍ਹਕੇ ਹਿੱਸਾ ਪਾਇਆ ਅਤੇ ਪੁਜੇ। ਸ੍ਰੀ ਸਤਿਗੁਰੂ ਜੀ ਦਾ ਫਿਲੌਰ ਤੋਂ ਮੁਠੱਡਿਆਂ ਤੀਕ ਆਲੀਸ਼ਾਨ ਭਾਰੀ ਜਲੂਸ ਕਢਿਆ ਗਿਆ, ਜਿਸ ਵਿਚ ਕਈ ਹਜ਼ਾਰਾਂ ਦੀ ਗਿਣਤੀ 'ਚ ਲੋਕ ਹਿੰਦੂ-ਸਿਖ- ਮੁਸਲਮਾਨ ਸ਼ਾਮਲ ਸਨ। ਬੰਦੇ ਮਾਤਰਮ, ਅੱਲਾ-ਹੂ-ਅਕਬਰ, ਬੋਲੇ ਸੋ ਨਿਹਾਲ- ਸਤਿ ਸ੍ਰੀ ਅਕਾਲ ਦੇ ਆਕਾਸ਼ ਗੁੰਜਾਊ ਨਾਰਿਆਂ ਨਾਲ ਸਵਾਗਤ ਕੀਤਾ ਗਿਆ। ਇਸ ਭਾਰੀ ਇਕਤੱਰਤਾ 'ਚ ਸ੍ਰੀ ਸਤਿਗੁਰੂ ਜੀ ਵਲੋਂ ਐਡਰੈਸ ਪੜ੍ਹਿਆ ਗਿਆ ਜਿਸ ਵਿਚ ਮਲੇਰ ਕੋਟਲੇ ਦਾ ਖੂਨੀ-ਕਾਂਡ, ਬਾਈਕਾਟ ਲਹਿਰ ਸਤਿਗੁਰੂ ਰਾਮ ਸਿੰਘ ਜੀ ਅਤੇ ਸੂਬਿਆਂ ਦਾ ਜਲਾਵਤਨ ਹੋਣਾ, ਨਾਮਧਾਰੀ ਪੰਥ ਤੇ ਜ਼ੁਲਮਾਂ ਦੀ ਹਨੇਰੀ ਪਾਬੰਦੀਆਂ ਦੀ ਹੋੜ ਆਦਿ ਅਨੇਕਾਂ ਪਹਿਲੂਆਂ ਤੇ ਚਾਨਣਾ ਪਾਇਆ ਅਤੇ ਸ੍ਰੀ ਭੈਣੀ ਸਾਹਿਬ ਦੇ ਡੇਰੇ ਤੇ ਪੁਲੀਸ ਚੌਕੀ ਦਾ ਪਹਿਰਾ ਆਦਿ ਚੰਗੀ ਤਰਾਂ ਵਰਨਣ ਕੀਤਾ ਗਿਆ ਤਾਂ ਦੇਸ਼ ਭਗਤਾਂ ਦੇ ਰੌਂਗਟੇ ਖੜੇ ਹੋ ਗਏ। ਸ੍ਰੀ ਸਤਿਗੁਰੂ ਜੀ ਤੋਂ ਬਾਅਦ ਸੰਤ ਨਿਧਾਨ ਸਿੰਘ ਜੀ ਆਲਿਮ ਅਤੇ ਹੋਰ ਕਈ ਨੇਤਾਵਾਂ ਦੇ ਭਾਸ਼ਨ ਹੋਏ। ਮਹਾਰਾਜ ਗੁਰਦਿਆਲ ਸਿੰਘ ਜੀ ਨੇ ਵੀ ਅਪਣੇ ਭਾਸ਼ਨ ਚ ਆਮ ਜਨਤਾ ਨੂੰ ਜਿਥੇ ਆਪਣੇ ਤੇ ਹੋਏ ਜ਼ੁਲਮਾਂ ਬਾਰੇ ਦਸਿਆ ਉਥੇ ਹੀ ਉਹਨਾਂ ਲੋਕਾਂ ਨੂੰ ਅੰਗਰੇਜ਼ਾਂ ਵਿਰੁਧ ਇਕ-ਮੁਠ ਹੋਕੇ ਅਜਾਦੀ ਵਾਸਤੇ ਜੂਝਣ ਲਈ ਹਲੂਣਾ ਦਿਤਾ। ਇਸ ਸਮੇਂ ਦਾ ਹਾਲ ਸੰਤ ਕਾਲਾ ਸਿੰਘ ਜੀ ਨੇ ਇਵੇਂ ਵਰਨਣ ਕੀਤਾ ਹੈ।

"ਦੇਸ਼ ਭਗਤ ਸਭ ਹੀ ਚਲ ਆਏ।
ਸਭ ਨੇ ਗੁਰ ਨੂੰ ਸੀਸ ਨਿਵਾਏ।
ਰਾਮ ਭਜ ਦਤ ਹੈ ਪੰਡਿਤ ਜੋਈ।
ਕਰੇ ਬੰਦਨਾ ਗੁਰ ਨੂੰ ਸੋਈ।
ਤਿਆਗ ਮੂਰਤੀ ਗੋਕਲ ਚੰਦ।
ਕਰੀ ਆਣ ਗੁਰੂ ਚਰਨੀ ਬੰਦ।"

ਇਸ ਸਮਾਗਮ ਦਾ ਪ੍ਰਭਾਵ ਆਮ ਜਨਤਾ ਤੇ ਬਹੁਤ ਪਿਆ ਅਤੇ ਅੰਗਰੇਜ਼ਾਂ ਵਿਰੁਧ ਨਫਰਤ ਫੈਲ ਗਈ। ਸਨਖਤ੍ਰਾ ਤੇ ਹੁਸ਼ਿਆਰਪੁਰ ਵੀ ਭਾਰੀ ਕਾਨਫਰੰਸਾਂ ਹੋਈਆਂ। ਜਿਸ ਵਿਚ ਸ੍ਰੀ ਸਤਿਗੁਰੂ ਜੀ, ਮਹਾਰਾਜ ਗੁਰਦਿਆਲ ਸਿੰਘ ਜੀ ਤੇ ਹੋਰ ਵਿਦਵਾਨ ਮੁਖੀਆਂ ਨੇ ਵਧ ਚੜ੍ਹਕੇ ਭਾਗ ਲਿਆ। ਅੰਗਰੇਜ਼।

ਸਰਕਾਰ ਨੂੰ ਸ੍ਰੀ ਭੈਣੀ ਸਾਹਿਬ ਤੋਂ ਪੁਲਿਸ ਚੌਂਕੀ ਚੁਕਣ ਬਾਰੇ ਨੋਟਿਸ ਦਿਤੇ ਗਏ ਅਤੇ ਕੁਝ ਕੁ ਉਦਮਾਂ ਨਾਲ ੫੦ ਸਾਲ ਬਾਅਦ ਇਹ ਚੌਂਕੀ ਹਟਾਈ ਗਈ। ਚੌਂਕੀ ਹਟਾਏ ਜਾਣ ਦੀ ਨਕਲ ਇਵੇਂ ਹੈ—

ਡਿਪਟੀ ਕਮਿਸ਼ਨਰ ਆਫਿਸ
ਲੁਧਿਆਣਾ ਡਿਸਟ੍ਰਿਕਟ,
੧੨ ਮਈ ੧੯੨੩

ਮੁਕਰਮੀ ਗੁਰੂ ਸਾਹਿਬ ਸ਼ੌਕੇ ਖਿਦਮਾਤ.

ਗੌਰਮਿੰਟ ਆਲੀਆ ਨੇ ਚੌਂਕੀ ਭੈਣੀ ਆਲਾ ਕੀ ਪੁਲਿਸ ਹਟਾਨੇ ਕਾ ਫੈਸਲਾ ਫਰਮਾਇਆ ਹੈ। ਲੇਕਿਨ ਫਿਲਹਾਲ ਤਜ਼ਰਬਾ ਕੇ ਤੌਰ ਪਰ ਐਸਾ ਕੀਆ ਜਾਏਗਾ। ਅਗਰ ਗੁਰਦੁਆਰੇ ਕੇ ਪੁਜਾਰੀ ਯਾ ਯਾਤਰੀ ਲੋਗ ਫਿਰ ਕਿਸੀ ਕਿਸਮ ਕੀ ਮੁਜ਼ਰਰਾ ਉਠਾਏਂਗੇ ਯਾ ਬਦਮਾਸ਼ ਵ ਮਫਰੂਰ ਲੋਗੋਂ ਕੋ ਪਨਾਹ ਦੀ ਜਾਏਗੀ ਤੋ ਗੌਰਮਿੰਟ ਫਿਰ ਚੌਂਕੀ ਕਾਇਮ ਕਰਨੇ ਕੇ ਲੀਏ ਮਜ਼ਬੂਰ ਹੋਗੀ।

ਆਪ ਕਾ ਸਾਦਿਕ,
ਡੀ. ਸੀ. ਹਿਲਟਨ ਡਿਪਟੀ ਕਮਿਸ਼ਨਰ
ਲੁਧਿਆਣਾ

ਹਿਜ਼ ਹੋਲੀਨੈਸ ਮਹਾਰਾਜ ਪਰਤਾਪ ਸਿੰਘ,
ਭੈਣੀ ਸਾਹਿਬ, ਪੋਸਟ ਆਫਿਸ—ਹੀਰਾਂ
ਵਾਇਆ ਲੁਧਿਆਣਾ।

ਧਿਆਨ ਨਾਲ ਇਸ ਚਿਠੀ ਨੂੰ ਪੜਣ ਤੋਂ ਪਤਾ ਲਗ ਜਾਂਦਾ ਹੈ ਕਿ ਅੰਗਰੇਜ਼ ਦੇਸ਼ ਭਗਤ ਨਾਮਧਾਰੀ ਅਤੇ ਹੋਰ ਲੋਕਾਂ ਨੂੰ ਜੋ ਕਿ ਅਜ਼ਾਦੀ ਲਈ ਸੰਘਰਸ਼ ਕਰ ਰਹੇ ਸਨ, ਆਪਣੇ ਦਿਲ'ਚ ਕੀ ਖਿਆਲ ਰਖਦੇ ਸਨ। ਬਦਮਾਸ਼ ਵ ਮਫਰੂਰ ਉਦੋਂ ਦੇ ਦੇਸ਼ ਭਗਤਾਂ ਬਾਰੇ ਕਿਹਾ ਗਿਆ ਹੈ ਜੋ ਕਿ ਦੌੜ ਭਜ ਕਰਦੇ ਅੰਗਰੇਜ਼ ਸਰਕਾਰ ਤੋਂ ਬਚਦੇ ਸ੍ਰੀ ਭੈਣੀ ਸਾਹਿਬ ਆਉਂਦੇ ਰਹਿੰਦੇ ਸਨ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਨਾਮਧਾਰੀ ਦਰਬਾਰ ਦੀ ਵੀ ਸਥਾਪਨਾ ਕੀਤੀ ਤਾਂ ਕਿ ਧਾਰਮਿਕ ਅਤੇ ਦੇਸ਼ ਭਗਤੀ ਪ੍ਰੋਗ੍ਰਾਮਾਂ 'ਚ ਸੋਚ ਸਮਝ ਸੂਝ ਬੂਝ ਨਾਲ ਹਿਸਾ ਪਾਇਆ ਜਾਵੇ। ਸੰਮਤ ੧੯੭੯'ਚ ੪-੫-੬ ਮਾਘ ਨੂੰ ਮਲੇਰ ਕੋਟਲੇ ਹੋਏ ਸ਼ਹੀਦਾਂ ਨਮਿਤ ਪਿੰਡ ਸਿਆਹੜ 'ਚ ਇਕ ਵਡਾ ਸਮਾਗਮ ਕੀਤਾ ਗਿਆ,ਜਿਸ ਵਿਚ ਉਘੇ ਦੇਸ਼ ਭਗਤ ਲੀਡਰ ਪੁਜੇ ਅਤੇ ਅੰਗਰੇਜ਼ੀ ਸਰਕਾਰ ਵਿਰੁਧ ਤਕਰੀਰਾਂ ਹੋਈਆਂ। ਇਸਤੇ ਅੰਗਰੇਜ਼ੀ ਸਰਕਾਰ ਨੇ ਸਾਰੇ ਸਿਆਹੜ ਤੇ ੭੫੦੦ ਰੁਪਿਆ ਜੁਰਮਾਨਾ ਕੀਤਾ ਜੋ ਸਭ ਨੇ ਭਰਿਆ। ਆਲ-ਇੰਡੀਆ ਕਾਂਗਰਸ ਪਾਰਟੀ ਵਲੋਂ ਰਾਵੀ ਕੰਢੇ ਲਾਹੌਰ ਵਿਖੇ ੩੧ ਦਸੰਬਰ ੧੯੨੯ ਈ. ਤੇ ੧ ਜਨਵਰੀ ੧੯੩੦ ਨੂੰ ਇਕ ਮਹਾਨ ਇਜਲਾਸ ਹੋਇਆ। ਜਿਸ ਵਿਚ ਹਜਾਰਾਂ ਲਖਾਂ ਦੇਸ਼ ਭਗਤ ਵਤਨ ਪ੍ਰਸਤਾਂ ਨੇ ਭਾਗ ਲਿਆ। ਮਾਸਟਰ ਤਾਰਾ ਸਿੰਘ ਸ੍ਰ. ਗੁਰਦਿਤ ਸਿੰਘ ਤੇ ਹੋਰ ਸਿਖ ਲੀਡਰਾਂ ਨੇ ਭਾਗ ਲਿਆ। ਭਾਵੇਂ ਇਸ ਦੇਸ਼ ਭਗਤੀ ਸ਼ੋਸ਼ਨ ਚ ਸ੍ਰ. ਬਾਬਾ ਖੜਕ ਸਿੰਘ ਕਾਰਕੁਨ ਖਾਲਸਾ ਪੰਥ ਨੇ ਅੰਗਰੇਜ਼ਾਂ ਦੇ ਕਹੇ ਲਗਕੇ ਵਿਰੋਧਤਾ ਕੀਤੀ ਅਤੇ ਇਕ ਲਖ ਸਿਖਾਂ ਨੂੰ ਇਸ ਵਿਰੁਧ ਇਕਠਾ ਕਰਕੇ ਅੰਗਰੇਜ਼ ਰਾਜ ਦੀ ਸਿਫਤ ਕੀਤੀ ਪਰ ਮਾਸਟਰ ਤਾਰਾ ਸਿੰਘ ਬਾਬਾ ਗੁਰਦਿਤ ਸਿੰਘ ਤੇ ਹੋਰ ਸਿਖ ਨੇਤਾਵਾਂ ਨੇ ਇਹਨਾਂ ਨੂੰ ਦੇਸ਼ ਅਜ਼ਾਦੀ ਵਲ ਪ੍ਰੇਰਿਆ ਤਾਂ ਕਈ ਹਜਾਰਾਂ ਹੀ ਸਿਖ ਕਾਂਗਰਸ ਅਜਲਾਸ ਚ ਭਰਤੀ ਹੋ ਗਏ। ਇਸ ਮਹਾਨ ਇਕਠ ਚ ਸ੍ਰ. ਆਤਮਾ ਸਿੰਘ ਰਾਵਲ ਪਿੰਡੀ ਸ੍ਰ. ਦਇਆ ਸਿੰਘ, ਕਕੜ ਦੀ ਅਗਵਾਈ ਚ ਹਜਾਰਾਂ ਨਾਮਧਾਰੀ ਸਿੰਘਾਂ ਨੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੁਕਮ ਮੁਤਾਬਿਕ ਸ੍ਰੀ ਜਵਾਹਰ ਲਾਲ ਨਹਿਰੂ ਦੇ ਨਾਲ ਜਲੂਸ 'ਚ ਘੋੜਿਆਂ ਉਪਰ ਅਤੇ ਪੈਦਲ ਹਿੱਸਾ ਲਿਆ। ਸਾਰੇ ਇਕੱਠ ਦੇ ਲੰਗਰ ਦਾ ਪ੍ਰਬੰਧ ਸ੍ਰੀ ਸਤਿਗੁਰੂ ਜੀ ਵਲੋਂ ਸੀ। ਜਿਸ ਤੇ ਲੱਖਾਂ ਰੁਪਏ ਖਰਚ ਹੋਏ। ਜਦੋਂ ਹਜ਼ਾਰਾਂ ਦੀ ਤਾਦਾਦ 'ਚ ਅਕਾਲੀ ਸਿਖਾਂ ਨੇ ਇਸ ਇਜਲਾਸ 'ਚ ਆਉਣਾ ਮੰਨ ਲਿਆ ਤਾਂ, ਮਾਸਟਰ ਤਾਰਾ ਸਿੰਘ ਤੇ ਬਾਬਾ ਗੁਰਦਿਤ ਸਿੰਘ ਆਦਿ ਨੂੰ ਇਨ੍ਹਾਂ ਸਿਖਾਂ ਦੇ ਲੰਗਰ ਆਦਿ ਦੇ ਪ੍ਰਬੰਧ ਦਾ ਫਿਕਰ ਲਗਾ ਤਾਂ ਇਨ੍ਹਾਂ ਸ੍ਰੀ ਸਤਿਗੁਰੂ ਜੀ ਦੇ ਚਰਨਾਂ 'ਚ ਅਰਜ਼ ਕੀਤੀ ਕਿ ਹਜ਼ਾਰਾਂ ਅਸੀਂ ਲਿਆਉਂਦੇ ਹਾਂ,

ਤੇ ਲੰਗਰ ਆਪ ਜੀ ਤਿਆਰ ਕਰਵਾਓ। ਸ੍ਰੀ ਸਤਿਗੁਰੂ ਜੀ ਫੁਰਮਾਇਆ – ਮਾਸਟਰ ਜੀ ਭਾਂਵੇਂ ਇਕ ਲੱਖ ਅਕਾਲੀ ਲੈ ਆਵੇ, ਲੰਗਰ ਸਭ ਨੂੰ ਖੁਲ੍ਹਾ ਮਿਲੇਗਾ, ਪਰ ਟਸਦਾਂ ਅਸਾਂ ਨਹੀਂ ਲੈਣੀਆਂ। ਏਹ ਉਪ੍ਰੋਕਤ ਵੀਰਤਾ ਲਿਖਦੇ ਹੋਏ ਪ੍ਰਸਿੱਧ ਦੇਸ਼–ਭਗਤ ਕੌਮੀ ਆਗੂ ਸ੍ਰ. ਬਾਬਾ ਗੁਰਦਿਤ ਸਿੰਘ ਜੀ ਅਗੇ ਲਿਖਦੇ ਹਨ ਕਿ ਸੈਨੂੰ ਸ੍ਰੀ ਸਤਿਗੁਰੂ ਜੀ ਦੀ ਉਦਾਰਤਾ ਅੱਗੇ ਝੁਕਣਾ ਪਿਆ ਕਿਉਂ ਕਿ ਜੇਕਰ ਨਾਮਧਾਰੀਆਂ ਦਾ ਸ਼ਾਨਦਾਰ ਕੰਮ ਤੇ ਲੰਗਰ ਨਾ ਹੁੰਦਾ, ਬੇਤਾਜ ਬਾਦਸ਼ਾਹ ਦੇ ਹੁਕਮ ਅਨੁਸਾਰ ਉਥੇ ਕਿਸੇ ਸਿੱਖ ਦੀ ਸ਼ਕਲ ਨਹੀਂ ਦਿਸਣੀ ਸੀ ਸੋ ਤਮਾਮ ਹਿੰਦੁਸਤਾਨ ਦੇ ਨੁਮਾਇੰਦੇ ਸਿਖਾਂ ਬਾਰੇ ਇਹੀ ਖਿਆਲ ਲੈਕੇ ਜਾਂਦੇ ਕਿ ਪੰਜਾਬ ਵਿਚ ਸਿਖ ਹੈ ਹੀ ਨਹੀਂ, ਜੇ ਕੋਈ ਹੈ ਵੀ ਤਾਂ ਉਹ ਰਾਜਨੀਤੀ ਦੇ ਮੈਦਾਨ 'ਚ ਸਰਕਾਰ ਤੋਂ ਡਰਦੇ ਨਹੀਂ ਆਏ। ਲੇਕਿਨ ਆਫਰੀਨ ਹੈ ਨਾਮਧਾਰੀ-ਸੰਪਰਦਾ ਦੇ ਆਗੂ ਸ੍ਰੀ ਮਾਨ ਬਾਬਾ ਪ੍ਰਤਾਪ ਸਿੰਘ ਜੀ ਮਹਾਰਾਜ ਦੀ ਸਚੱਜੀ ਅਗਵਾਈ ਦੇ ਜਿਨ੍ਹਾਂ ਨੇ ਸਿਖਾਂ ਉਤੇ ਲੱਗਣ ਵਾਲੇ ਕਾਲੇ ਧੱਬੇ ਤੋਂ ਸਾਨੂੰ ਬਚਾ ਲਿਆ ਸੀ।

ਦੇਸ਼ ਪਿਆਰ ਤਾਂ ਪੰਜਾਬ 'ਚ ਸਿਖਾਇਆ ਹੀ ਨਾਮਧਾਰੀਆਂ ਨੇ ਹੈ। ਇਹ ਸਾਰੇ ਉਪ੍ਰੋਕਤ ਵੀਚਾਰ, ਇਸ ਇਜਲਾਸ ਦੇ ਪ੍ਰਬੰਧ ਮੁਤੱਲਿਕ ਸੰਨ ੧੯੩੪ ਚ' ਸਰਬ ਨਾਨਕ ਨਾਮ ਲੇਵਾ ਕਾਨਫਰੰਸ ਸ੍ਰੀ ਭੈਣੀ ਸਾਹਿਬ 'ਚ ਮਾਸਟਰ ਤਾਰਾ ਸਿੰਘ, ਬਾਬਾ ਗੁਰਦਿੱਤ ਸਿੰਘ ਜੀ, ਸ੍ਰ. ਤੇਜਾ ਸਿੰਘ ਭੁੱਚਰ ਆਦਿ ਅਕਾਲੀ ਲੀਡਰਾਂ ਨੇ ਸਾਰੀ ਸੰਗਤ ਦੇ ਸਾਹਮਣੇ ਵੀ ਆਪਣੀਆਂ ਤਕਰੀਰਾਂ 'ਚ ਕਹੇ। ਸ੍ਰ. ਗੁਰਬਖਸ਼ ਸਿੰਘ 'ਪ੍ਰੀਤਲੜੀ' ਦੇ ਐਡੀਟਰ ਲਿਖਦੇ ਹਨ– "ਮਹਾਰਾਜ ਪ੍ਰਤਾਪ ਸਿੰਘ ਜੀ ਇਸ ਵੱਡੀ ਸਿਫਤ ਵਿਚ ਜੁਗ–ਜੁਗ ਲਾਸਾਨੀ ਗਿਣੇ ਜਾਣਗੇ ਕਿ ਉਨ੍ਹਾਂ ਨੇ ਆਪਣੀ ਧਾਰਮਿਕ ਸੰਸਥਾ ਨੂੰ ਹਮੇਸ਼ਾਂ ਸਾਮਰਾਜ ਦਾ ਵਿਰੋਧੀ ਰਖਿਆ। ਕੀ ਸਾਡੇ, ਤੇ ਕੀ ਹੋਰ ਦੇਸ਼ਾਂ ਵਿਚੋਂ ਧਾਰਮਿਕ ਸੰਸਥਾਵਾਂ ਆਮ ਕਰਕੇ ਸਰਕਾਰ ਪੱਖੀ ਹੀ ਹੁੰਦੀਆਂ ਹਨ। ਸਾਡੇ ਦੇਸ਼ ਵਿਚ ਮਿਰਜ਼ਈ ਜਮਾਤ ਰਾਧਾ ਸੁਆਮੀ, ਦੇਵ–ਸਮਾਜ,ਚੀਫ ਖਾਲਸਾ ਦੀਵਾਨ ਆਦਿ ਅਜ਼ਾਦੀ ਦੇ ਸੰਗਰਾਮ ਤੋਂ ਨਾ ਸਿਰਫ ਅੱਡ ਹੀ ਰਹੇ ਹਨ, ਸਗੋਂ ਪ੍ਰਦੇਸੀ ਸਰਕਾਰ ਦੀਆਂ ਧਿਰਾਂ ਬਣੇ ਰਹੇ ਹਨ। ਪਰ ਨਾਮਧਾਰੀ ਕੱਟੜ ਧਰਮੀ ਹੁੰਦਿਆਂ ਹੋਇਆਂ ਵੀ ਸਰਕਾਰ ਤੋਂ ਬਾਗੀ ਰਹੇ ਹਨ। ਇਹਨਾਂ ਨੇ ਬੜੀਆਂ ਕੁਰਬਾਨੀਆਂ ਦਿਤੀਆਂ ਤੇ ਹਰ ਕੌਮੀ ਅੰਦੋਲਨ 'ਚ ਹਿੱਸਾ ਪਾਇਆ।

ਦੇਸ਼ ਦੀ ਸੁਤੰਤਰਤਾ ਦੇ ਇਸ਼ਕ ਦੀ ਨੀਂਹ ਤਾਂ ਮਹਾਰਾਜ ਰਾਮ ਸਿੰਘ ਜੀ ਨੇ ਧਰੀ ਸੀ, ਉਸ ਬੁਨਿਆਦ ਉਤੇ ਸ਼ਾਨਦਾਰ ਉਸਾਰੀ ਕਰਨ ਦਾ ਸਿਹਰਾ ਮਹਾਰਾਜ ਪ੍ਰਤਾਪ ਸਿੰਘ ਜੀ ਦੇ ਸਿਰ ਤੇ ਹੈ। ਸ੍ਰਕਾਰ ਕੂਕਿਆਂ ਨਾਲ ਬਾਗੀਆਨਾ ਸਲੂਕ ਹੀ ਕਰਦੀ ਰਹੀ ਪਰ ਮਹਾਰਾਜ ਪ੍ਰਤਾਪ ਸਿੰਘ ਜੀ ਨੇ ਅਸਰ ਭਰਪੂਰ ਸ਼ਖਸ਼ੀਅਤ ਦੀ ਤੁਫੈਲ ਆਪਣੇ ਪੰਥ ਨੂੰ ਚੜ੍ਹਦੀਆਂ ਕਲਾ ਵਿਚ ਰਖਿਆ ਤੇ ਫਿਰਕਾਦਾਰੀ ਦੀ ਛੂਹ ਤਕ ਨਹੀਂ ਲਗਣ ਦਿਤੀ। ਨਾਮਧਾਰੀ ਪੰਥ ਕਿਰਤੀਆਂ ਦਾ ਪੰਥ ਹੈ। ਆਪ ਦੇ ਪਿੰਡਾਂ ਵਿਚ ਲੜਾਈ, ਧਾਪੇ, ਚੋਰੀ ਚੁਕਾਰੀ ਵਿਚ ਇਹਨਾਂ ਦਾ ਨਾ ਅਨੋਖੀ ਘਟਨਾ ਸਮਝੀ ਜਾਂਦੀਸੀ। ਧਰਮੀ ਲੋਕਾਂ ਨੂੰ ਕਿਰਤੀ ਤੇ ਦੇਸ਼–ਬੰਧੂ ਬਣਾਈ ਰਖਣਾ ਮਹਾਰਾਜ ਪ੍ਰਤਾਪ ਸਿੰਘ ਜੀ ਦੀ ਅਗਵਾਈ ਹੇਠਾਂ ਨਾਮਧਾਰੀ ਪੰਥ ਦੀ ਕੌਮੀ ਦੇਣ ਹੈ।"

(ਪ੍ਰੀਤਲੜੀ ਸਤੰਬਰ ੧੯੫੯)

ਸੰਨ ੧੯੩੦ ਵਿਚ ਕਾਂਗਰਸ ਵਲੋਂ ਚਲੀ ਧਰਨੇ ਦੀ ਲਹਿਰ ਸਮੇਂ ਸ੍ਰੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਮਹਾਰਾਜ ਗੁਰਦਿਆਲ ਸਿੰਘ, ਮਹਾਰਾਜ ਨਿਹਾਲ ਸਿੰਘ ਜੀ ਪੰਜਾਬ ਵਿਚ ਇਸ ਲਹਿਰ ਦੇ ਡਿਕਟੇਟਰ ਬਣੇ ਅਤੇ ਅਨੇਕਾਂ ਕੂਕਿਆਂ ਸਮੇਤ ਆਪ ਨੇ ਜੇਹਲ ਯਾਤਰਾ ਕੀਤੀ। ੧੯੩੨ ਤੇ ਫਿਰ ੧੯੪੨ ਵਿਚ ਜੇਹਲੀਂ ਗਏ। ਹਰੇਕ ਦੇਸ਼–ਭਗਤੀ ਲਹਿਰ 'ਚ ਕੂਕਿਆਂ ਨੇ ਤਕਰੀਬਨ ਹਿੱਸਾ ਲਿਆ। ਸੰਨ ੧੯੩੯ ਈ: 'ਚ ਸਟੇਟ ਪੀਪਲਜ਼ ਕਾਨਫਰੰਸ ਲੁਧਿਆਣਾ ਵਿਖੇ

ਹੋਈ। ਜਿਸ ਵਿਚ ਦੇਸ਼ ਦੇ ਉਘੇ ਕੌਮੀ ਲੀਡਰ ਆਏ ਅਤੇ ਸਵਤੰਤਰਤਾ ਸੰਗਰਾਮ 'ਚ ਸਭ ਲੋਕਾਂ ਨੂੰ ਕੁਦਣ ਲਈ ਪ੍ਰੇਰਿਆ ਗਿਆ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਹਜ਼ਾਰਾਂ ਹੀ ਨਾਮਧਾਰੀ ਸਿਖਾਂ ਨੇ ਇਸ ਵਿਚ ਭਾਗ ਲਿਆ। ਸ੍ਰੀ ਸਤਿਗੁਰੂ ਜੀ ਅਤੇ ਸ੍ਰੀ ਜਵਾਹਰ ਲਾਲ ਨਹਿਰੂ ਦੀ ਅਗਵਾਈ ਹੇਠ ਹਜ਼ਾਰਾਂ ਦੀ ਤਾਦਾਦ 'ਚ ਆਮ ਲੋਕਾਂ ਤੇ ਨਾਮਧਾਰੀਆਂ ਨੇ ਘੋੜਿਆਂ ਤੇ ਅਤੇ ਪੈਦਲ ਚਲ ਕੇ ਅੰਗਰੇਜ਼ੀ-ਰਾਜ ਵਿਰੁਧ ਜਲੂਸ ਕੱਢਿਆ। ਮਾਸਟਰ ਤਾਰਾ ਸਿੰਘ, ਡਾ. ਸੈਫੂਦੀਨ ਕਿਚਲੂ, ਮੌਲਾਨਾ ਹਬੀਬੁਲ ਰਹਿਮਾਨ ਆਦਿ ਲੀਡਰ ਵੀ ਪੁਜੇ ਹੋਏ ਸਨ।

ਦੋ ਵਿਸ਼ਵ-ਯੁਧ ਸੰਨ ੧੯੧੪ ਅਤੇ ੧੯੩੯ ਤੋਂ ੧੯੪੫ ਈ: ਤਕ ਲੜੇ ਗਏ। ਅੰਗਰੇਜ਼-ਅਫਸਰਾਂ ਵਲੋਂ ਬਹੁਤ ਜ਼ੋਰ ਦੇਣ ਤੇ ਵੀ ਨਾ ਤਾਂ ਕੋਈ ਕੂਕਾ ਫੌਜ ਵਿਚ ਭਰਤੀ ਹੋਇਆ ਅਤੇ ਨਾ ਹੀ ਇਕ ਪਾਈ ਤਕ ਜੰਗੀ ਫੰਡ 'ਚ ਹਿੱਸਾ ਪਾਇਆ। ਭਾਵੇਂ ਇਸ ਦਾ ਖਮਿਆਜ਼ਾ ਕਿੰਨਾਂ ਵੀ ਕਿਉਂ ਨਾ ਭੁਗਤਣਾ ਪਿਆ। ਇਹ ਸਭ ਕੁਝ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੁਕਮ ਮੁਤਾਬਿਕ ਹੀ ਕੂਕਿਆਂ ਕੀਤਾ। ਫ਼ਿਥੱਰ ਸਾਹਿਬ(ਵਾਰੋਟਡ ਹਿਸਟਰੀ ਆਫ ਪੰਜਾਬ) ਵਿਚ ਲਿਖਦੇ ਹਨ-

"ਅੰਗਰੇਜ਼ ਹਕੂਮਤ ਨੇ ਕਈ ਵਸੀਲਿਆਂ ਨਾਲ ਕੂਕਿਆਂ ਨੂੰ ਸ਼ਾਂਤ ਕਰਨ ਦਾ ਜਤਨ ਕੀਤਾ, ਪਰ ਉਹ ਅਸਫਲ ਰਹੀ। ਹਕੂਮਤ ਨੇ ਇਹਨਾਂ ਤੇ ਸਖਤੀ ਕਰਨੀ ਸ਼ੁਰੂ ਕਰ ਦਿਤੀ। ਇਹਨਾਂ ਸਖਤੀਆਂ ਦੀ ਕਾਲੀ ਬੋਲੀ ਰਾਤ ਦੇ ਝਖੜਾਂ ਤੇ ਤੂਫਾਨਾਂ ਨੂੰ ਚੀਰਦਾ ਇਹ ਆਜ਼ਾਦੀ ਦੇ ਢੰਡਾਊਆਂ ਦਾ ਕਾਫਲਾ ਆਪਣੀ ਮੰਜ਼ਿਲ ਵਲ ਵੱਧਦਾ ਗਿਆ।"

ਦੂਜੀ ਵੱਡੀ ਵਿਸ਼ਵ ਜੰਗ ੧ ਸਤੰਬਰ ੧੯੩੯ ਤੋਂ ੧੯੪੫ ਈ: ਦੇ ਅੱਧ ਤੀਕ ਰਹੀ। ਇਸ ਸਮੇਂ ਭਾਰਤ ਵਿਚ ਵੀ ਕਾਫੀ ਜਾਗਰਤੀ ਆ ਚੁਕੀ ਸੀ। ਜਹਾਜ਼ਰਾਨੀ, ਪੁਲੀਸ ਅਤੇ ਫੌਜ ਨੇ ਵੀ ਬਗਾਵਤ ਕੀਤੀ ਅਤੇ ਅੰਗਰੇਜ਼ ਅਫਸਰਾਂ ਦੇ ਹੁਕਮ ਮੰਨਣੋਂ ਇਨਕਾਰ ਕੀਤਾ। ਬਰਤਾਨੀਆਂ ਨੇ ਲਾਰਡ ਵੇਵਲ ਨੂੰ ਇਕ ਕੰਮ ਸੌਂਪਿਆ ਕਿ ਕਿਵੇਂ ਨਾ ਕਿਵੇਂ ਭਾਰਤ 'ਚ ਉਹਨਾਂ ਦਾ ਰਾਜ ਬਚ ਰਹੇ। ਪਰ ਹਾਲਾਤ ਬਦਲ ਚੁਕੇ ਸਨ। ਸ਼ਿਮਲੇ ਸਭ ਰਾਜਸੀ ਪਾਰਟੀਆਂ ਦੇ ਆਗੂ ਇਕੱਠੇ ਹੋਏ। ਕਾਂਗਰਸ ਵਲੋਂ ਮਹਾਤਮਾ ਗਾਂਧੀ, ਪੰਡਿਤ ਜਵਾਹਰ ਲਾਲ, ਸਰਦਾਰ ਪਟੇਲ, ਮੌਲਾਨਾ ਅਬਦਲ ਕਲਾਮ ਆਜ਼ਾਦ, ਕ੍ਰਿਪਲਾਨੀ, ਗੋਬਿੰਦ ਬਿਊਮ, ਸਿਖਾਂ ਵਲੋਂ ਮਾਸਟਰ ਤਾਰਾ ਸਿੰਘ, ਗਿ: ਕਰਤਾਰ ਸਿੰਘ ਆਦਿ ਪੁਜੇ ਹੋਏ ਸਨ। ਮੁਸਲਮ ਲੀਗ ਵੀ ਪੁਜੀ ਸੀ। ਕਾਂਗਰਸ ਭਾਰਤ ਦੇ ਟੁਕੜੇ ਨਹੀਂ ਸੀ ਚਾਹੁੰਦੀ। ਪਰ ਮੁਸਲਿਮ ਲੀਗ ਵੱਖਰੇ ਹਿੱਸੇ ਦੀ ਮੰਗ ਤੇ ਅੜੀ ਹੋਈ ਸੀ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵੀ ਉਹਨਾਂ ਦਿਨਾਂ 'ਚ ਸ਼ਿਮਲੇ ਹੀ ਸਨ। ਸਮਰਹਿੱਲ ਸਟੇਸ਼ਨ ਲਾਗਲੀ ਇਕ ਕੋਠੀ ਵਿਚ ਬੈਠਿਆਂ ਆਪ ਨੇ ਪੰਡਿਤ ਜਵਾਹਰ ਲਾਲ ਨਹਿਰੂ ਨੂੰ ਮੀਂਹ ਵਿਚ ਭਿਜਦਿਆਂ ਲੰਘਦਿਆਂ ਵੇਖ ਕੇ ਆਵਾਜ਼ ਦੇਕੇ ਕੋਲ ਸੱਦ ਲਿਆ। ਨਾਲ ਹੀ ਮੌਲਾਨਾ ਆਜ਼ਾਦ ਸਨ। ਗੱਲ-ਬਾਤ ਦੇ ਦੌਰਾਨ ਪੰਡਿਤ ਜੀ ਨੇ ਸਹਿਜੇ ਜਿਹੇ ਕਿਹਾ ਇਥੇ ਹੋਣ ਵਾਲੀ ਕਾਨਫਰੰਸ ਵਿਚ ਸਾਰੀਆਂ ਧਿਰਾਂ ਹੀ ਆਪਣੀਆਂ ਆਪਣੀਆਂ ਮੰਗਾਂ ਰੱਖ ਰਹੀਆਂ ਨੇ, ਮਾਸਟਰ ਤਾਰਾ ਸਿੰਘ ਜੀ ਵੀ ਆਪਣੀਆਂ ਮੰਗਾਂ ਰਖਣਗੇ, ਆਪ ਦਾ ਵੀ ਕੋਈ ਪੱਖ ਜਾਂ ਉਚੇਚੀ ਮੰਗ ਹੈ?

ਸਤਿਗੁਰਾਂ ਨੇ ਸਹਿਜ ਸਰਲ ਭਾਵ ਨਾਲ ਹੀ ਉੱਤਰ ਦੇਦਿਆਂ ਹੋਇਆਂ ਫੁਰਮਾਇਆ- "ਸਾਡਾ ਪੱਖ, ਤੁਹਾਡਾ ਪੱਖ ਹੀ ਹੈ। ਅੰਗਰੇਜ਼ਾਂ ਕੋਲੋਂ ਅਸਾਂ ਮੰਗਣਾਂ ਕੁਝ ਨਹੀਂ। ਪਰ ਤੁਸਾਂ ਨੂੰ ਅਸੀਂ ਕੋਰੇ ਕਾਗਜ਼ ਉਪੱਰ ਦਸਖਤ ਕਰਕੇ ਦੇਣ ਲਈ ਵੀ ਤਿਆਰ ਹਾਂ। ਕਿਉਂਕਿ ਤੁਹਾਡੇ ਨਾਲ ਸਾਡੀ ਸਾਂਝ ਹੀ ਆਜ਼ਾਦੀ ਸੰਘਰਸ਼ ਦੀ ਸਾਂਝ ਹੈ। ਤੁਹਾਥੋਂ ਅਸੀਂ ਸਿਰਫ ਇਹ ਚਾਹਾਂਗੇ ਕਿ ਤੁਸੀਂ ਇਸ ਗੱਲ ਨੂੰ ਕਦੇ ਭੁਲਣਾ ਨਾ।"

(ਸਿਖ ਇਤਿਹਾਸ ਤੇ ਕੂਕੇ ਪੰਨਾ ੧੯੫)

ਜਿਥੇ ਦੇਸ਼-ਆਜ਼ਾਦੀ ਲਈ ਅਨੇਕਾਂ ਕਸ਼ਟ

ਲੇ, ਕੁਰਬਾਨੀਆਂ ਦਿਤੀਆਂ ਉਥੇ ਹੀ ਸ੍ਰੀ ਸਤਿ-ਗੁਰੂ ਪ੍ਰਤਾਪ ਸਿੰਘ ਜੀ ਨੇ ਜ਼ਰਾ ਜਿੰਨਾਂ ਵੀ ਆਪਣੇ ਜਾਂ ਨਾਮਧਾਰੀ ਪੰਥ ਲਈ ਉਚੇਚਾ ਕੁਝ ਨਾ ਮੰਗਿਆਂ। ਇਤਿਹਾਸ ਦੇ ਪਤਰਿਆਂ 'ਚ ਇਹ ਗੱਲਾਂ ਸੁਨਹਿਰੀ ਅੱਖਰਾਂ 'ਚ ਚਮਕਦੀਆਂ ਰਹਿਣਗੀਆਂ।੧੫ ਅਗਸਤ,੧੯੪੭ਨੂੰ ਭਾਰਤ ਆਜ਼ਾਦ ਹੋਇਆ ਅੰਗਰੇਜ਼ ਭਾਰਤ ਚੋਂ ਨਿਕਲ ਗਏ ਅਤੇ ਸਭ ਦੇਸ਼ਭਗਤ ਭਾਰਤੀਆਂ ਨੇ ਸੁਖ ਦਾ ਸਾਹ ਲਿਆ।

(ਦਾਸ ਸੰਤੋਖ ਸਿੰਘ ਜਮੁਨਾ ਨਗਰ)

# ਇਕ ਨਵਾਂ ਬਹਿਸ਼ਤ ਸਜਾਇਆ ਏ।

ਟੁਕੜਾ ਲਭ ਜਰਖੇਜ ਜਮੀਨ ਵਿਚੋਂ, ਜੀਵਨ ਨਗਰ ਇਲਾਕਾ ਵਸਾਇਆ ਏ।
ਘਗਰ ਨਦੀ ਕੰਢੇ ਵਡੇ ਪ੍ਰਤਾਪ ਵਾਲੇ, ਇਕ ਨਵਾਂ ਬਹਿਸ਼ਤ ਸਜਾਇਆ ਏ।
ਘਗਰ ਨਦੀ ਦਾ ਇਹ ਸੁਕਾ ਤਲ ਹੈਸੀ, ਪਾਣੀ ਬਿਨਾ ਪੰਖੇਰੂ ਵੀ ਤੜਫਦੇ ਸਨ।
ਛੋਲੇ ਖਾਣ ਨੂੰ ਮਿਲਦੇ ਸਨ ਕਹਿਣ ਲੋਕੀਂ, ਰੋਟੀ ਕਣਕ ਦੀ ਨੂੰ ਉਦੋਂ ਤਰਸਦੇ ਸਨ।
ਬਾਰਾਂ ਵਰੇ ਦਾ ਏਥੇ ਸੀ ਕਾਲ ਪੈਂਦਾ, ਬਦਲ ਨਹੀਂ ਹੁਣ ਵਾਂਗਰਾਂ ਵਰਸਦੇ ਸਨ।
ਲਹਿਰ ਬਹਿਰ ਨਹੀਂ ਸੀ ਏਥੇ ਹੁਣ ਵਾਲੀ, ਸਪ ਝਾੜੀਆਂ ਦੇ ਵਿਚੋਂ ਸਰਕਦੇ ਸਨ।
ਏਥੇ ਦੁਧ ਦੀਆਂ ਨਦੀਆਂ ਵਗਣ ਸਿੰਘੋ, ਬਚਨ ਸਤਿਗੁਰਾਂ ਇਹ ਫਰਮਾਇਆ ਏ।
ਘਗਰ ਨਦੀ ਕੰਢੇ ਵਡ ਪ੍ਰਤਾਪ ਵਾਲੇ, ਇਕ ਨਵਾਂ ਬਹਿਸ਼ਤ ਵਸਾਇਆ ਏ।
ਭੁਲੇ ਭਟਕਿਆਂ ਨੂੰ ਸਿਧੇ ਰਾਹ ਪਾਇਆ, ਉਜੜੇ ਬੁੜੇ ਤਾਂਈ ਗਲ ਲਾਇਆ ਸੀ।
ਬੇ ਜਮੀਨਿਆਂ ਤਾਂਈ ਜਮੀਨ ਦਿਤੀ, ਦਰ ਆਏ ਨੂੰ ਉਚਾ ਉਠਾਇਆ ਸੀ।
ਦਿਤੇ ਮਾਲਕ ਬਣਾ ਮੁਰਬਿਆਂ ਦੇ, ਜਿਦੇ ਬਾਪ ਨੂੰ ਸੁਪਨਾ ਨਹੀਂ ਆਇਆ ਸੀ।
ਪਾਰਸ ਗੁਰੂ ਨਾਲ ਲਗਕੇ ਹੋਇਆ ਸੋਨਾ, ਜਿਨੇ ਆਪਣਾ ਸਿਦਕ ਨਿਭਾਇਆ ਸੀ।
ਟੁਟਾ ਸਾਇਕਲ ਨਾ ਕਦੇ ਨਸੀਬ ਜਿਨ੍ਹੂੰ, ਮੇਲਾ ਵੇਖਣ ਸਕੂਟਰ ਤੇ ਆਇਆ ਏ।
ਘਗਰ ਨਦੀ ਕੰਢੇ ਵਡ ਪ੍ਰਤਾਪ ਵਾਲੇ, ਇਕ ਨਵਾਂ ਬਹਿਸ਼ਤ ਸਜਾਇਆ ਏ।
ਪਈਆਂ ਕੋਠੀਆਂ ਢਿਪਸਾਂ ਦੇ ਫਰਸ਼ ਲਗੇ, ਰਹਿਮਤਾਂ ਵਡ ਪ੍ਰਤਾਪੀ ਦੀਆਂ ਛਾਈਆਂ ਨੇ।
ਜਿਥੇ ਛੋਲੇ ਸੁਕ ਜਾਂਦੇ ਸਨ ਮੀਂਹ ਬਾਝੋਂ, ਕਣਕਾਂ ਹੁੰਦੀਆਂ ਦੂਣ ਸਵਾਈਆਂ ਨੇ।
ਨੋਟ ਲਗਦੇ ਨਰਮੇ ਦੇ ਟੀਡਿਆਂ ਨੂੰ, ਅਤੇ ਝੋਨਿਆਂ ਛਹਿਬਰਾਂ ਲਾਈਆਂ ਨੇ।
ਜਿਥੇ ਜੰਡ ਕਰੀਰ ਸਨ ਸੁਕ ਜਾਂਦੇ, ਲਗੇ ਬਾਗਾਂ ਹਰਿਆਲੀਆਂ ਛਾਈਆਂ ਨੇ।
ਲਗੇ ਹੋਏ ਅੰਗੂਰਾਂ ਦੇ ਬਾਗ ਕਹਿੰਦੇ, ਟਿਬਿਆਂ ਵਿਚ ਕਸ਼ਮੀਰ ਬਣਾਇਆ ਏ।
ਘਗਰ ਨਦੀ ਕੰਢੇ ਵਡ ਪ੍ਰਤਾਪ ਵਾਲੇ, ਇਕ ਨਵਾਂ ਬਹਿਸ਼ਤ ਸਜਾਇਆ ਏ।
ਸਤਿਗੁਰਾਂ ਦੇ ਚਰਨਾਂ ਦੀ ਹੈ ਬਖਸ਼ਸ, ਸਾਰੇ ਸੁਖ ਜਹਾਨ ਦੇ ਮਾਣਦੇ ਹਾਂ।
ਮਾਇਆ ਵਾਲੀ ਕੋਈ ਕਮੀ ਨਾ ਰਹੀ ਏਥੇ, ਨਿਕੇ ਵਡੇ ਇਸ ਗਲ ਨੂੰ ਜਾਣਦੇ ਹਾਂ।
ਮਾਇਆ ਆਈ ਤੇ ਭੁਲਦਾ ਰਬ ਜਾਵੇ, ਨਾ ਹੁਣ ਆਪਣਾ ਆਪ ਪਛਾਣਦੇ ਹਾਂ।
ਜਿਸਨੇ ਬਖਸ਼ੀ ਹੈ ਉਸਨੂੰ ਭੁਲ ਚਲੇ, ਗੁਰੂ ਤਾਈਂ ਵੀ ਨਹੀਂ ਸਿਆਣਦੇ ਹਾਂ।
ਲੋਕੋ ਗੁਰੂ ਬਿਨਾ ਗਤੀ ਨਹੀਂ ਹੋਣੀ, ਲਖ ਬਾਜਵੇ ਬਚਨ ਸੁਣਾਇਆ ਏ।
ਘਗਰ ਨਦੀ ਕੰਢੇ ਵਡ ਪ੍ਰਤਾਪ ਵਾਲੇ ਇਕ ਨਵਾਂ ਬਹਿਸ਼ਤ ਸਜਾਇਆ ਏ।

ਲਖਵਿੰਦਰ ਸਿੰਘ ਬਾਜਵਾ ਜਗਜੀਤ ਨਗਰ(ਹਰੀਪੁਰਾ) ਸਿਰਸਾ

# ਦੋਸਤ ਦੋ–ਵਖਰੇਵੇਂ ਕਈ

**ਸਵਰਨ ਸਿੰਘ ਸਨੇਹੀ**
ਐਮ.ਏ.(ਅੰਗ੍ਰੇਜ਼ੀ ਤੇ ਇਤਿਹਾਸ)

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਭਾਰਤ ਦੇ ਪਹਿਲੇ ਪ੍ਰਧਾਨ ਮੰਤਰੀ ਪੰਡਤ ਜਵਾਹਰ ਲਾਲ ਨਹਿਰੂ ਪਕੇ ਦੋਸਤ ਵੀ ਸਨ ਤੇ ਹਾਣੀ ਵੀ। ਦੋਹਾਂ ਦੀਆਂ ਹੀ ਸਤਾਬਦੀਆਂ ਮਨਾਈਆਂ ਜਾ ਰਹੀਆਂ ਹਨ। ਸ੍ਰੀ ਸਤਿਗੁਰੂ ਜੀ ਦੀ ਅਵਤਾਰ ਸ਼ਦਾਬਤੀ ਦੇ ਸਬੰਧ ਵਿਚ ਸਤਿਜੁਗ ਦਾ ਇਹ ਅੰਕ ਪ੍ਰਕਾਸ਼ਤ ਕੀਤਾ ਜਾ ਰਿਹਾ ਹੈ ਪਰ ਪੰਡਤ ਜੀ ਬਾਰੇ ਕੋਈ ਲੇਖ ਇਸ ਸਬੰਧ ਵਿਚ ਨਹੀਂ ਛਪਿਆ। ਸ੍ਰੀ ਸਵਰਨ ਸਿੰਘ ਸਨੇਹੀ ਲਿਖਤ ਇਹ ਲੇਖ ਦੋਹਾਂ ਸ਼ਤਾਬਦੀਆਂ ਨੂੰ ਸਮਰਪਤ ਹੈ ਜਿਸ ਵਿਚ ਇਤਿਹਾਸਕ ਪੁਸਤਕਾਂ ਦੇ ਹਵਾਲੇ ਦੇਕੇ ਦੋਹਾਂ ਦੀ ਦੋਸਤੀ ਤੇ ਵਖਰੇਵੇਂ ਦੇ ਕਾਰਨਾਂ ਤੇ ਰੌਸ਼ਨੀ ਪਾਈ ਗਈ ਹੈ। ਲੇਖ ਖੋਜ ਵਾਲਾ ਹੋਣ ਕਰਕੇ ਕਾਫੀ ਲੰਬਾ ਹੈ ਪਰ ਆਸ ਹੈ ਪਾਠਕ ਇਸ ਦਾ ਅਨੰਦ ਮਾਣਨਗੇ ਤੇ ਇਸ ਤੋਂ ਕੀਮਤੀ ਜਾਣਕਾਰੀ ਵੀ ਪ੍ਰਾਪਤ ਕਰਨਗੇ।

-ਸੰਪਾਦਕ-

ਨਾਮਧਾਰੀ ਸਿੰਘ ਜਿਵੇਂ ਆਮ ਪ੍ਰਸਿਧ ਹੀ ਹੈ, ਸਿਖ ਪੰਥ ਦਾ ਨਿਯਮ ਨਿਸ਼ਟਾਵਾਦੀ ਭਾਗ ਹੈ। ਉਹ ਗੁਰੂ ਗੋਬਿੰਦ ਸਿੰਘ ਦੇ ਕਟੜ ਪੈਰੋਕਾਰ ਹਨ(੧) ਤੇ ਇਸੇ ਕਰਕੇ ਹਰ ਗਲ ਨੂੰ ਧਾਮਿਰਕ ਦ੍ਰਿਸ਼ਟੀ ਕੋਣ ਤੋਂ ਦੇਖਦੇ ਹਨ, ਫਿਰ ਉਨਾਂ ਦਾ ਧਾਰਮਕ ਦ੍ਰਿਸ਼ਟੀ ਕੋਣ ਵੀ ਆਮ ਕਰਕੇ ਗੁਰਬਾਣੀ ਅਧਾਰਤ ਹੁੰਦਾ ਹੈ ਨਾਮਧਾਰੀ ਪੰਥ ਦੇ ਤਦਵਕਤੀ ਸਿਰਤਾਜ ਸ੍ਰੀ ਸਤਿ–ਗੁਰੂ ਪ੍ਰਤਾਪ ਸਿੰਘ ਜੀ ਤੇ ਭਾਰਤ ਦੇ ਪਹਿਲੇ ਪ੍ਰਧਾਨ ਮੰਤਰੀ ਪੰਡਤ ਜਵਾਹਰ ਲਾਲ ਨਹਿਰੂ ਹਾਣੀ ਵੀ ਸਨ ਤੇ ਗੂੜ੍ਹੇ ਦੋਸਤ ਵੀ। ਨਹਿਰੂ ਉਮਰ ਦੇ ਪਖੋਂ ਸਤਿਗੁਰੂ ਜੀ ਨਾਲੋਂ ਲਗਪਗ ਇਕ ਸਾਲ ਵਡਾ ਸੀ ਤੇ ਅਨੁਭਵ ਦੇ ਪਖੋਂ ਸਤਿਗੁਰੂ ਜੀ ਉਪਰ ਸਨ।

ਸਾਡਾ ਵਿਚਾਰ ਹੈ ਕਿ ਨਹਿਰੂ ਜੀ ਦੇ ਪੰਜਾਬ ਨਾਲ ਜਿੰਨੇ ਕੁ ਰਾਜਸੀ ਭਾਈਚਾਰਕ ਸਬੰਧ ਸਨ, ਉਨਾਂ ਨੂੰ ਕਾਇਮ ਤੇ ਪ੍ਰਫੁਲਤ ਕਰਨ ਵਿਚ ਉਹਨਾਂ ਨਾਲ ਸਤਿਗੁਰੂ ਜੀ ਦੇ ਉਕਤ ਕਿਸਮ ਦੇ ਸਬੰਧਾਂ ਦਾ ਬਹੁਤ ਵਡਾ ਹਥ ਸੀ। ਪੰਡਤ ਜੀ, ਕਾਂਗਰਸ ਦੇ ਉਘੇ ਆਗੂਆਂ ਵਿਚੋਂ ਸਨ। ਆਪਣੀ ਪਹਿਲੀ ਉਮਰ ਵਿਚ ਕਾਂਗਰਸ ਜਮਾਤ ਵੀ ਅੰਗਰੇਜ਼ ਦੀ ਸ਼ੁਭ ਚਿੰਤਕ ਹੁੰਦੀ ਸੀ। ਉਦਾਹਰਣ ਵਜੋਂ ਕਾਂਗਰਸ ਦੇ ੩੨ ਵੇਂ ਸਮਾਗਮ ਵਿਚ ਸ੍ਰੀ ਮਤੀ ਐਨੀਬਸਿੰਟ ਨੂੰ ਪ੍ਰਧਾਨ ਚੁਣਿਆ ਗਿਆ ਸੀ ਗਰਾਮ ਖਿਆਲੀਏ ਕਾਂਗਰਸੀਆਂ ਵਲੋਂ ਡਟਕੇ ਵਿਰੋਧ ਕੀਤੇ ਜਾਣ ਦੇ ਬਾਵਜੂਦ ਵੀ ਇਸ ਸਮਾਗਮ ਤੇ ਬਰਤਾਨਵੀ ਰਾਜ ਪ੍ਰਤੀ ਵਫਾਦਾਰੀ ਦਾ ਮਤਾ ਪਾਸ ਹੋ ਗਿਆ ਸੀ।(੨)

ਦੂਜੇ ਬੰਨੇ ਸਿਖਾਂ ਦੇ ਵਡੇ ਵਡੇ ਆਗੂ ਉਦੋਂ, ਅੰਗਰੇਜ਼ਾਂ ਨਾਲ ਗੰਢੀ ਸਜਰੀ ਯਾਰੀ ਦੇ ਪ੍ਰਭਾਵ ਸਦਕਾ ਗੁਰਦਵਾਰਿਆਂ ਵਿਚ ਵੀ ਜੁਗ ਜੁਗ ਰਾਜ ਸਵਾਇਆ। ਟੋਪੀ ਵਾਲੇ ਦਾ ਗਾਉਣ ਵਿਚ ਅਪਣੀ ਖੁਸ਼ਕਿਸਮਤੀ ਸਮਝਦੇ ਤੇ ਅੰਗਰੇਜ਼ਾਂ ਦੀ ਬੋਲੀ ਦਾ ਸੁਖ ਮਾਣਨ ਵਿਚ ਖਚਿਤ ਸਨ। ੧੮੫੭ ਈ. ਦੇ ਭਾਰਤੀ ਸੁਤੰਤਰਾ ਸੰਗਰਾਮ ਦੇ ਪਹਿਲੇ ਜੁਧ ਵਿਚ ਤਾਂ ਸਿਖਾਂ ਨੇ ਅੰਗਰੇਜ਼ਾਂ ਦੀ ਉਹ ਮਦਦ ਕੀਤੀ ਸੀ ਕਿ ਉਹ ਆਪਣੇ ਆਪ ਨੂੰ ਮਲਕਾ ਅਲੈਜ਼ਬੇਥ ਦੀਆਂ ਨਜ਼ਰਾਂ ਵਿਚ ਪਰਵਾਨ ਚੜ੍ਹ ਚੁਕੇ ਲੋਕਾਂ ਦੀਆਂ ਅਗਲੀਆਂ ਕਤਾਰਾਂ ਵਿਚ ਗਿਣਦੇ ਸਨ ਤੇ ਇਸ ਗਲ ਦਾ ਬੜਾ ਮਾਣ ਕਰਦੇ ਸਨ। ਨਾਮਧਾਰੀ ਦੇਸ਼

ਭਗਤਾਂ ਨੂੰ ੧੭-੧੮ ਜਨਵਰੀ ੧੮੭੨ ਈ. ਨੂੰ ਮਲੇਰ ਕੋਟਲੇ ਵਿਚ ਤੋਪਾਂ ਨਾਲ ਉਡਾਏ ਜਾਣ ਪਿਛੋਂ ਖਾਲਸਿਆਂ ਨੇ ੨੨ ਮਾਰਚ ੧੮੭੨ ਈ. ਨੂੰ ਅੰਮ੍ਰਿਤ ਸਰ ਵਿਚ ਇਕ ਦਰਬਾਰ ਕੀਤਾ ਸੀ ਜਿਸ ਵਿਚ ਪੰਜਾਬ ਦੇ ਲੈਫਟੀਨੈਂਟ ਗਵਰਨਰ ਨੂੰ ਪੇਸ਼ ਕੀਤੇ ਗਏ ਮਾਣ ਪੱਤਰ ਵਿਚ ਨਾਮਧਾਰੀਆਂ ਉਪਰ ਸ੍ਰਕਾਰ ਵਲੋਂ ਕੀਤੀ ਗਈ ਇੰਨੀ ਸਖਤੀ ਤੇ ਪ੍ਰਸੰਨਤਾ ਪ੍ਰਗਟ ਕੀਤੀ ਗਈ ਸੀ। ਇਸ ਪ੍ਰਸੰਨਤਾ ਪ੍ਰਗਟਾਵੇ ਦਾ ਇਕ ਵਡਾ ਕਾਰਨ ਸੀ ਉਹ ਅਫਸੋਸ ਤੇ ਦੁਖ ਜਿਹੜਾ ਨਾਮਧਾਰੀ ਸਿੰਘਾਂ ਦੀ ਜਦੋ-ਜਹਿਦ ਦੇ ਫਲਸਰੂਪ ਇਹਨਾਂ ਸਿਖਾਂ ਨੂੰ ਮਹਿਸੂਸ ਹੋਇਆ ਸੀ ਕਿਉਂਕਿ ਇਸ ਜਦੋ-ਜਹਿਦ ਨੇ ਉਹਨਾਂ ਵਲੋਂ ੧੮੫੭ ਈ. ਵਿਚ ਕੀਤੀਆਂ ਸ੍ਰਕਾਰ ਦੀਆਂ ਉਹਨਾਂ ਸੇਵਾਵਾਂ ਨੂੰ ਘਟੇ ਵਿਚ ਰੋਲ ਦਿਤਾ ਸੀ ਜਿਨ੍ਹਾਂ ਦੇ ਫਲਸਰੂਪ ਸਰਕਾਰ ਉਹਨਾਂ ਨੂੰ ਰਾਜਭਗਤ ਤੇ ਸਰਕਾਰ ਦੇ ਸ਼ੁਭਚਿੰਤਕ ਸਮਝਦੀ ਸੀ। ਇਸ ਮਾਣ ਪਤਰ ਤੇ ਦਸਖਤ ਕਰਨ ਵਾਲਿਆਂ ਵਿਚ ਸਰਦਾਰ ਬਖਸ਼ੀਸ਼ ਸਿੰਘ ਸੰਧਾਵਾਲੀਆ, ਸ੍ਰ. ਦਿਆਲ ਸਿੰਘ ਮਜੀਠੀਆ ਸ੍ਰ. ਮੰਗਲ ਸਿੰਘ ਪ੍ਰਬੰਧਕ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਤੇ ਹੋਰਨਾਂ ਗੁਰਦਵਾਰਿਆਂ ਦੇ ਗ੍ਰੰਥੀ ਆਦਿ ਵੀ ਸ਼ਾਮਲ ਸਨ।

ਸਿਖਾਂ ਦੀ ਇਸ ਮਾਨਸਿਕ ਅਵਸਥਾ ਤੋਂ ਨਹਿਰੂ ਜੀ ਅਣਜਾਣ ਨਹੀਂ ਸਨ। ਬਰਤਾਨਵੀ ਸਰਕਾਰ ਨੇ ਗੋਰਖਿਆਂ ਤੇ ਹੈਰਾਨੀ ਦੀ ਗਲ ਹੈ ਕਿ ਸਿਖਾਂ ਦੀ ਵੀ, ਸਹਾਇਤਾ ਪ੍ਰਾਪਤ ਕੀਤੀ ਕਿਉਂਕਿ ਇਹ ਉਨਾਂ ਦੇ ਦੁਸ਼ਮਣ ਸਨ ਅਤੇ ਅਜੇ ਕੁਝ ਵਰੇ ਪਹਿਲਾਂ ਹੀ ਉਨਾਂ ਵਲੋਂ ਹਰਾਏ ਗਏ ਸਨ। ਸਿਖਾਂ ਨੂੰ ਇਸ ਤਰਾਂ ਜਿਤਣ ਦਾ ਸਿਹਰਾ ਨਿਸਚੇ ਹੀ ਅੰਗਰੇਜਾਂ ਦੇ ਸਿਰ ਬੱਝਦਾ ਹੈ। ਇਹ ਗਲ ਹਰ ਕਿਸੇ ਦੇ ਆਪੋ ਆਪਣੇ ਦ੍ਰਿਸ਼ਟੀਕੋਣ ਤੇ ਨਿਰਭਰ ਕਰਦੀ ਹੈ ਕਿ ਤਦਵਕਤੀ ਸਿਖਾਂ ਲਈ ਇਹ ਪ੍ਰਤਿਸ਼ਠਾਵੀ ਗਲ ਸੀ ਜਾਂ ਅਪ੍ਰਤਿਸ਼ਟਾ ਵਾਲੀ, ਨਹਿਰੂ ਨੇ ਲਿਖਿਆ ਹੈ। (੩) ਇਸ ਲਈ ਪੰਜਾਬ ਦੇ ਗੈਰ ਨਾਮਧਾਰੀ ਖਾਲਸਿਆਂ ਦਾ ਨਹਿਰੂ ਜੀ ਵਲ ਮਿਤਰਤਾ ਦਾ ਹਥ ਵਧੌਣਾ ਅਣਹੋਣੀ ਜਹੀ ਗਲ ਸੀ।

ਤੀਜੇ ਬੰਨੇ, ਨਾਮਧਾਰੀਆਂ ਨੇ ਅੰਗਰੇਜ਼ਾਂ ਨਾਲ ਝਟਕੇ, ਉਸ ਸਮੇਂ ਮਥਾ ਲਾਇਆ ਤੇ ਉਹਨਾਂ ਦੀਆਂ ਤੋਪਾਂ ਦੇ ਮੂੰਹ ਮੋੜੇ ਸਨ ਜਦੋਂ ਕਾਂਗਰਸ ਦਾ ਅਜੇ ਜਨਮ ਵੀ ਨਹੀਂ ਸੀ ਹੋਇਆ ਤੇ ਨਾ ਹੀ ਸ਼ਕਤੀ ਸਾਲੀ ਬਣ ਚੁਕੀ ਇਸ ਬਰਤਾਨਵੀ ਸ੍ਰਕਾਰ ਅਗੇ ਬਗਾਵਤੀ ਸਿਰ ਚੁਕਣ ਦਾ ਕਿਸੇ ਨੂੰ ਹੌਸਲਾ ਪੈਂਦਾ ਸੀ। ਨਾਮਧਾਰੀ ਸਿੰਘਾਂ ਦੀਆਂ ਅਦੁਤੀ ਕੁਰਬਾਨੀਆਂ ਨੇ ਮਲੇਰ ਕੋਟਲੇ ਵਿਚ ਮੌਜੂਦ ਇਕ ਅੰਗਰੇਜ਼ ਦਰਸ਼ਕ ਨੂੰ ਇਹ ਕਹਿਣ ਲਈ ਮਜਬੂਰ ਕਰ ਦਿਤਾ ਸੀ ਕਿ ਸਾਰਾ ਯੋਰਪ ਇਕ ਈਸਾ ਤੇ ਮਾਣ ਕਰਦਾ ਹੈ। ਮੈਂ ਅਜ ਕਈ ਈਸਾ ਕੁਰਬਾਨ ਹੁੰਦੇ ਵੇਖੇ ਹਨ। (੪) ਇਹ ਨਾਮਧਾਰੀ ਸਿੰਘ ਹੀ ਸਨ ਜਿਨਾਂ ਨੇ ਫਾਂਸੀਆਂ ਤੇ ਝੂਲਣ ਸਮੇਂ ਅਤੇ ਤੋਪਾਂ ਦੇ ਸਾਹਮਣੇ ਖੜੇ ਹੋਣ ਸਮੇਂ ਲਲਕਾਰ ਕੇ ਕਿਹਾ ਸੀ, ਓ ਬਿਲਿਆ, ਇਹ ਨਾ ਸਮਝੀਂ ਕਿ ਤੂੰ ਫਾਂਸੀ ਤੇ ਲਟਕਾਕੇ ਸਾਨੂੰ ਖਤਮ ਕਰ ਦਿਤਾ ਹੈ। ਅਸੀਂ ਮੁੜਕੇ ਆਏ ਖੜੇ ਸਮਝ ਤੇ ਤਲਵਾਰ ਫੜਕੇ ਫਿਰ ਤੇਰੇ ਨਾਲ ਸਿਝਾਂਗੇ।

ਦੇਸ਼ ਭਗਤ ਨਾਮਧਾਰੀਆਂ ਸ੍ਰੀ ਨਹਿਰੂ ਨਾਲ ਮਿਤਰਤਾ ਬਹੁਤੀ ਕਰਕੇ ਉਸ ਦੀ ਭਗਤੀ ਭਾਵਨਾ ਤੇ ਲਗਨ ਕਾਰਨ ਹੀ ਆਖੀ ਜਾ ਸਕਦੀ ਹੈ। ਇਹੋ ਕਾਰਨ ਸੀ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਨਹਿਰੂ ਜੀ ਨਾਲ ਙੜੇ, ਨੇੜਲੇ ਸਬੰਧ ਸਨ। ਨਹਿਰੂ ਜੀ ਭਾਵੇਂ ਕਾਂਗਰਸ ਜਮਾਤ ਦੇ ਕਿਸੇ ਸਮਾਗਮ ਦੇ ਸਬੰਧ ਵਿਚ ਪੰਜਾਬ ਆਉਂਦੇ ਤੇ ਭਾਵੇਂ ਕਿਸੇ ਹੋਰ ਕਾਰਨ ਕਰਕੇ, ਇਥੇ ਕਾਂਗਰਸੀਆਂ ਤੋਂ ਬਿਨਾਂ ਉਨਾਂ ਨੂੰ ਸਿਰ ਤੇ ਚੁਕਣ ਵਾਲੇ ਕੇਵਲ ਨਾਮਧਾਰੀ ਹੀ ਹੁੰਦੇ ਸਨ ਜੋ ਘਰ ਆਏ ਮਹਿਮਾਨ ਦੀ ਸੇਵਾ ਕਰਨਾ ਅਪਣਾ ਫਰਜ ਸਮਝਦੇ ਤਨ,ਮਨ,ਧਨ ਕੁਰਬਾਨ ਕਰਦਿਆਂ ਪੰਜਾਬੀ ਸਭਿਆਚਾਰ ਦਾ ਪ੍ਰਦਰਸ਼ਨ ਕਰਨ ਸਮੇਂ ਅਪਣੇ ਧੰਨ ਭਾਗ ਸਮਝਦੇ ਸਨ।

ਨਾਮਧਾਰੀ ਕੇਂਦਰ ਸ੍ਰੀ ਭੈਣੀ ਸਾਹਿਬ ਵਿਚ ੧੯-੨੦ ਸਤੰਬਰ ੧੯੨੯ ਈ. ਨੂੰ ਇਕ ਬਹੁਤ



ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਨਾਲ ਖੜੇ ਹਨ ਸ੍ਰੀ ਮਹਾਰਾਜ ਬੀਰ ਸਿੰਘ ਜੀ

ਵੱਡਾ ਇਕਠ ਹੋਇਆ ਸੀ ਜਿਸ ਵਿਚ ਇਹ ਨਿਰਣਾ ਲਿਆ ਗਿਆ ਸੀ ਕਿ ਉਸ ਸਾਲ ਦੇ ਅੰਤ ਤੇ ਕਾਂਗਰਸ ਦਾ ਸਮਾਗਮ ਪੰਜਾਬ ਦੀ ਰਾਜਧਾਨੀ ਲਾਹੌਰ ਵਿਚ ਹੋਣਾ ਨੀਯਤ ਹੋ ਚੁਕਾ ਹੈ। ਉਸਦੀ ਸਫਲਤਾ ਲਈ, ਨਾਮਧਾਰੀ ਸਮਾਜ ਕਾਂਗਰਸ ਨੂੰ ਹਰਤਰਾਂ ਦਾ ਸਹਿਯੋਗ ਤੇ ਸਫਲਤਾ ਦੇਵੇ। ਇਸ ਨਿਰਨੇ ਪਿਛੇ ਇਕ ਬਹੁਤ ਵਡਾ ਤੌਖਲਾ ਸ਼ਾਇਦ ਇਹ ਸੀ ਕਿ ਇਸ ਸਮਾਗਮ ਵਿਚੋਂ ਗੈਰ ਨਾਮਧਾਰੀ ਸਿਖਾਂ ਦੀ ਗੈਰ ਹਾਜ਼ਰੀ ਸਿਖਾਂ ਦੀ ਕੌਮੀ ਪ੍ਰਤਿਸ਼-ਤਟਾ ਨੂੰ ਕਲੰਕਤ ਕਰੇਗੀ।

ਕਾਂਗਰਸ ਦੇ ਇਸ ਇਤਿਹਾਸਕ ਸਮਾਗਮ ਦੇ ਦਿਨੀਂ ਸਿਖਾਂ ਦੇ ਬੇਤਾਜ ਬਾਦਸ਼ਾਹ ਬਾਬਾ ਖੜਕ ਸਿੰਘ ਨੇ ਸਿਖਾਂ ਨੂੰ ਹੁਕਮ ਦੇ ਦਿਤਾ ਕਿ ਕਾਂਗਰਸ ਸਮਾਗਮ ਦਾ ਪੂਰੀਤਰਾਂ ਬਾਈਕਾਟ ਕੀਤਾ ਜਾਵੇ। ਜਿਹੜਾ ਵੀ ਸਿਖ ਉਸ ਸਮਾਗਮ ਵਿਚ ਜਾਵੇਗਾ ਉਸਨੂੰ ਸਿਖ ਨਹੀਂ ਸਮਝਿਆ ਜਾਵੇਗਾ। ੧੯੨੯ ਈ. ਵਿਚ ਜਦੋਂ ਅਸੀਂ ਰਾਵਲ ਪਿੰਡੀ ਤੋਂ ਦਸ ਆਦਮੀ ਕਾਂਗਰਸ ਕੈਂਪ ਦੇ ਤਾਰਘਰ ਦਾ ਇੰਤਜਾਮ ਕਰਨ ਲਈ ਗਏ ਤਾਂ ਰਾਹ ਵਿਚ ਮਹਾਰਾਜਾ ਰਣ-ਜੀਤ ਸਿੰਘ ਦੀ ਸਮਾਧ ਕੋਲ ਬਹੁਤ ਭੀੜ ਵੇਖੀ। ਹਜ਼ਾਰਾਂ ਕਾਲੀਆਂ ਪਗਾਂ ਵਾਲੇ ਅਕਾਲੀ ਸੜਕ ਤੇ ਖਲੋਕੇ ਨਾਹਰੇ ਲਾ ਰਹੇ ਸਨ ਤੇ ਕਾਂਗਰਸੀ ਲੀਡਰਾਂ ਨੂੰ ਗਾਲ੍ਹਾਂ ਕਢ ਰਹੇ ਸਨ। ਸਾਨੂੰ ਤਾਂ ਉਨਾਂ ਕੁਝ ਨਹੀਂ ਆਖਿਆ ਪਰ ਜਿਹੜਾ ਵੀ ਸਿਖ ਇਥੋਂ ਲੰਘਦਾ ਉਹਨੂੰ ਉਹ ਰਾਵੀ ਵਲ ਜਾਣ ਤੋਂ ਰੋਕਦੇ ਤੇ ਇਨਕਾਰ ਕਰਨ ਤੇ ਬੇਇਜ਼ਤੀ ਵੀ ਕਰਦੇ,ਰੋਜ਼ਾਨਾਂ ਪ੍ਰਤਾਪ ਦੇ ਸੰਪਾਦਕ ਦੀ ਚਸ਼ਮਦੀਦ ਗਵਾਹੀ ਹੈ। (੪) ਬਾਬਾ ਗੁਰਦਿਤ ਸਿੰਘ ਕਾਮਾਗਾਟਾ ਮਾਰੂ ਦੇ ਸ਼ਬਦਾਂ ਵਿਚ। ਸੋ ਮੈਨੂੰ ਇਹ ਗਲ ਬੁਰੀ ਮਹਿਸੂਸ ਹੋਈ। ਅਸੀਂ ਅਕਾਲੀ ਜਥਿਆਂ ਵਿਚ ਹੋਕਾ ਦੇਣਾ ਸ਼ੁਰੂ ਕਰ ਦਿਤਾ ਕਿ ਜਿਹੜਾ ਕਾਂਗ੍ਰਸ ਵਿਚ ਨ ਜਾਊ ਉਹ ਸਿਖ ਨਹੀਂ। ਇਹ ਹੋਕਾ ਸੁਣਕੇ ਹਜ਼ਾਰਾਂ ਅਕਾਲੀ ਕਾਂਗਰਸ ਪੰਡਾਲ ਵਲ ਤੁਰ ਪਏ। ਸਾਨੂੰ ਫਿਕਰ ਪਿਆ ਇਹਨਾਂ ਦੀ ਖੁਰਾਕ ਦਾ ਕੀ ਪਰਬੰਧ ਕਰੀਏ? ਜਦ ਨਾਮਧਾਰੀਆਂ ਦਾ ਅਤੁਟ ਲੰਗਰ ਰਾਵੀ ਦੇ ਲਾਗੇ ਕਾਂਗਰਸ ਦੇ ਹਾਤੇ ਅੰਦਰ ਵੇਖਿਆ ਮੈਂ ਕਿਹਾ ਅਸੀਂ ਰਾਸ਼ਨ ਲੇ ਆਉਂਦੇ ਹਾਂ ਉਹ ਸਾਡੇ ਵਟੀ ਹਜਾਰ ਅਕਾਲੀਆਂ ਲਈ ਰੋਟੀ ਪਕਾ ਦੇਣ ਦੀ ਕਿਰਪਾਲਤਾ ਕਰਨ। ਓਹਨਾਂ ਕਿਹਾ ਰਾਸ਼ਨ ਦੀ ਲੋੜ ਨਹੀਂ, ਤੁਸੀਂ ਇਕ ਲਖ ਅਕਾਲੀ ਲੇ ਆਓ ਪਰਸ਼ਾਦਾ ਤਿਆਰ ਮਿਲ ਜਾਵੇਗਾ। ਮੈਨੂੰ ਉਨਾਂ ਦੀ ਉਦਾਰਤਾ ਅਗੇ ਝੁਕਣਾ ਪਿਆ ਕਿਉਂ ਕਿ ਜੇ ਕਰ ਨਾਮਧਾਰੀਆਂ ਦਾ ਸ਼ਾਨਦਾਰ ਕੰਮ ਤੇ ਲੰਗਰ ਨਾ ਹੁੰਦਾ ਤਾਂ ਬੇਤਾਜ ਬਾਦਸ਼ਾਹ ਦੇ ਹੁਕਮ ਸਦਕਾ ਉਥੇ ਕਿਸੇ ਸਿਖ ਦੀ ਸ਼ਕਲ ਨਹੀਂ ਦਿਸਣੀ ਸੀ ਤੇ ਤਮਾਮ ਹਿੰਦੁਸਤਾਨ ਦੇ ਨੁਮਾਇੰਦੇ ਸਿਖਾਂ ਬਾਰੇ ਇਹੀ ਖਿਆਲ ਲੈਕੇ ਜਾਂਦੇ ਕਿ ਪੰਜਾਬ ਵਿਚ ਸਿਖ ਹੈ ਹੀ ਨਹੀਂ, ਜੇ ਕੋਈ ਹੈ ਵੀ, ਤਾਂ ਉਹ ਰਾਜਨੀਤੀ ਦੇ ਮੈਦਾਨ ਵਿਚ ਸਰਕਾਰ ਤੋਂ ਡਰਦੇ ਨਹੀਂ ਆਏ। ਲੇਕਿਨ ਅਫਰੀਨ ਹੈ ਨਾਮਧਾਰੀ ਸੰਪਰਦਾ ਦੇ ਆਗੂ ਬਾਬਾ ਪ੍ਰਤਾਪ ਸਿੰਘ ਜੀ ਮਹਾਰਾਜ ਦੀ ਸੂਝਵੀ ਅਗਵਾਈ ਦੇ ਜਿਨਾਂ ਨੇ ਸਿਖਾਂ ਉਤੇ ਲਗਣ ਵਾਲੇ ਕਾਲੇ ਧਬੇ ਤੋਂ ਸਾਨੂੰ ਬਚਾ ਲਿਆ ਸੀ। (੬) ਨਾਮਧਾਰੀਆਂ ਵਲੋਂ ਲਾਏ ਗਏ ਇਸ ਲੰਗਰ ਸਦਕਾ ਆਮ ਲੋਕਾਂ ਦੇ ਮੂੰਹ ਇਹ ਗਲ ਸੀ—

ਲੰਗਰ ਨਾਮਧਾਰੀਆਂ ਦਾ।
ਕੰਠ ਕੌਮਾਂ ਸਾਰੀਆਂ ਦਾ। (੭)

ਲਾਹੌਰ ਦੇ ਇਸੇ ਕਾਂਗਰਸ ਸਮਾਗਮ ਸਮੇਂ ਪੰਡਤ ਨਹਿਰੂ ਜੀ ਦਾ ਜਲੂਸ ਵੀ ਕਢਿਆ ਜਾਣਾ ਸੀ। ਸਿਖਾਂ ਵਲੋਂ ਕੀਤੇ ਗਏ ਬਾਈਕਾਟ ਦੇ ਫਲ ਸਰੂਪ ਪੈਦਾ ਹੋਈ ਪ੍ਰਸਥਿਤੀ ਵਿਚ ਇਹ ਕੰਮ ਵੀ ਕੋਈ ਖਬੇ ਹਥ ਦੀ ਖੇਡ ਨਹੀਂ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਰਦਾਰ ਦਇਆ ਸਿੰਘ ਤੇ ਸਰਦਾਰ ਆਤਮਾ ਸਿੰਘ ਰਾਵਲ ਪਿੰਡੀ ਰਾਹੀਂ ਆਪਣੇ ਸਭ ਸੂਬਿਆਂ ਤੇ ਜਥੇਦਾਰਾਂ ਨੂੰ ਇਹ ਹੁਕਮ ਭੇਜਿਆ ਕਿ ਉਹ ਵਧਤੋਂ ਵਧ ਘੋੜੇ ਤੇ ਸਿਖਾਂ ਸਮੇਤ ਜਵਾਹਰ ਲਾਲ ਜੀ ਦੇ ਜਲੂਸ ਵਿਚ ਸ਼ਾਮਲ ਹੋਣ। ਇਸ ਤੇ ਫੁਲ ਚੜ੍ਹਾਉਂਦਿਆਂ ਮਹਾਰਾਜ ਨਿਹਾਲ

ਸਿੰਘ ਜੀ ਦੀ ਅਗਵਾਈ ਵਿਚ ੧੦੦ ਘੋੜੇ ਸਮੇਤ ੧੦੦ ਘੁੜ ਸਵਾਰ ਤੇ ਅਨੇਕ ਨਾਮਧਾਰੀ ਸਿੰਘ ਪੈਦਲ ਚਲਣ ਲਈ ਜਲੂਸ ਵਿਚ ਪਹੁੰਚੇ। (੮)

ਰੋਜ਼ਾਨਾ ਪ੍ਰਤਾਪ ਦੇ ਸੰਪਾਦਕ ਦੇ ਸ਼ਬਦਾਂ ਵਿਚ ਅਕਾਲੀਆਂ ਦਾ ਖਿਆਲ ਸੀ ਕਿ ਪ੍ਰਧਾਨ ਪੰਡਤ ਨਹਿਰੂ ਦਾ ਜਲੂਸ ਅਕਾਲੀਆਂ ਦੇ ਸ਼ਾਮਲ ਹੋਣ ਤੋਂ ਬਗੈਰ ਫਿਕਾ ਹੀ ਰਹੇਗਾ। ਪਰ ਇਹਨਾਂ ਦੀਆਂ ਸਭ ਉਮੈਦਾਂ ਤੇ ਪਾਣੀ ਫਿਰ ਗਿਆ। ਪੰਡਤ ਨਹਿਰੂ ਦਾ ਸ਼ਾਨਦਾਰ ਤਾਰੀਖੀ ਜਲੂਸ ਕਢਿਆ। ਪੰਡਤ ਮੋਤੀ ਲਾਲ ਨਹਿਰੂ ਤੇ ਦੂਸਰੇ ਕਾਂਗਰਸੀ ਨੇਤਾ ਜਲੂਸ ਵੇਖਣ ਲਈ ਲਾਲਾ ਧਨੀ ਰਾਮ ਭੱਲਾ ਦੀ ਦੁਕਾਨ ਤੇ ਬਿਰਾਜਮਾਨ ਸਨ। ਇਸ ਤੋਂ ਬਾਅਦ ਬਾਬਾ ਖੜਕ ਸਿੰਘ ਦੀ ਕਮਾਨ ਹੇਠ ਅਕਾਲੀਆਂ ਨੇ ਜਲੂਸ ਕਢਿਆ। ਮੈਂ ਇਹ ਜਲੂਸ ਗੁਰੂ ਦਤ ਭਵਨ ਕੋਲ ਵੇਖਿਆ ਪਰ ਇਹ ਪੰਡਤ ਨਹਿਰੂ ਦੇ ਜਲੂਸ ਦੇ ਮੁਕਾਬਲੇ ਵਿਚ ਕੁਝ ਵੀ ਨਹੀਂ ਸੀ। (੯) ਇਸ ਸ਼ਾਨਦਾਰ ਜਲੂਸ ਤੇ ਸੁਆਗਤ ਦੀ ਗਲ ਕਰਨ ਸਮੇਂ ਨਹਿਰੂ ਜੀ ਨੇ ਭਾਵੇਂ ਨਾਮਧਾਰੀਆਂ ਦਾ ਨਾਂ ਤਾਂ ਨਹੀਂ ਲਿਆ ਪਰ ਇਸ ਦੇ ਪ੍ਰਭਾਵ ਦਾ ਜ਼ਿਕਰ ਬੜੇ ਪ੍ਰਸ਼ੰਸਨੀਯ ਢੰਗ ਨਾਲ ਕੀਤਾ ਹੈ। ਲਾਹੌਰ ਕਾਂਗਰਸ ਮੇਰੀ ਯਾਦ ਵਿਚ ਹਮੇਸ਼ਾਂ ਤਾਜ਼ਾ ਰਹਿੰਦੀ ਹੈ। ਲਾਹੌਰ ਦੇ ਲੋਕਾਂ ਨੇ ਵਜੂਦ ਅਤੇ ਗੰਭੀਰਤਾ ਦੋਹਾਂ ਦੇ ਪਖੋਂ ਮਹਾਨ ਜਿਹੜਾ ਮੇਰਾ ਸੁਆਗਤ ਕੀਤਾ ਉਸ ਸ਼ਾਨਦਾਰ ਸੁਆਗਤ ਨੂੰ ਮੈਂ ਕਦੇ ਭੁਲ ਨਹੀਂ ਸਕਦਾ... ਮੈਂ ਆਪਣੇ ਆਪ ਨੂੰ ਉਚਾ ਤੇ ਉਲਾਸਵਿਕ ਮਹਿਸੂਸ ਕੀਤਾ। (੧੦)

ਰਿਆਸਤੀ ਪਰਜਾ ਮੰਡਲ ਲਹਿਰ ਸਮੇਂ ਲੁਧਿਆਣੇ ਵਿਚ ਇਕ ਕਾਨਫਰੰਸ ਕੀਤੀ ਗਈ ਜਿਸਦੇ ਸਬੰਧ ਵਿਚ ਸ੍ਰੀ ਨਹਿਰੂ ਨੂੰ ਲੁਧਿਆਣੇ ਆਮੰਤ੍ਰਤ ਕੀਤਾ ਗਿਆ। ਉਥੇ ਵੀ ੧੭ ਫਰਵਰੀ ੧੯੩੯ ਈ. ਨੂੰ ਕਢੇ ਗਏ ਸ਼ਾਨਦਾਰ ਜਲੂਸ ਵਿਚ ਅਣਗਿਣਤ ਨਾਮਧਾਰੀ ਸਿੰਘਾਂ ਸਮੇਤ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਘੋੜਿਆਂ ਦੇ ਜਲੂਸ ਵਿਚ ਭਾਗ ਲਿਆ। ਆਪ ਨੇ ਅਪਣਾ ਇਕ ਵਿਸ਼ੇਸ਼ ਘੋੜਾ ਪੰਡਤ ਜੀ ਨੂੰ ਸਵਾਰੀ ਵਾਸਤੇ ਦਿਤਾ। ਇਥੇ ਹੀ ਪੰਡਤ ਜੀ ਦੇ ਸ੍ਰੀ ਭੈਣੀ ਸਾਹਿਬ ਜਾਣ ਦਾ ਪ੍ਰੋਗ੍ਰਾਮ ਬਣਿਆ।

ਸ਼ੁਕਰਵਾਰ ਦਾ ਦਿਨ ਸੀ। ਹਜ਼ਾਰਾਂ ਨਾਮਧਾਰੀਆਂ ਨੇ ਹਥਾਂ ਵਿਚ ਸੁਫੈਦ ਝੰਡੇ ਚੁਕ, ਆਕਾਸ਼ ਗੁੰਜਾਊ ਨਾਹਰਿਆਂ ਨਾਲ ਮੁਖ ਸੜਕ ਤੇ ਜਾਕੇ ਪੰਡਤ ਜੀ ਦਾ ਸੁਆਗਤ ਕੀਤਾ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਪੰਡਤ ਜੀ ਨੂੰ ਆਪਣੀ ਕਾਰ ਵਿਚ ਬਿਠਾਕੇ ਇਕ ਸ਼ਾਨਦਾਰ ਜਲੂਸ ਕਢਿਆ। ਕਾਰ ਦੇ ਮਗਰ ਵੀਹ ਘੁੜ-ਸਵਾਰ ਵੀ ਜਲੂਸ ਦੀ ਸ਼ਾਨ ਵਧਾ ਰਹੇ ਸਨ। ਸ੍ਰੀ ਭੈਣੀ ਸਾਹਿਬ ਪਹੁੰਚਕੇ ਪੰਡਤ ਜੀ ਨੂੰ ਉਹ ਸਥਾਨ ਦਿਖਾਇਆ ਗਿਆ ਜੋ ਸਤਿਗੁਰੂ ਰਾਮ ਸਿੰਘ ਜੀ ਦਾ ਮੁਖ ਸਥਾਨ ਸੀ ਤੇ ਜਿਸ ਨੂੰ ਹਥਿਆਰਾਂ ਦੀ ਸ਼ਕ ਵਿਚ ਬਰਤਾਨਵੀ ਪੁਲਸ ਨੇ ਜਨਵਰੀ ੧੮੭੨ ਈ. ਵਿਚ ਪਾਣੀ ਹਾਂਡੇ ਤਕ ਪੁਟ ਮਾਰਿਆ ਸੀ। ਫਿਰ ਸਤਿਗੁਰੂ ਰਾਮ ਸਿੰਘ ਜੀ ਦੇ ਹਸਤ ਕੰਵਲਾਂ ਨਾਲ ਲਗੀ ਲੋਹ ਦੇ, ਸਦਾਬਰਤ ਲੰਗਰ ਵਿਚ ਦਰਸ਼ਨ ਕਰਵਾਏ ਗਏ ਜਿਸਤੇ ੧੮੫੭ ਈ. ਤੋਂ ਨਿਰੰਤਰ ਲੰਗਰ ਪਕਦਾ ਤੇ ਵਰਤਦਾ ਆ ਰਿਹਾ ਹੈ। (੧੧)

ਨਾਮਧਾਰੀ ਗੁਰਦਵਾਰੇ ਦੇ ਬੂਹੇ ਉਤੇ ਬਰਤਾਨਵੀਂ ਸਰਕਾਰ ਵਲੋਂ ੧੮ ਜਨਵਰੀ ੧੮੭੨ ਈ. ਨੂੰ ਬਿਠਾਈ ਗਈ ਪੁਲਸ ਚੌਕੀ ਵਿਚਲੇ ਕ੍ਰਮਚਾਰੀਆਂ ਅਤੇ ਹੋਰ ਸਰਕਾਰੀ ਅਫਸਰਾਂ ਰਾਹੀਂ ਸਮੇਂ ਸਮੇਂ ਨਾਮਧਾਰੀ ਸਿੰਘਾਂ ਨੂੰ ਦਿਤੇ ਗਏ ਅਕਹਿ ਤੇ ਅਸਹਿ ਕਸ਼ਟਾਂ ਦੀ ਵਾਰਤਾ ਸੁਣਕੇ ਨਹਿਰੂ ਜੀ ਨੇ ਅਖਾਂ ਭਰ ਲਈਆਂ। ਇਸ ਪਿਛੋਂ ਇਕ ਸ਼ਾਨਦਾਰ ਸੁਆਗਤੀ ਸਮਾਗਮ ਹੋਇਆ ਜਿਸ ਵਿਚ ਪੰਡਤ ਜੀ ਦੇ ਮਾਣ ਵਿਚ ਮਾਣ ਪਤਰ ਪ੍ਰਸਿਧ ਨਾਮਧਾਰੀ ਵਿਦਵਾਨ ਸੰਤ ਨਿਧਾਨ ਸਿੰਘ ਜੀ ਆਲਿਮ ਨੇ ਪੇਸ਼ ਕੀਤਾ। ਸਮਾਗਮ ਦੀ ਸਕਤਰੀ ਸੰਤ ਇੰਦਰ ਸਿੰਘ ਚਕ੍ਰਵਰਤੀ ਹੋਰਾਂ ਨੇ ਨਿਭਾਈ। ਇਹ ਕਾਰਜ ਕ੍ਰਮ ਤਿੰਨ ਵਜੇ ਤਕ ਚਲਦਾ ਰਿਹਾ। ਸਮਾਗਮ ਨੂੰ ਸੰਬੋਧਨ ਕਰਨ ਵਾਲਿਆਂ ਵਿਚ ਪੰਡਤ ਨਹਿਰੂ ਜੀ

ਤੋਂ ਇਲਾਵਾ ਡਾਕਟਰ ਪਟਾ ਭੀ ਸੀਤਾ ਰਮਈਆ ਡਾ ਸੈਫਦੀਨ ਕਿਚਲੂ, ਸਰਦਾਰ ਕਿਸ਼ਨ ਸਿੰਘ ਐਮ. ਐਲ. ਏ. ਸਰਦਾਰ ਕਪੂਰ ਸਿੰਘ ਐਮ. ਐਲ. ਏ, ਸਰਦਾਰ ਕਾਬਲ ਸਿੰਘ ਐਮ. ਐਲ. ਏ, ਮਾਸਟਰ ਤਾਰਾ ਸਿੰਘ ਮੌਲਾਨਾ ਹਬੀਬੁਲ ਰਹਿਮਾਨ ਲੁਧਿ- ਆਣਾ ਪੰਡਤ ਮੁਨੀ ਲਾਲ ਕਾਲੀਆ ਲਾਲਾ ਦੇਵ ਰਾਜ ਸੇਠੀ ਸਰਦਾਰ ਸੋਹਣ ਸਿੰਘ ਜੋਸ਼ ਬੀਬੀ ਅਗਥਾ ਹੈਰੀਸਨ ਤੇ ਸਰਦਾਰ ਕਰਮ ਸਿੰਘ ਧੂਤ ਆਦਿ ਸਜਣ ਵੀ ਸ਼ਾਮਲ ਸਨ।

੧੯੪੨ ਈ. ਦੀਆਂ ਗਰਮੀਆਂ ਦੀ ਗਲ ਹੈ ਜਦੋਂ ਪੰਡਤ ਜਵਾਹਰ ਲਾਲ ਨਹਿਰੂ ਹਿਮਾਚਲ ਪ੍ਰਦੇਸ਼ ਦੇ ਦੌਰੇ ਤੇ ਗਏ। ਮੰਡੀ ਸੁਕੇਤ ਦੇ ਨੇੜੇ ਇਕ ਵਿਸ਼ਰਾਮ ਘਰ ਵਿਚ ਪੰਡਤ ਜੀ ਨੇ ਤਕਰੀਰ ਕਰਨੀ ਸੀ। ਉਨਾਂ ਦੀ ਧੀ, ਕੁਮਾਰੀ ਇੰਦਰਾ ਵੀ ਉਨਾਂ ਦੇ ਨਾਲ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੁਕਮ ਤੇ ਫੁਲ ਚੜਾਉਂਦੀਆਂ ਬਹੁਤ ਸਾਰੀਆਂ ਨਾਮਧਾਰੀ ਸੰਗਤਾਂ ਵੀ ਪੰਡਤ ਜੀ ਦਾ ਸੁਆਗਤ ਕਰਨ ਉਥੇ ਪੁਜੀਆਂ। ਤਕਰੀਰ ਕਰ ਚੁਕਣ ਪਿਛੋਂ ਇਕ ਵਜੇ ਪਿਤਾ ਪੁਤਰੀ ਦੋਵੇਂ ਜਣੇ ਸਤਿਗੁਰੂ ਜੀ ਦੇ ਨਿਵਾਸ ਸਥਾਨ ਤੇ ਪਧਾਰੇ। ਲਗਭਗ ੧੫ ਮਿੰਟ ਪ੍ਰਸਪਰ ਵਿਚਾਰ ਵਟਾਂਦਰਾ ਹੋਇਆ। ਸਤਿਗੁਰੂ ਜੀ ਵਲੋਂ ਪੰਡਤ ਜੀ ਨੂੰ ਸਿਰੋਪਾਉ ਭੇਟਾ ਕੀਤਾ ਗਿਆ। ਇਸ ਸਮੇਂ ਨਹਿਰੂ ਜੀ ਨੇ ਕਿਹਾ। ਇਹ ਸਿਰਪਾਓ ਮੇਰੇ ਲਈ ਤਦ ਹੀ ਸ਼ੋਭਨੀਕ ਹੈ ਜੇ ਮੈਂ ਉਸ ਸਿਖਿਆ ਤੇ ਪੂਰਾ ਉਤਰਾਂ ਜੋ ਆਪ ਅਤੇ ਮਹਾ- ਤਮਾ ਗਾਂਧੀ ਤੋਂ ਪ੍ਰਾਪਤ ਕੀਤੀ ਹੈ। ਸਤਿਗੁਰੂ ਜੀ ਨੇ ਆਸ਼ੀਰਵਾਦ ਦਿੰਦਿਆਂ ਫੁਰਮਾਇਆ "ਸਤਿਗੁਰੂ ਆਪ ਤੇ ਬਖਸ਼ਸ਼ ਕਰੇ। ਸਫਲ ਹੋਵੋ।" (੧੨)

ਦੇਸ਼ ਦੀ ਵੰਡ ਹੋਣ ਤੋਂ ਪਹਿਲਾਂ ਪੰਜਾਬ ਵਿਚ ਚੋਣਾਂ ਹੋਈਆਂ। ਚੋਣ ਮੁਹਿੰਮ ਦੌਰਾਨ, ਪੰਜਾਬ ਕਾਂਗਰਸ ਦੇ ਤਦਵਕਤੀ ਸਕਤਰ, ਸ੍ਰਦਾਰ ਪ੍ਰਤਾਪ ਸਿੰਘ ਕੈਰੋਂ ਨੇ ਪੰਡਤ ਨਹਿਰੂ ਜੀ ਨੂੰ ਪੰਜਾਬ ਆਮੰ- ਤਰਤ ਕੀਤਾ। ਇਸੇ ਲੜੀ ਵਿਚ ਸ੍ਰੀ ਨਹਿਰੂ ਜੀ ਲੁਧਿਆਣਾ ਪਧਾਰੇ ਤਾਂ ਅੰਗਰੇਜ਼ਾਂ ਦੀ ਸ਼ਹਿ ਤੇ, ਖਾਕਸਾਰ ਲਹਿਰ ਦੇ ਬੰਦਿਆਂ ਨੇ ਪੰਡਤ ਜੀ ਦੇ ਜਲਸੇ ਵਿਚ ਬਹੁਤ ਰੌਲਾ-ਰਪਾ ਪਾਇਆ। ਪੰਡਤ ਜੀ ਬੇਝਿਝਕੇ ਹੀ ਉਹਨਾਂ ਵਿਚ ਜਾ ਵੜੇ ਜਿਸ ਤੋਂ ਉਹ ਚੁਪ ਕਰ ਗਏ। ਪੰਡਤ ਜੀ ਨੇ ਲੁਧਿਆਣਾ ਤੋਂ ਮੋਗਾ ਫਿਰੋਜ਼ਪੁਰ ਆਦਿ ਰਾਹੀਂ ਹੋਕੇ ਲਾਹੌਰ ਪਹੁੰਚਣਾ ਸੀ। ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ ਤੇ ਮਹਾਰਾਜ ਬੀਰ ਸਿੰਘ ਜੀ ਕਾਰ ਵਿਚ ਪੰਡਤ ਜੀ ਦੀ ਕਾਰ ਦੇ ਨਾਲ ਨਾਲ ਲਾਹੌਰ ਤਕ ਗਏ। (੧੩)

ਅਗਲੇ ਦਿਨ, ਨਨਕਾਣੇ ਸਾਹਿਬ ਵਿਚ, ਗੁਰੂ ਨਾਨਕ ਅਵਤਾਰ ਪੁਰਬ ਦਾ ਮੇਲਾ ਸੀ ਤੇ ਪੰਡਤ ਨਹਿਰੂ ਜੀ ਵੀ ਉਥੇ ਪਹੁੰਚੇ। "ਅਕਾਲੀ ਪਾਰਟੀ ਉਸ ਵੇਲੇ ਅੰਗਰੇਜ਼ਾਂ ਦੀ ਇਛਾ ਅਨੁਸਾਰ ਚਲ ਰਹੀ ਸੀ।" ਪੰਡਤ ਜੀ ਦੇ ਨਨਕਾਣਾ ਸਾਹਿਬ ਪਹੁੰ- ਚਣ ਤੋਂ ਜ਼ਰਾ ਕੁ ਪਹਿਲਾਂ ਅਕਾਲੀਆਂ ਨੇ ਕਾਂਗ੍ਰਸੀ ਜਲਸੇ ਵਾਲੇ ਮੰਚ ਨੂੰ ਅਗ ਲਾ ਦਿਤੀ। ਤਦ ਪੰਡਤ ਜੀ ਨਾਮਧਾਰੀ ਸਿੰਘਾਂ ਦੇ ਦੀਵਾਨ ਵਿਚ ਗਏ ਤੇ ਆਪਣੀ ਤਕਰੀਰ ਉਥੇ ਹੀ ਕੀਤੀ। ਸਰਦਾਰ ਪ੍ਰਤਾਪ ਸਿੰਘ ਕੈਰੋਂ ਵਲੋਂ ਉਲੀਕੇ ਹੋਏ ਪ੍ਰੋਗ੍ਰਾਮ ਅਨੁਸਾਰ ਪੰਡਤ ਜੀ ਨੇ ਗੁਰਦਵਾਰਾ ਜਨਮ ਅਸਥਾਨ ਵੀ ਜਾਣਾ ਸੀ। ਉਕਤ ਕਿਸਮ ਦੀ ਖਰਾਬ ਸਥਿਤੀ ਵਿਚ ਪੰਡਤ ਜੀ ਦੀ ਸੁਰਖਿਆ ਇਕ ਸਮਸਿਆ ਬਣ ਗਈ ਪਰ ਇਹ ਕੰਮ ਵੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਆਗਿਆ ਨਾਲ, ਮਹਾਰਾਜ ਬੀਰ ਸਿੰਘ ਜੀ ਨੇ ਅਨੇਕ ਨਾਮਧਾਰੀ ਸਿੰਘਾਂ ਨੂੰ ਨਾਲ ਲੈਕੇ ਨਿਭਾ- ਇਆ। (੧੩

ਦੇਸ਼ ਦਾ ਸੁਤੰਤਰਤਾ ਜੁਧ ਕੁਝ ਸਫਾਰਥਾ ਹੁੰਦਾ ਜਾਂ ਰਿਹਾ ਸੀ। ਬਰਤਾਨਵੀ ਸਟਕਾਰ ਅਜੇ ਵੀ ਆਪਣੀ ਕੁਰਸੀ ਨੂੰ ਠੁਮਣੇ ਦੇਣ ਦੇ ਆਹਰ ਵਿਚ ਲਗੀ ਹੋਈ ਸੀ। ਅੰਤ ਸਟਕਾਰ ਨੇ, ਲਾਰਡ ਵੇਵਲ ਨੂੰ ਕੁਝ ਯੋਜਨਾ ਦੇਕੇ ਕਾਂਗਰਸ ਨਾਲ ਵਿਚਾਰ ਵਟਾਂ- ਦਰੇ ਰਾਹੀਂ ਸਮਸਿਆ ਸੁਲਝਾਉਣ ਦਾ ਨਾਟਕ ਰਚਿਆ। ਦੇਸ਼ ਦੀਆਂ ਮੁਖ ਬਹਾਦਰੀਆਂ ਵਿਚਕਾਰ ਗੂੜੇ ਸਹਿਯੋਗ ਤੇ ਸਾਰੇ ਹਿੰਦ ਦੇ ਲੋਕਾਂ ਦੇ ਸਮੂਚੇ

ਭਲ਼ੇ ਲਈ ਬਰਤਾਨੀਆਂ ਨਾਲ ਇਹਨਾਂ ਦੀ ਮਿਲਵਰਤਣ ਦੇ ਵਿਚਾਰ ਨਾਲ ਸਰਕਾਰ ਵਾਇਸਰਾਇ ਦੀ ਕਾਰਜ ਕਾਰਨੀ ਸਭਾ ਦੀ ਬਣਤਰ ਵਿਚ ਇਕ ਮਹਤਵ ਪੂਰਨ ਤਬਦੀਲੀ ਚਾਹੁੰਦੀ ਸੀ। ਇਸ ਮਨੋਰਥ ਲਈ ਵਾਇਸਰਾਇ ਇਕ ਕਾਨਫਰੰਸ ਬੁਲਾਕੇ ਇਸ ਸਭਾ ਦੀ ਬਣਤਰ ਨੂੰ ਨਵਾਂ ਰੂਪ ਦੇਣ ਦਾ ਸੁਝਾਓ, ਰਖਣਾ ਚਾਹੁੰਦਾ ਸੀ ਤੇ ਕਾਨਫਰੰਸ ਵਿਚ ਬੁਲਾਏ ਜਾਣ ਵਾਲੇ ਵਿਅਕਤੀਆਂ ਵਿਚ ਉਘੇ ਹਿੰਦੁਸਤਾਨੀ ਰਾਜਸੀ ਆਗੂ ਮਹਤਵ ਪੂਰਨ ਰਾਜਸੀ ਧੜਿਆਂ ਦੇ ਮੁਖੀ, ਤੇ ਕੁਛ ਵਿਸ਼ੇਸ਼ ਅਨੁਭਵੀ ਲੋਕ ਸ਼ਾਮਲ ਕੀਤੇ ਜਾਣੇ ਸਨ।(੧੪) ਸ਼ਬਦਾਵਲੀ ਦੀ ਥੋੜੀ ਬਹੁਤੀ ਤਬਦੀਲੀ ਨਾਲ ਮੁਸਲਮ ਲੀਗੀ ਉਦੇਸ਼ਾਂ ਦੀ ਪੂਰਤੀ ਦਾ ਨਿਸ਼ਾਨਾ ਬਣਾਇਆ ਗਿਆ ਸੀ ਜਿਸਨੂੰ ਕਾਂਗਰਸ ਨੇ ਕਦੇ ਵੀ ਪਰਵਾਨ ਨਹੀਂ ਸੀ ਕੀਤਾ। (੧੫) ਇਹਨਾਂ ਸਰਕਾਰੀ ਸੁਝਾਵਾਂ ਨੂੰ ਵਿਚਾਰਨ ਹਿਤ ੨੫ ਜੂਨ ੧੯੪੫ ਨੂੰ ਸ਼ਿਮਲੇ ਵਿਚ ਇਕ ਕਾਨਫਰੰਸ ਰਖੀ ਗਈ ਜਿਸ ਨੂੰ ਵੇਵਲ ਜਾਂ ਸ਼ਿਮਲਾ ਕਾਨਫਰੰਸ ਦੇ ਨਾਂ ਨਾਲ ਜਾਣਿਆ ਜਾਂਦਾ ਹੈ।

ਬਰਤਾਨਵੀ ਸਰਕਾਰ ਦੀ ਦੋਧਾਰੀ ਨੀਤੀ ਨੂੰ ਸੁਭਾਸ਼ਚੰਦਰ ਬੋਸ ਚੰਗੀਤਰਾਂ ਸਮਝਦਾ ਸੀ। ਉਹ ਇਸ ਕਾਨਫਰੰਸ ਵਿਚ ਸ਼ਾਮਲ ਹੋਣ ਦੇ ਵਿਰੁਧ ਸੀ ਅਜ਼ਾਦ ਹਿੰਦ ਰੇਡੀਓ ਸਿੰਘਾਪੁਰ ਤੋਂ ਕੀਤੇ ਗਏ ਆਪਣੇ ਪ੍ਰਸਾਰਨ ਵਿਚ ੨੩ ਜੂਨ ੧੯੪੫ ਨੂੰ ਉਸ ਨੇ ਕਾਂਗਰਸੀ ਆਗੂਆਂ ਨੂੰ ਲਾਰਡ ਵੇਵਲ ਦੀ ਚਾਲ ਸਮਝਕੇ ਚਲਣ ਦੀ ਤਾਗੀਦੀ ਚੇਤਾਵਨੀ ਵੀ ਦਿਤੀ ਸੀ।(੧੬) ਪਰ ਲਾਰਡ ਵੇਵਲ ਆਪਣੀ ਚਾਲ ਵਿਚ ਸਫਲ ਹੋ ਗਿਆ।

ਇਸ ਕਾਨਫਰੰਸ ਦੇ ਦਿਨੀਂ ਸਤਿਗੁਰੂ ਪ੍ਰਤਾਪ ਸਿੰਘ ਜੀ ਸ਼ਿਮਲੇ ਦੇ ਸਮਰਹਿਲ ਡਾਕ ਘਰ ਦੀ ਉਪਰਲੀ ਮੰਜ਼ਲ ਵਿਚ ਠਹਿਰੇ ਹੋਏ ਸਨ। ਸਮਰਹਿੱਲ ਦੇ ਡਾਕ ਬੰਗਲੇ ਵਿਚ ਕਾਂਗਰਸੀ ਆਗੂ ਵਿਚਾਰ ਵਟਾਂਦਰਾ ਕਰ ਰਹੇ ਸਨ। ਇਥੋਂ ਨੇੜੇ ਹੀ ਮਹਤਮਾਂ ਗਾਂਧੀ ਦਾ ਡੇਰਾ ਸੀ। ਪੰਡਤ ਨਹਿਰੂ ਤੇ ਮੌਲਾਨਾ ਅਬੁਲ ਕਲਾਮ ਆਜ਼ਾਦ ਉਥੋਂ ਦੀ ਲੰਘ ਰਹੇ ਸਨ ਕਿ ਕਣੀਆਂ ਸ਼ੁਰੂ ਹੋ ਗਈਆਂ। ਸਤਿਗੁਰੂ ਜੀ ਨੂੰ ਵੇਖਕੇ ਪੰਡਤ ਜੀ ਅੰਦਰ ਚਲੇ ਗਏ। ਸਤਿਗੁਰੂ ਜੀ ਨੇ ਜਫੀ ਵਿਚ ਲੈਕੇ ਨਹਿਰੂ ਜੀ ਨੂੰ ਜੀਉ ਆਇਆਂ, ਆਖਿਆ। ਉਸੇ ਚੁਬਾਰੇ ਵਿਚ ਹੀ ਪ੍ਰਸਪਰ ਵਿਚਾਰ ਵਟਾਂਦਰਾ ਸ਼ੁਰੂ ਹੋਇਆ। ਸਤਿਗੁਰੂ ਜੀ ਨੂੰ ਨਹਿਰੂ ਜੀ ਕਹਿਣ ਲਗੇ। ਵਖ-ਵਖ ਸ਼ਰੇਣੀਆਂ ਆਪਣੀਆਂ ਮੰਗਾਂ ਲੈਕੇ ਇਥੇ ਆਈਆਂ ਹਨ, ਤੁਸੀਂ ਕੀ ਚਾਹੁੰਦੇ ਹੋ ? (੧੭)

ਸਤਿਗੁਰੂ ਜੀ ਨੇ ਉਤਰ ਦਿਤਾ, "ਭਾਰਤ ਅਜ਼ਾਦ ਹੋ ਰਿਹਾ ਹੈ। ਅਸੀਂ ਅੰਗਰੇਜ਼ਾਂ ਕੋਲੋਂ ਕੁਛ ਨਹੀਂ ਮੰਗਦੇ ਤੇ ਤੁਹਾਡੇ ਨਾਲ ਸੌਦਾ ਕੋਈ ਨਹੀਂ ਕਰਦੇ। ਅਸੀਂ ਤਾਂ ਦੇਸ਼ ਲਈ ਕੁਰਬਾਨੀਆਂ ਕੀਤੀਆਂ ਤੇ ਹੁਣ ਵੀ ਚਾਹੁੰਦੇ ਹਾਂ ਕਿ ਦੇਸ਼ ਵਧੇ ਫੁਲੇ।" (੧੮)

ਨਹਿਰੂ ਜੀ ਨੇ ਕਿਹਾ, "ਇਹ ਜੋ ਕੁਛ ਹੋ ਰਿਹਾ ਹੈ, ਇਸਦਾ ਮੁਢ ਤਾਂ ਆਪਨੇ ਹੀ ਬੰਨਿਆ ਹੈ ਤੇ ਇਹ ਉਸਾਰੀ ਵੀ ਆਪ ਦੀ ਕਿਰਪਾ ਨਾਲ ਹੀ ਹੋ ਰਹੀ ਹੈ। ਇਸ ਤੇ ਸਤਿਗੁਰੂ ਜੀ ਨੇ ਫੁਰਮਾਇਆ, ਜੇ ਇਹ ਗਲ ਹੈ ਤਾਂ ਸਦੇ ਆਪਨੇ ਲਿਖਣ ਵਾਲੇ ਨੂੰ ਮੈਂ ਕੋਰੇ ਕਾਗਜ਼ ਤੇ ਦਸਖਤ ਕਰ ਦਿੰਦਾ ਹਾਂ, ਉਪਰ ਜੋ ਤੁਸੀਂ ਚਾਹੋ ਲਿਖ ਲੈਣਾ। ਸਤਿਗੁਰੂ ਜੀ ਦੇ ਦਸਖਤਾਂ ਵਾਲਾ ਕੋਰਾ ਕਾਗਜ਼ ਨਹਿਰੂ ਜੀ ਨੇ ਗਾਂਧੀ ਜੀ ਨੂੰ ਦਿਖਾਇਆ। ਦਸਖਤਾਂ ਉਪਰ ਇਹ ਸ਼ਬਦ ਲਿਖੇ ਗਏ, ਸਿਖ ਪੰਥ ਦੇ ਗੁਰੂ, ਸਤਿਗੁਰੂ ਪ੍ਰਤਾਪ ਸਿੰਘ ਜੀ ਨਾਮਧਾਰੀ ਸਾਡੇ ਨਾਲ ਹਨ। (੧੯)

ਅਜ ਦੇ ਕਾਂਗਰਸੀ ਇਸ ਗਲ ਨੂੰ ਸਮਝਣ ਚਾਹੇ ਨਾ, ਪਰ ਇਹ ਸਚ ਹੈ ਕਿ ਜਵਾਹਰ ਲਾਲ ਨਹਿਰੂ ਉਪਰ ਹੋਏ ਕਿਸੇ ਵੀ ਹਮਲੇ ਨੂੰ ਨਾਮਧਾਰੀ ਅਪਣੇ ਉਪਰ ਹੋਇਆ ਹਮਲਾ ਸਮਝਕੇ ਹਰਕਤ ਵਿਚ ਆਉਂਦੇ ਰਹੇ ਹਨ। ਜਵਾਹਰ ਲਾਲ ਨਹਿਰੂ ਨਿਰਸੰਦੇਹ ਸਮਾਜਵਾਦੀ ਵਲ ਨੂੰ ਕੁਛ ਵਧੇਰੇ ਝੁਕਾਉ ਰਖਦਾ ਸੀ। ਉਹ ਰੂਸ ਵੀ ਜਾ ਆਇਆ ਸੀ। ਮਾਰਕਸ ਤੇ ਲੈਨਿਨ ਦੀਆਂ ਲਿਖਤਾਂ ਦੇ ਅਧਿਐਨ ਦੇ ਅਪਣੇ ਉਪਰ ਪਏ ਸ਼ਕਤੀ ਸਾਲੀਪ੍ਰਭਾਵ ਨੂੰ ਵੀ ਉਹ ਬੇਝਿਝਕ ਹੋਕੇ ਮੰਨਦਾ ਸੀ। ਉਸਦੀ ਸੋਚ ਦਾ

ਸਮਾਜਵਾਦੀ ਅਧਾਰ ਤੇ ਤੁਰਨਾ ਸੁਭਾਵਕ ਹੀ ਸੀ। ਅਲਾਂ ਕਸਾਂਦਰ ਚਿਚੇਰੋਵ ਅਨੁਸਾਰ ੧੯੨੯ ਵਿਚ ਹੀ ਜਵਾਹਰ ਲਾਲ ਨਹਿਰੂ ਨੇ ਆਪਣੇ ਲੇਖ ਸਵ-ਰਾਜ ਤੇ ਸਸ਼ੋਭਿਤ ਵਿਚ ਅਪਣਾ ਇਹ ਨਿਸਚਾ ਪ੍ਰਗਟਾਇਆ ਕਿ ਹਿੰਦੁਸਤਾਨ ਵਿਚ ਬ੍ਰਿਟਿਸ਼ ਦੇ ਵਿਰੁਧ ਘੋਲ ਰਾਸ਼ਟਰਵਾਦੀ ਤਲ ਉਤੇ ਨਹੀਂ ਘੁਲਿਆ ਜਾਣਾ ਚਾਹੀਦਾ, ਸਗੋਂ ਜਰੂਰੀ ਹੈ ਕਿ ਇਸ ਵਿਚ ਕਿਰਤੀ ਲੋਕਾਂ ਦੀ ਸਮਾਜਕ ਤੇ ਆਰਥਕ ਬੰਦ ਖਲਾਸੀ ਦੇ ਵਿਚਾਰ ਸ਼ਾਮਲ ਹੋਣ। (੧੯) ਇਕ ਸਮੇਂ ਉਸਨੇ ਕਿਹਾ ਸੀ "ਅਜ ਹਿੰਦੁਸਤਾਨ ਵਿਚ ਸਾਡੇ ਮਸਲੇ ਉਹੋ ਜਿਹੇ ਹੀ ਹਨ ਜਿਨ੍ਹਾਂ ਦਾ ਸਾਹਮਣਾ ਰੂਸ ਨੂੰ ਕੁਝ ਸਾਲ ਪਹਿਲਾਂ ਕਰਨਾ ਪਿਆ ਸੀ, ਅਤੇ ਜਿਵੇਂ ਰੂਸੀਆਂ ਨੇ ਆਪਣੇ ਮਸਲੇ ਹਲ ਕੀਤੇ, ਅਸੀਂ ਵੀ ਇਹ ਉਸੇਤਰਾਂ ਹਲ ਕਰ ਸਕਦੇ ਹਾਂ।" (੨੦)

ਗਲ ੧੯੩੬ ਈ. ਦੀ ਹੈ। ਦੇਸ਼ ਦੀ ਗਰੀਬੀ ਦੂਰ ਕਰਨ ਲਈ ਨਹਿਰੂ ਜੀ ਨੇ ਸਮਾਜਵਾਦੀ ਨੀਤੀ ਦੀ ਗਲ ਕੀਤੀ ਸੀ। ਕੌਂਸਲ ਆਫਸਟੇਟ ਦੇ ਲਿਬ-ਰਲ ਮੈਂਬਰ ਸਰ ਫਿਰੋਜ਼ ਸੇਠਨਾ ਨੇ ਸਰਕਾਰ ਦੀ ਪਿਠ ਪੂਰਨ ਦੇ ਮੰਤਵ ਨਾਲ ਨਹਿਰੂ ਦੇ ਸਮਾਜਵਾਦੀ ਪਰਚਾਰ ਨਾਲ ਦੇਸ਼ ਵਿਚ ਖਰਾਬੀ ਪੈਦਾ ਹੋ ਰਹੀ ਹੈ, ਸਬੰਧੀ ਮਤਾ ਪੇਸ਼ ਕਰ ਦਿਤਾ। ਉਸਨੂੰ ਲੰਬੇ ਹਥੀਂ ਲਿਆ ਨਾਮਧਾਰੀਆਂ ਨੇ । ਲਿਬਰਲਾਂ ਦੀ ਸਦਾ ਹੀ ਇਹ ਆਦਤ ਰਹੀ ਹੈ ਕਿ ਸਰਕਾਰ ਨੂੰ ਖੁਸ਼ ਕਰਨ ਵਾਸਤੇ ਕਾਂਗਰਸ ਵਿਰੁਧ ਮੁਖਬਰੀਆਂ ਭੀ ਕਰਦੇ ਰਹਿੰਦੇ ਹਨ ਪਰ ਲੋਕਾਂ ਦੀ ਰਾਇ ਤੋਂ ਡਰਦੇ ਐਸੇ ਸ਼ਬਦਾਂ ਵਿਚ ਲਪੇਟ ਕੇ ਕਰਦੇ ਹਨ ਕਿ ਸਰਕਾਰ ਦੀਆਂ ਨਜ਼ਰਾਂ ਵਿਚ ਭੀ ਉਹਨਾਂ ਦਾ ਕੋਈ ਮੁੱਲ ਨਹੀਂ ਰਹਿੰਦਾ । ਨਤੀਜਾ ਏਹ ਹੁੰਦਾ ਹੈ ਕਿ ਸਰਕਾਰ ਉਤਨਾ ਪ੍ਰਸੰਨ ਨਹੀਂ ਹੁੰਦੀ ਤੇ ਜਨਤਾ ਭੀ ਸਾਵਧਾਨ ਹੋ ਜਾਂਦੀ ਹੈ। ; ਲਿਬਰਲ ਨਾ ਏਧਰ ਦੇ ਰਹਿੰਦੇ ਹਨ ਨਾ ਓਧਰ ਦੇ। ਨਾਮਧਾਰੀ ਅਖਬਾਰ ਨੇ ਲਿਖਿਆ ਸੀ। ਇਸ ਸੰਪਾਦਕੀ ਵਿਚ ਸੇਠਨਾ ਵਲੋਂ ਕੌਂਸਲ ਵਿਚ ਨਹਿਰੂ ਪਰਚਾਰ ਦੀ ਨਿੰਦਿਆ ਦੇ ਪੇਸ਼ ਕੀਤੇ ਗਏ ਮਤੇ ਦੀ ਚਰਚਾ ਕਰਦਿਆਂ ਅਗੇ ਚਲਕੇ ਕਿਹਾ ਗਿਆ ਸੀ। ਭਲਾ ਜੇ ਬੋਲਿਜ਼ਮ ਨੂੰ ਰੋਕਣ ਲਈ ਬੇਕਾਰੀ ਨੂੰ ਦੂਰ ਕਰਨਾ ਹੀ ਉਪਾ ਹੈ ਅਤੇ ਇਹ ਉਪਾ ਗੌਰਮਿੰਟ ਹੀ ਕਰ ਸਕਦੀ ਹੈ ਤਾਂ ਮਤੇ ਦਾ ਅੰਤਮ ਭਾਗ ਹੀ ਕਾਫੀ ਸੀ। ਪੰਡਤ ਜਵਾ-ਹਰ ਲਾਲ ਦਾ ਉਸ ਵਿਚ ਜ਼ਿਕਰ ਕਰਨ ਦੀ ਕੀ ਲੋੜ ਸੀ ? ਜੇ ਪੰਡਤ ਜੀ ਦੇ ਪ੍ਰਚਾਰ ਦੀ ਨਿੰਦਿਆ ਹੀ ਕਰਨਾ ਸੀ ਤਾਂ ਹਿੰਮਤ ਕਰਕੇ ਉਹੀ ਬਾਤ ਕਹਿੰਦੇ। (੨੧)

ਬੜੀ ਪੁਰਾਣੀ ਗਲ ਹੈ ਕਿ ਨਾਮਧਾਰੀ ਵਿਦ-ਵਾਨ ਸੰਤ ਨਿਧਾਨ ਸਿੰਘ 'ਆਲਮ' ਹੋਰਾਂ ਨੇ ਇਕ ਕਵਿਤਾ ਲਿਖੀ ਸੀ ਜਿਸ ਵਿਚ ਪ੍ਰਦੇਸ ਗਏ ਸਤਿ-ਗੁਰੂ ਰਾਮ ਸਿੰਘ ਨੂੰ ਵਾਪਸ ਆਉਣ ਦਾ ਤਰਲਾ ਪਾਇਆ ਗਿਆ ਸੀ ਕਿਉਂ ਕਿ ਜਿਸ ਉਦੇਸ਼ ਦੀ ਪੂਰਤੀ ਲਈ ਉਨਾਂ ਨੂੰ ਪ੍ਰਦੇਸ ਗਵਨ ਕਰਨਾ ਪਿਆ ਸੀ ਉਸਦੀ ਜਾਗ ਹੁਣ ਬਹੁਤ ਸਾਰੇ ਦੇਸ਼ ਵਾਸੀਆਂ ਨੂੰ ਵੀ ਲਗ ਚੁਕੀ ਸੀ । ਇਸੇ ਪ੍ਰਕਾਰ ਵਿਚ ਭਾਰਤ ਮਾਤਾ ਅਤੇ ਸਤਿਗੁਰੂ ਜੀ ਦੇ ਇਕ ਸੂਬੇ ਬਾਬਾ ਜਵਾਹਰ ਸਿੰਘ ਆਦਿ ਦੇ ਨਾਵਾਂ ਤੇ ਬੇਨਤੀ ਕੀਤੀ ਗਈ ਸੀ ? ਇਸ ਲੜੀ ਵਿਚ ਕਾਂਗਰਸੀ ਆਗੂ ਤੇ ਜਵਾਹਰ ਲਾਲ ਨੂੰ ਵੀ ਸ਼ਾਮਲ ਕੀਤਾ ਗਿਆ ਸੀ।

"ਦੇਸ਼ਦੀ ਆਜ਼ਾਦੀ ਹਿਤ ਝੰਡਾਸੀ ਝੁਲਾਇਆਜੇਹੜਾ,
ਓਸੇ ਝੰਡੇ ਹੇਠ ਅਜ ਕਾਂਗਰਸ ਖੜੀ ਹੈ।
ਜੇਹੜੀ ਤੇਰੀ ਸਿਖਿਆ ਨੂੰ ਉਦੋਂ ਸੀ ਮਖੌਲ ਹੁੰਦਾ,
ਅਜ ਉਹੀ ਚਾਲੀ ਗੁਰੂ ਜੀ ਸਾਰਿਆਂ ਨੇ ਫੜੀ ਹੈ।
ਗਾਂਧੀ ਜੀ ਮਹਾਤਮਾ ਜਵਾਹਰ ਤੇ ਸੁਭਾਸ਼ ਜੇਹੇ,
ਜੇਹਨਾਂ ਦੀ ਤਾਰੀਫ ਅਜ ਜਗ ਵਿਚ ਬੜੀ ਹੈ।
ਉਹ ਵੀ ਨੇ ਪੁਕਾਰ ਰਹੇ ਆਕੇ ਰਹਿਨੁਮਾਈ ਕਰ,
ਸਤਿਗੁਰੂ ਰਾਮ ਸਿੰਘ ਤੇਰੀ ਲੋੜ ਬੜੀ ਹੈ।"(੨੨)

ਸੁਤੰਤਰਤਾ ਪ੍ਰਾਪਤੀ ਪਿਛੋਂ ਵੀ ਸਤਿਗੁਰੂ ਜੀ ਦੇ ਨਹਿਰੂ ਜੀ ਨਾਲ ਬੜੇ ਗੂੜੇ, ਸਬੰਧ ਰਹੇ। ਉਹ ਇਕ ਵਾਰ ਇੰਦਰਾ ਜੀ ਸਮੇਤ ਸ੍ਰੀ ਭੈਣੀ ਸਾਹਿਬ ਪਧਾਰੇ। ਉਦੋਂ ਬੰਗਾਲ ਵਿਚ ਕਾਲ ਪਿਆ ਹੋਇਆ ਸੀ। ਕਾਲ ਪੀੜਤਾਂ ਦੀ ਸਹਾਇਤਾ ਲਈ

ਸਤਿਗੁਰੂ ਜੀ ਨੇ ਉਹਨਾਂ ਨੂੰ ੨੦੦ ਖੇਰੀ ਚਾਵਲ ਭੇਟ ਕੀਤੇ ਸਨ। (੨੩)

ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਪੰਡਤ ਜਵਾਹਰ ਲਾਲ ਨਹਿਰੂ ਦੀ ਪ੍ਰਸਪਰ ਗੂਹੜੀ ਦੋਸਤੀ ਦੇ ਕੁਛ ਵਿਸ਼ੇਸ਼ ਕਾਰਨ ਸਨ ਤੇ ਸਭ ਤੋਂ ਵਡੀ ਗਲ ਇਸ ਸਬੰਧ ਵਿਚ ਸੀ ਦੋਹਾਂ ਨੇਤਾਵਾਂ ਵਿਚ ਕਿੰਨੀਆਂ ਹੀ ਗਲਾਂ ਸਬੰਧੀ ਵਿਚਾਰਾਂ ਦੀ ਸਮਾਨਤਾ। ਕਾਂਗ੍ਰਸ ਨਾਲ ਵੀ ਸਤਿਗੁਰੂ ਜੀ ਇਸੇ ਕਰਕੇ ਘਿਓ ਖਿਚੜੀ ਰਹੇ ਕਿ ਉਹ ਸਮਝਦੇ ਸਨ ਕਿ ਸਤਿਗੁਰੂ ਰਾਮ ਸਿੰਘ ਜੀ ਨੇ ਦੇਸ਼ ਦੀ ਸੁਤੰਤਰਤਾ ਪ੍ਰਾਪਤੀ ਲਈ ਜੋ ਅਸੂਲ ਅਪਣਾਏ ਜਾਂ ਬਣਾਏ ਸਨ ਕਾਂਗਰਸ ਵੀ ਉਨਾਂ ਲੀਹਾਂ ਤੇ ਹੀ ਚਲ ਰਹੀ ਸੀ ਤੇ ਸਤਿਗੁਰੂ ਜੀ ਦੇ ਪ੍ਰਦੇਸ ਗਵਨ ਕਾਰਨ ਰਹਿ ਗਏ ਅਧੂਰੇ ਕਾਰਜਾਂ ਨੂੰ ਨੇਪਰੇ ਚਾੜਨ ਲਈ ਜਤਨਸ਼ੀਲ ਸੀ। ਸਤਿਗੁਰੂ ਜੀ ਦੇ ਦੋ ਭਰਾ ਮਹਾਰਾਜ ਨਿਹਾਲ ਸਿੰਘ ਤੇ ਮਹਾਰਾਜ ਗੁਰਦਿਆਲ ਸਿੰਘ ਜੀ ਕਾਂਗਰਸ ਵਿਚ ਬਾਕਾਇਦਾ ਸ਼ਾਮਲ ਸਨ ਤੇ ਕਾਂਗਰਸ ਸਮਾਗਮਾਂ ਵਿਚ ਵਧ ਚੜ੍ਹਕੇ ਹਿਸਾ ਵੀ ਲੈਂਦੇ ਰਹੇ। ਉਹਨਾਂ ਦੇ ਕਾਰਨ ਹੋਰ ਨਾਮਧਾਰੀ ਵੀ ਕਾਂਗਰਸ ਨੂੰ ਸਹਿਯੋਗ ਦਿੰਦੇ ਰਹੇ।

ਸਤਿਗੁਰੂ ਰਾਮ ਸਿੰਘ ਜੀ ਨੇ ਅਸਹਿਯੋਗ ਜਾਂ ਨਾਮਿਲਵਰਤਣ ਦੇ ਬਹੁਤ ਵਡੇ ਹਥਿਆਰਾਂ ਦੀ ਕਾਢ ਕਢੀ ਸੀ ਕਿਉਂ ਕਿ ਉਹ ਸਮਝਦੇ ਸਨ ਕਿ ਅੰਗਰੇਜ਼ ਜਹੀ ਸ਼ਕਤੀਸ਼ਾਲੀ ਤੇ ਕੂਟਲਨੀਤੀ ਵਿਚ ਪ੍ਰਬੀਨ ਸ੍ਰਕਾਰ ਨਾਲ ਹਥਿਆਰ ਬੰਦ ਜਦੋ-ਜਹਿਦ ਕਰਨ ਦੀ ਸਮਰਥਾ ਅਜੇ ਪੰਜਾਬੀਆਂ ਵਿਚ ਨਹੀਂ ਸੀ। ਜਦੋਂ ਨਾਮਧਾਰੀ ਸਿੰਘ ਮਲੇਰ ਕੋਟਲੇ ਤੇ ਚੜ੍ਹਾਈ ਕਰਨ ਦੇ ਇਰਾਦੇ ਨਾਲ ਭੈਣੀ ਸਾਹਿਬ ਤੋਂ ਤੁਰਨ ਨੂੰ ਕਾਹਲੇ ਸਨ ਤਦ ਵੀ ਸਤਿਗੁਰੂ ਜੀ ਨੇ ਇਹੋ ਕੁਛ ਅਨੁਭਵ ਕਰਦਿਆਂ ਉਨਾਂ ਨੂੰ ਰੋਕਣ ਦੇ ਜਤਨ ਵਜੋਂ ਹੀ ਆਖਿਆ ਸੀ "ਥੋੜਾ ਚਿਰ ਹੋਰ ਸਬਰ ਕਰੋ, ਅਜੇ ਪਨੀਰੀ ਛੋਟੀ ਹੈ। ਜਿਹੜਾ ਕੰਮ ਤੁਸੀਂ ਤਲਵਾਰ ਨਾਲ ਕਰਨਾ ਚਾਹੁੰਦੇ ਹੋ ਉਹ ਬਿਨਾਂ ਤਲਵਾਰ ਹੀ ਹੋ ਜਾਵੇਗਾ।" ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਉਸ ਨਾਮਿਲਵਰਤਣ ਨੂੰ ਜਿਉਂਦਾ ਤਿਉਂ ਅਪਣਾਈ ਰਖਿਆ ਸੀ। ਇਸੇ ਧਾਰਨਾ ਨੂੰ ਨਹਿਰੂ ਨੇ ਅਪਣਾਇਆ ਸੀ। ਅਸਹਿਯੋਗ ਦੀ ਗਲ ਕਰਦਿਆਂ ਉਸ ਨੇ ਕਿਹਾ ਸੀ, "ਜੇ ਮੈਂ ਅੰਗਰੇਜ਼ਾਂ ਨਾਲ ਤਲਵਾਰ ਦੀ ਲੜਾਈ ਲੜਾਂ ਤਾਂ ਮੇਰਾ ਖਿਆਲ ਹੈ ਮੈਂ ਹਾਰ ਜਾਵਾਂਗਾ" ਸਾਡੇ ਨੇਤਾਵਾਂ ਤੇ ਕਾਂਗਰਸੀਆਂ ਨੇ ਸਾਨੂੰ ਹੋਰ ਰਸਤਾ ਦਿਖਾਇਆ ਹੈ, ਉਹ ਹੈ ਅਸਹਿਯੋਗ ਦਾ ਰਸਤਾ।... ਇਹ ਰਸਤਾ ਅਜਿਹਾ ਹੈ ਕਿ ਜੇ ਅਸੀਂ ਇਸ ਨੂੰ ਅਪਣਾ ਲਈਏ ਤਾਂ ਅਸੀਂ ਕਿਸੇ ਨੂੰ ਮਾਰਨ ਤੋਂ ਬਿਨਾਂ ਤੇ ਕੋਈ ਹਿੰਸਾ ਜਾਂ ਪਾਪ ਕਰਨ ਤੋਂ ਬਿਨਾਂ ਦੇਸ਼ ਦੀ ਸੁਤੰਤਰਤਾ ਪ੍ਰਾਪਤ ਕਰ ਸਕਦੇ ਹਾਂ ਤੇ ਅਪਣੇ ਕਸ਼ਟਾਂ ਨੂੰ ਬਹੁਤ ਥੋੜੇ ਸਮੇਂ ਵਿਚ ਨਵਿਰਤ ਸਕਦੇ ਹਾਂ। (੨੪)

ਦੋਹਾਂ ਦੋਸਤਾਂ ਲਈ ਵਿਸ਼ਵ ਅਮਨ ਦੀ ਸਮਸਿਆ ਤੇ ਤੀਜੀ ਵਿਸ਼ਵ ਜੰਗ ਦਾ ਖਤਰਾ ਚਿੰਤਾ ਦਾ ਕਾਰਨ ਬਣਿਆ ਰਿਹਾ। ਨਹਿਰੂ ਜੀ ਰਾਜਨੀਤਕ ਆਗੂ ਸਨ। ਦੇਸ ਦਾ ਪ੍ਰਧਾਨ ਮੰਤ੍ਰੀ ਹੋਣ ਦੇ ਨਾਲ ਨਾਲ ਉਹ ਕੌਮਾਂਤਰੀ ਨੀਤੀ ਤੇ ਵੀ ਛਾਏ ਰਹੇ। ਇਸੇ ਕਰਕੇ ਜਿਥੇ ਕਿਤੇ ਗੰਭੀਰ ਸਮਸਿਆ ਸਿਰ ਚੁਕਦੀ ਨਜ਼ਰ ਆਉਂਦੀ। ਨਹਿਰੂ ਹੋਰਾਂ ਨੂੰ ਉਥੇ ਸਰਕਾਰੀ ਪਧਰ ਤੇ ਆਮੰਤਰਤ ਕੀਤਾ ਜਾਂਦਾ ਉਹ ਅਪਣੀ ਅਮਨ ਨੀਤੀ ਸਦਕਾ ਛੇਤੀ ਹੀ ਅਮਨ ਦੇ ਰਾਖੇ ਵਜੋਂ ਪ੍ਰਸਿਧੀ ਪ੍ਰਾਪਤ ਕਰ ਗਏ। ਵਿਸ਼ਵ ਜੁਧ ਨੂੰ ਟਾਲਣ ਤੇ ਅਮਨ ਸਥਾਪਤੀ ਦੇ ਸਬੰਧ ਵਿਚ ਉਨਾਂ ਦੇ ਵਿਚਾਰ ਬੜੇ ਸਪਸ਼ਟ ਸਨ। "ਜਿਹੜੇ ਇਸ ਸਬੰਧੀ ਜਾਣਦੇ ਹਨ। ਉਹਨਾਂ ਪ੍ਰਸਿਧ ਵਿਅਕਤੀਆਂ ਵਲੋਂ ਇਹ ਕਿਹਾ ਗਿਆ ਹੈ ਕਿ ਹੁਣ ਜੇ ਇਕ ਜੰਗ ਹੋਰ ਹੋਈ ਤਾਂ ਮਨੁਖਤਾ ਤਬਾਹ ਹੋ ਜਾਵੇਗੀ। ਦੂਜੇ ਸ਼ਬਦਾਂ ਵਿਚ, ਤੀਜਾ ਵਿਸ਼ਵ ਜੁਧ ਸਾਨੂੰ ਕੇਵਲ ਸਭਿਤਾ ਅਤੇ ਸਭਿਆਚਾਰ ਦੇ ਰਸਾਤਲ ਤਕ ਹੀ ਨਹੀਂ ਪਹੁੰਚਾਇਗਾ ਸਗੋਂ ਇਸ ਦਾ ਭਾਵ ਹੋਵੇਗਾ ਮੁਕੰਮਲ ਤਬਾਹੀ ਸਾਨੂੰ ਇਸਦਾ ਸਾਹਮਣਾ ਕਰਨਾ ਹੈ, ਨਹਿਰੂ ਨੇ ਕਿਹਾ ਸੀ। (੨੫)

ਇਸ ਲਈ ਪਹਿਲੀ ਗਲ ਜਿਸਦਾ ਸਾਨੂੰ ਨਿਰਨਾ ਕਰਨਾ ਚਾਹੀਦਾ ਹੈ, ਇਹ ਹੈ ਕਿ ਜੁਧ ਨੂੰ ਟਾਲਣਾ ਚਾਹੀਦਾ ਹੈ। ਕੁਦਰਤੀ ਤੌਰ ਤੇ ਜੁਧ ਨੂੰ ਉਨਾਂ ਚਿਰ ਟਾਲਿਆ ਨਹੀਂ ਜਾ ਸਕਦਾ ਜਿੰਨਾ ਚਿਰ ਕੋਈ ਦੇਸ਼ ਜਿਤ ਅਤੇ ਹਮਲੇ ਦਾ ਧੰਧਾ ਅਪਣਾਉਂਦਾ ਹੈ। ਦੂਜੇ ਏਸ਼ੀਆਈ ਦੇਸ਼ਾਂ ਨੂੰ ਇਹ ਸੋਚਣਾ ਚਾਹੀਦਾ ਹੈ ਕਿ ਕੀ ਅਸੀਂ ਸਾਰੇ ਇਕਠੇ ਹੋਕੇ(ਨਿਸਚਿਤ ਤੋਰ ਤੇ ਇਕਲੇ ਨਹੀਂ) ਵਡੇ ਦੇਸ਼ਾਂ ਦੀਆਂ ਤਾਕਤਾਂ ਨੂੰ ਜੰਗ ਲੜਨ ਤੋਂ ਵਰਜ ਸਕਦੇ ਹਾਂ? (੨੫)

ਪ੍ਰਮਾਣੂ ਬੰਬ ਹੁਣ ਤਕ ਚਰਚਾ ਦਾ ਵਿਸ਼ਾ ਬਣਿਆ ਰਿਹਾ ਹੈ। ਬੰਬਈ ਵਿਚ ੨੬ ਜੂਨ ੧੯੪੬ ਨੂੰ ਤਕਰੀਰ ਕਰਦਿਆਂ ਨਹਿਰੂ ਨੇ ਆਖਿਆ ਸੀ,"ਪ੍ਰਮਾਣੂ ਬੰਬ ਦੀ ਵਰਤੋਂ ਕਰਨੀ ਕਿਸੇ ਵੀ ਦੇਸ ਲਈ ਬਹੁਤ ਵਡੀ ਜਿੰਮੇਵਾਰੀ ਚੁਕਣ ਵਾਲੀ ਗਲ ਹੈ ਅਮਰੀਕਾ ਦੇ ਸਿਰ ਵੀ ਬਹੁਤ ਵਡੀ ਜਿੰਮੇਵਾਰੀ ਆਉਂਦੀ ਹੈ ਜਿਸਨੇ ਪ੍ਰਮਾਣੂ ਬੰਬ ਦੀ ਵਰਤੋਂ ਨੂੰ ਇਹ ਕਹਿਕੇ ਯੋਗ ਠਹਿਰਾਇਆ ਹੈ ਕਿ ਇਸਨੇ ਜੰਗ ਦਾ ਭੋਗ ਪਾ ਦਿਤਾ ਹੈ, ਪਰ ਇਸ ਤਰਾਂ ਦਾ ਬੇਲਗਾਮਾ ਹਥਿਆਰ ਵਰਤਕੇ ਇਸ ਨੇ ਭਿਆਨਕ ਸਥਿਤੀ ਪੈਦਾ ਕਰ ਦਿਤੀ ਹੈ। (੨੬)

ਇਹੋ ਜਹੀਆਂ ਪ੍ਰਸਥਿਤੀਆਂ ਨੂੰ ਧਿਆਨ ਵਿਚ ਰਖਦਿਆਂ ਹੀ ਪੰਡਤ ਨਹਿਰੂ ਨੇ ਮਹਿਸੂਸ ਕੀਤਾ ਸੀ ਕਿ ਅਮਨ ਸਥਾਪਨਾ ਦੀ ਸੰਭਾਵਨਾ ਘਟਦੀ ਜਾ ਰਹੀ ਹੈ। ਅਮਨ ਹੁਣ ਬੜੀ ਦੂਰ ਦੀ ਗਲ ਜਾਪਦੀ ਹੈ, ਇਕ ਵਿਕਾ ਪੈ ਚੁਕਾ ਸੁਪਨਾ ਲਗਦੀ ਹੈ ਤੇ ਮਨੁਖ ਜਾਤੀ ਪ੍ਰਤਖ ਤੌਰ ਤੇ ਆਪਣੇ ਵਿਨਾਸ਼ ਵਲ ਅਗੇ ਵਧ ਰਹੀ ਹੈ। ਪ੍ਰਮਾਣੂ ਬੰਬ ਧਮਾਕੇ ਵਾਸਤੇ ਵਿਸ਼ਵ ਵਿਚ ਆ ਗਿਆ ਹੈ, ਅਜੇ ਤਕ ਕਿਸੇ ਬੰਬ ਨੇ ਸਾਡੇ ਆਗੂਆਂ ਤੇ ਅਧਿਕਾਰੀ ਪੁਰਖਾਂ ਦੇ ਮਨਾਂ ਨੂੰ ਨਹੀਂ ਟੁੰਬਿਆਂ ਜਿਹੜੇ ਪੁਰਾਣੀਆਂ ਲੀਹਾਂ ਵਿਚੋਂ ਨਿਕਲ ਨਹੀਂ ਸਕਦੇ ਤੇ ਅਜੇ ਵੀ ਆਪਣੀ ਪੁਰਾਣੀ ਦੁਨੀਆਂ ਨੂੰ ਸੁਰਖਿਅਤ ਰਖਣਾ ਚਾਹੁੰਦੇ ਹਨ।(੨੭)

ਨਿਸ਼ਸਤਰੀ ਕਰਨ ਅਮਨ ਦਾ ਇਕ ਮੁਖ ਅੰਗ ਹੈ। ਜੇ ਹਥਿਆਰ ਘਟ ਹੋਣਗੇ ਤਾਂ ਜੰਗ ਦਾ ਖਤਰਾ ਕੁਦਰਤੀ ਤੌਰ ਤੇ ਘਟ ਹੋਵੇਗਾ ਤੇ ਜੇ ਹਥਿ-ਆਰ ਬਿਲਕੁਲ ਹੀ ਖਤਮ ਕਰ ਦਿਤੇ ਜਾਣ ਤਾਂ ਜੰਗ ਦੀ ਸੰਭਾਵਨਾ ਵੀ ਪੂਰੀਤਰਾਂ ਰਦ ਕੀਤੀ ਜਾ ਸਕਦੀ ਹੈ "ਮੇਰਾ ਨਿਸਚਾ ਹੈ ਕਿ ਅਜੋਕੀ ਦੁਨੀਆਂ ਨਿਸ਼ਸਤ੍ਰੀ ਕਰਨ ਬਿਨਾਂ ਬਹੁਤਾ ਚਿਰ ਰਹਿ ਨਹੀਂ ਸਕਦੀ। ਉਨੇ ਲਿਖਿਆ ਸੀ। (੨੮)

ਦੂਜੇ ਬੰਨੇ ਸਤਿਗੁਰੂ ਪ੍ਰਤਾਪ ਸਿੰਘਜੀ ਧਾਰਮਿਕ ਰਹਿਬਰ ਸਨ। ਧਰਮ ਵਿਚ ਵਿਸ਼ਵਾਸ ਰਖਣ ਵਾਲੇ ਵਿਅਕਤੀ ਦੀ ਸੋਚ ਹੋਰ ਤਰਾਂ ਦੀ ਹੁੰਦੀ ਹੈ। ਕਹਿੰਦੇ ਹਨ ਅਰਜਨ ਨੇ ਕਿਹਾ ਸੀ ਕਿ ਉਹ ਇਕ ਤੀਰ ਨਾਲ ਵੀ ਜੰਗ ਖਤਮ ਕਰ ਸਕਦਾ ਹੈ ਪਰ ਇਉਂ ਕਰਨ ਦਾ ਉਸਦੇ ਗੁਰੂ ਦਾ ਹੁਕਮ ਨਹੀਂ ਸੀ, ਸਤਿਗੁਰੂ ਪ੍ਰਤਾਪ ਸਿੰਘ ਜੀ ਵੀ ਜੰਗ ਦੇ ਵਿਰੁਧ ਸਨ ਤੇ ਅਮਨ ਦੀ ਗਲ ਹਮੇਸ਼ਾਂ ਸੋਚਦੇ ਸਨ। ਉਨਾਂ ਦੇ ਮਨ ਵਿਚ ਰਾਜਨੀਤਕ ਆਗੂਆਂ ਵਾਲੀ ਦੋਗਲੀ ਨੀਤੀ ਪ੍ਰਤੀ ਬੜੀ ਘਿਰਣਾ ਸੀ। ਉਹ ਇਸ ਦੀ ਸਖਤ ਸ਼ਬਦਾਂ ਵਿਚ ਨਿੰਦਿਆ ਕਰਦੇ ਸਨ। ਉਹਨਾਂ ਦਾ ਦ੍ਰਿੜ ਵਿਸ਼ਵਾਸ ਸੀ ਕਿ ਜੇ ਰਾਜਨੀਤਕ ਆਗੂ ਸਿਰਫ ਅਮਨ ਦੀ ਨੀਤੀ ਹੀ ਅਪਣਾਉਣ ਵਿਸ਼ਵ ਅਮਨ ਤਦ ਹੀ ਹੋ ਸਕਦਾ ਹੈ। ਰਾਜਨੀਤਕ ਆਗੂ ਅਮਨ ਸਬੰਧੀ ਹੋਏ ਇਕਠਾਂ ਵਿਚ ਤਾਂ ਅਮਨ ਦੀਆਂ ਟਾਹਰਾਂ ਮਾਰਦੇ ਹਨ ਪਰ ਆਪਣੇ ਤੌਰ ਤੇ ਤਿਆਰੀ ਜੰਗ ਦੀ ਵੀ ਕਰਨੋਂ ਨਹੀਂ ਹਟਦੇ। ਸਤਿਗੁਰੂ ਜੀ ਨੇ ਆਪਣੇ ਕਈ ਭਾਸ਼ਨਾਂ ਵਿਚ ਇਹ ਵਿਚਾਰ ਦੁਹਰਾਇਆ ਸੀ ਕਿ ਨਹਿਰੂ ਜੀ ਅਮਨ ਲਈ ਜਤਨਸ਼ੀਲ ਤਾਂ ਹਨ ਪਰ ਅਮਨ ਉਨਾਂ ਚਿਰ ਨਹੀਂ ਹੋ ਸਕਦਾ ਜਿੰਨਾਂ ਚਿਰ ਅਮਨ ਦੇ ਇਛੁਕ ਦਿਲੋਂ ਐਨ ਸਾਫ ਨਹੀਂ ਹੁੰਦੇ। ਆਪਦੀ ਦਲੀਲ ਹੁੰਦੀ ਸੀ ਕਿ ਜੰਗ ਦੀ ਤਿਆਰੀ ਜਾਰੀ ਰਖਣ ਨਾਲ ਅਮਨ ਨਹੀਂ ਹੋ ਸਕਦਾ ਇਸੇ ਕਰਕੇ ਆਪ ਦਾ ਸੁਝਾਉ ਸੀ ਕਿ ਸਾਰੇ ਹਥਿਆਰ ਸਾਗਰਾਂ ਵਿਚ ਸੁਟੇ ਜਾਣੇ ਚਾਹਿਦੇ ਹਨ ਤੇ ਅਗਾਂ ਇਹਨਾਂ ਦੇ ਉਤਪਾਦਕ ਤੇ ਪਾਬੰਦੀ ਲਾਈ ਜਾਣੀ ਚਾਹੀਦੀ ਹੈ, ਨਹੀਂ ਤਾਂ ਜਿਹੜੇ ਹਥਿਆਰ ਬਣ ਚੁਕੇ ਹਨ ਤੇ

ਅਗੋਂ ਬਣਾਏ ਜਾ ਰਹੇ ਹਨ ਉਹ ਜੇ ਅਜ ਨਹੀਂ ਤਾਂ ਕਲ ਚਲਕੇ ਹੀ ਰਹਿਣਗੇ।

ਸਤਿਗੁਰੂ ਜੀ ਨੇ ਇਹ ਸੁਝਾਉ ਬਹੁਤ ਵਰੇ,ਪਹਿਲਾਂ ਰਖਿਆ ਸੀ। ਅਜ ਵਿਸ਼ਵ ਦੀਆਂ ਵਡੀਆਂ ਤਾਕਤਾਂ ਦੇ ਮੁਖੀ ਵੀ ਇਸ ਸਿਟੇ ਤੇ ਆ ਪਹੁੰਚੇ ਹਨ। ਵਿਸ਼ਵ ਅਮਨ ਸਭਾ ਦੀ ਇਕ ਪ੍ਰਸਿਧ ਕਾਰਕੁਨ ਸ਼੍ਰੀ ਮਤੀ ਇਸਥੇਲ ਬਲੂਮ ਨੇ ਮਾਰਚ ੧੯੬੬ ਵਿਚ ਦਿਲੀ ਵਿਚ ਕੀਤੀ ਆਪਣੀ ਤਕ–ਰੀਰ ਵਿਚ ਕਿਹਾ ਸੀ ਕਿ ਜੇ ਹੈ ਤੁਹਾਡਾ ਅਮਨ ਨਾਲ ਪਿਆਰ ਤਾਂ ਰਹੋ ਸਦਾ ਜੰਗ ਲਈ ਤਿਆਰ ਦਾ ਵਿਚਾਰ ਹੁਣ ਪੁਰਾਣਾ ਹੋ ਚੁਕਾ ਹੈ। ਹੁਣ ਦਾ ਨਾਅਰਾ ਹੈ ਜੇ ਹੈ ਤੁਹਾਡਾ ਅਮਨ ਨਾਲ ਪਿਆਰ ਤਾਂ ਰਹੋ ਸਦਾ ਅਮਨ ਲਈ ਤਿਆਰ। ਹੁਣ ਵਡੀਆਂ ਤਾਕਤਾਂ ਦੇ ਆਗੂਆਂ ਨੂੰ ਵੀ ਸਮਝ ਲਗ ਗਈ ਹੈ ਕਿ ਪੁਰਾਣੀ ਸੋਚ ਵਿਸ਼ਵ ਤਬਾਹੀ ਦੇ ਸਿਟੇ ਹੀ ਪੈਦਾ ਕਰੇਗੀ ਇਸ ਲਈ ਉਹ ਹਥਿਆਰ ਘਟਾਉਣ ਤੇ ਕਈ ਕਿਸਮ ਦੇ ਮਾਰੂ ਹਥਿਆਰਾਂ ਦੇ ਉਤਪਾਦਨ ਤੇ ਪਾਬੰਦੀ ਲਾਉਣ ਲਈ ਕੁਛ ਸਰਗਰਮ ਹੋਏ ਹਨ। ਪਿਛਲੇ ਕੁਝ ਸਮੇਂ ਵਿਚ ਹੋਈਆਂ ਅਮਰੀਕੀ ਤੇ ਰੂਸੀ ਨੇਤਾਵਾਂ ਦੀਆਂ ਸਾਂਝੀਆਂ ਬੈਠਕਾਂ ਇਸ ਗਲ ਦਾ ਪ੍ਰਤਖ ਪ੍ਰਮਾਣ ਹਨ। ਅਜ ਕੋਈ ਮੰਨੇ ਜਾਂ ਨਾ। ਕੋਈ ਉਨਾਂ ਦਾ ਨਾ ਲਵੇ ਜਾਂ ਨਾ, ਪਰ ਇਸ ਸੋਚਣੀ ਦੇ ਮੋਢੀ ਹੋਣ ਦਾ ਸ੍ਰੇਅ ਨਿਸਚੇ ਹੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਜਾਂਦਾ ਹੈ। (ਚਲਦਾ)

## ਵਿਛੋੜਾ

ਪੰਜ ਭਾਦਰੋਂ ਦੀਆਂ ਘੜੀਆਂ ਜੋ, ਬਣ ਹੰਝੂਆਂ ਦੀਆਂ ਝੜੀਆਂ ਆਈਆ,
ਬਾਗ ਮਹਿਕ ਦੇ ਸਨ ਜੋ ਖੁਸ਼ੀਆਂ ਦੇ, ਹੋਈਆਂ ਸੁੰਨੀਆਂ ਅਜ ਸ਼ਹਿਨਾਈਆਂ ਨੇ,
ਅਜ ਮਾਲੀ ਬਗੀਚੇ ਦਾ ਤੁਰ ਚਲਿਆ, ਮਾਰ ਸੀਨੇ ਸਲ ਜੁਦਾਈਆਂ ਦੇ।
ਵਿਚ ਪਲਾਂ ਚ ਮੱਚਗਈ ਤਰਥੱਲੀ ਸੀ, ਹੋਇਆ ਹਾਲ ਵਾਂਗ ਸ਼ਦਾਈਆਂ ਦੇ।
ਅਜ ਵਗ ਪਏ ਦਰਿਆ ਹੰਝੂਆਂ ਦੇ, ਤੇ ਦਿਲੀਂ ਉਦਾਸੀਆਂ ਛਾਈਆਂ ਨੇ।
ਪੰਜ ਭਾਦਰੋਂ:..............

ਚੋਗਾ ਚੁਗਣੋ ਛੱਡ ਗਏ ਪੰਛੀ ਸੀ, ਮੂੰਹ ਨੀਰ ਕਿਸੇ ਨਾ ਪਾਇਆ ਸੀ।
ਭੁਬਾਂ ਮਾਰ ਬਿਲਕ ਦੀਆਂ ਗਊਆਂ ਸਨ, ਨਾ ਅੰਨ ਕਿਸੇ ਨੇ ਖਾਇਆ ਸੀ।
ਪਤੇ ਪਿਪਲ ਬੋਹੜਾਂ ਦੇ ਪਾਈ ਉਂਘੀ, ਤੇ ਕਲੀਆਂ ਵੀ ਕਮਲਾਈਆਂ ਨੇ।

ਪੰਜ ਭਾਦਰੋਂ:...........

ਯਾਦ ਤੇਰੀ ਗੁਰੂ ਪ੍ਰਤਾਪ ਅਜ, ਤਕ ਘੇਰ ਕਲੇਜੇ ਪਾਉਂਦੀ ਏ।
ਜਦੋਂ ਵੇਖ ਲੈਂਦੇ ਤਸਵੀਰ ਤੇਰੀ, ਮੱਛੀ ਦੇ ਵਾਂਗ ਤੜਫਾਉਂਦੀ ਏ।
ਚੇਤੇ ਆਉਂਦਾ ਏ ਮੌਜੀ ਨੂੰ ਪਿਆਰ ਤੇਰਾ,ਚੇਤੇ ਆਉਂਦੀਆਂ ਅਜ ਭਲਿਆਈਆਂ ਨੇ।
ਪੰਜ ਭਾਦਰੋਂ ਦੀਆਂ ਘੜੀਆਂ ਜੋ, ਬਣ ਹੰਝੂਆਂ ਦੀਆਂ ਝੜੀਆਂ ਆਈਆਂ ਨੇ।
ਬਾਗ ਮਹਿਕਦੇ ਸਨ ਜੋ ਖੁਸ਼ੀਆਂ ਦੇ, ਹੋਈਆਂ ਸੁੰਨੀਆਂ ਅਜ ਸ਼ਹਿਨਾਈਆਂ ਨੇ।

ਗੁਰਦਿਆਲ ਸਿੰਘ ਮੌਜੀ ਰਾਣੀਆਂ



# "ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਪਹਿਲੀ ਸਿਆਮ ਫੇਰੀ"

ਇਕਬਾਲ ਸਿੰਘ ਮਲਸੀਆਂ

ਅਕਾਲ:-ਪੁਰਖ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਿਆਮ ਦੀ ਧਰਤੀ ਨੂੰ ਆਪਣੀ ਜੀਵਨੀ ਵਿਚ ਸ੍ਰ੍ਹਾਈ ਵੇਰਾਂ ਦਰਸ਼ਨ ਦੇਕੇ ਭੁਲੇ ਜੀਵਾਂ ਨੂੰ ਸਚ-ਮਾਰਗ ਦਾ ਉਪਦੇਸ਼ ਦੇਕੇ ਨਿਵਾਜਿਆ ਅਤੇ ਇਕ ਹੋਰ ਵਡੀ ਬਖਸ਼ਸ਼ ਜੋ ਨਾਮਧਾਰੀ ਪੰਥ ਲਈ ਕਰ ਗਏ ਓਹ ਇਕ ਬੇ-ਮਿਸਾਲ ਹੈ ਜੋ ਓਹਨਾਂ ਦੇ ਰੀਕਾਰਡ ਕੀਤੇ ਹੋਏ ਉਪਦੇਸ਼ ਜੋ ਵਰਤਮਾਨ ਸਮੇਂ ਦੇ ਗੁਰਗਦੀ ਨਸ਼ੀਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਰੋਜ਼ਾਨਾ ।ਨਿਤਨੇਮ(ਨਾਮ ਸਿਮਰਨ) ਸਮੇਂ ਸਾਧ ਸੰਗਤ ਨੂੰ ਸੁਨਾਏ ਜਾਂਦੇ ਹਨ ਓਹ ਤਕਰੀਬਨ ਸਾਰੇ ਦੇ ਸਾਰੇ ਹੀ ਬੰਕੋਕ ਦੇ ਦੌਰਿਆਂ ਸਮੇਂ ਰੀਕਾਰਡ ਕੀਤੇ ਜਾਂਦੇ ਰਹੇ ਹਨ ਤੇ ਇਹਨਾਂ ਵਿਚ ਕੁਝ ਅਫ-ਰੀਕਾ ਦੇ ਦੌਰੇ ਸਮੇਂ ਤੇ ਕੁਝ ਦੇਸ਼ ਵਿਖੇ ਰੀਕਾਰਡ ਕੀਤੇ ਗਏ।

ਗ੍ਰੀਬ ਨਿਵਾਜ ਸ੍ਰੀ ਸਤਿਗੁਰੂ ਜੀ ਨੇ ਜਦ ਪਹਿਲੀ ਵੇਰ ਸਿਆਮ ਦੀ ਧਰਤੀ ਨੂੰ ਜਨਵਰੀ ਸੰਨ ੧੯੩੫ ਦੇ ਅਰੰਭ ਵਿਚ ਦਰਸ਼ਨ ਦਿਤੇ ਉਸ ਲਈ ਸ੍ਰੀ ਹਜ਼ੂਰ ਜੀ ਦੇ ਚਰਨ ਕੰਵਲਾਂ ਵਿਚ ਦੋ ਬੇਨਤੀਆਂ ਅਰਦਾਸ ਤੇ ਤਾਰ ਰਾਹੀਂ ਕੀਤੀਆਂ ਗਈਆਂ ਸਨ ਇਸਦਾ ਵੀ ਇਕ ਕਾਰਨ ਸੀ। ਸੰਨ ੧੯੩੩ ਵਿਚ ਬੰਕੋਕ ਰਹਿੰਦੇ ਸੇਠ ਮੋਹਰ ਸਿੰਘ ਜੀ ਜੋ ਫਿਲੋਕਿਆਂ ਦੇ ਬਾਬੇ ਭਗਵਾਨ ਸਿੰਘ ਦੇ ਪਰਵਾਰ ਵਿਚੋਂ ਸਨ ਓਹ ਕਿਸੇ ਕਾਰਨ ਬੀਮਾਰ ਹੋ ਗਏ ਤੇ ਕਾਫੀ ਤਕ-ਲੀਫ ਪਾਈ ਤਾਂ ਆਪਨੇ ਆਪਣੇ ਮਨ ਵਿਚ ਹੀ ਇਹ ਚਿਤਵਨੀ ਕੀਤੀ ਕਿ ਗ੍ਰੀਬ ਨਿਵਾਜ ਸ੍ਰੀ ਸਤਿਗੁਰੂ ਜੀ ਮੇਰੇ ਤੇ ਬਖਸ਼ਸ਼ ਕਰਨ ਦੇਹ ਅਰੋ-ਗਤਾ ਬੇਖਸ਼ਨ ਮੈਂ ਸਾਧ ਸੰਗਤ ਦਾ ਮੇਲਾ ਕਰਾਂ ਤੇ ਇਸ ਮੇਲੇ ਵਿਚ ਸ੍ਰੀ ਸਤਿਗੁਰੂ ਜੀ ਵੀ ਹਜ਼ੂਰੀ ਸੇਵਕਾਂ ਤੇ ਜਥੇ ਸਮੇਤ ਦਰਸ਼ਨ ਦੇਵਨ ਅਤੇ ਇਸੇ ਪਰਥਾਇ ਰਾਜੀ ਹੋਵਨ ਤੇ ਉਸਨੇ ਸ੍ਰੀ ਹਜ਼ੂਰ ਜੀ ਦੇ ਚਰਨ ਕੰਵਲਾਂ ਵਿਚ ਅਰਦਾਸ ਰਾਹੀਂ ਬਿਨੇ ਕਰ ਭੇਜੀ। ਦੂਜੀ ਬੇਨਤੀ ਸਾਧ ਸੰਗਤ ਵਲੋਂ ਭੇਜੀ ਗਈ,ਉਸਦਾ ਕਾਰਨ ਇਹ ਸੀ ਜੋ ਧਰਮਸਾਲਾ ਬੰਕੋਕ ਵਿਖੇ ਹਰ ਮਹੀਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ ਅਖੰਡ ਪਾਠ ਜੋ ਬਹੁਤ ਸਾਲਾਂ ਤੋਂ ਕੀਤਾ ਜਾ ਰਿਹਾ ਸੀ ਤੇ ਕਦੇ ਕਦਾਈਂ ਕੀਰਤਨ ਤੇ ਲੰਗਰ ਛਕਣ ਤੋਂ ਬਾਦ ਧਰਮਸਾਲਾ ਦੀ ਚੋਥੀ ਛਤ ਤੇ ਸੰਗਤ ਬੈਠ ਕੇ ਵਿਚਾਰ ਵਟਾਂਦਰਾ ਵੀ ਕਰਦੀ ਤੇ ਇਸੇ ਵਿਚਾਰ ਕਰਦਿਆਂ ਸੰਗਤ ਵਿਚੋਂ ਇਹ ਵਿਚਾਰ ਆਈ ਜੋ ਇਸ ਵੇਲੇ ਬੰਕੋਕ ਵਿਚ ਵਿਹਾਰ ਕਰਕੇ ਸੰਗਤ ਵਿਚ ਬਹੁਤ ਸਾਰੇ ਪਰਵਾਰ ਦੇਸ਼ ਜਾਕੇ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਤੋਂ ਅ-ਸਮਰਥ ਹਨ ਕਿਉਂ ਨਾ ਗ੍ਰੀਬ ਨਿਵਾਜ ਜੀ ਦੇ ਚਰਨ ਕੰਵਲਾਂ ਵਿਚ ਬੇਨਤੀ ਕੀਤੀ ਜਾਵੇ ਜੋ ਬੰਕੋਕ ਨਿਵਾਸੀ ਸਾਧ ਸੰਗਤ ਦੀ ਅਰਜ ਪਰਵਾਨ ਕਰਕੇ ਦਰਸ਼ਨ ਦੇਣ ਦੀ ਕਿਰਪਾਲਤਾ ਕਰਨ।

ਇਸੇ ਪਰਥਾਇ ਇਕ ਬੇਨਤੀ ਪਤਰ ਲਿਖਕੇ ਭੇਜਿਆ ਗਿਆ ਤੇ ਤਾਰ ਰਾਹੀਂ ਵੀ ਅਰਜ ਕਰ ਭੇਜੀ ਉਨਾਂ ਦਿਨਾਂ ਵਿਚ ਹਵਾਈ ਜਹਾਜ਼ ਦਾ ਪ੍ਰਬੰਧ ਅਜੇ ਚਾਲੂ ਨਹੀਂ ਸੀ ਹੋਇਆ ਤੇ ਡਾਕ ਵੀ ਸਮੁੰਦ੍ਰੀ ਰਸਤੇ ਆਉਂਦੀ ਜਾਂਦੀ ਸੀ। ਸਾਧ ਸੰਗਤ ਨੇ ਇਕ ਹੋਰ ਉਪਰਾਲਾ ਕੀਤਾ ਜੋ ਰੋਜ਼ਾਨਾ ਧਰਮਸਾਲਾ ਵਰਨੀ ਅਰੰਭ ਕੀਤੀ ਤੇ ਘਰ ਘਰ ਸਿੰਘ ਭਗੌਉ-ਤੀਆਂ ਦੇ ਪਾਠ ਕਰਦੇ ਤੇ ਉਸ ਵੇਲੇ ਇਹ ਵੀ ਪਤਾ ਲਗਾ ਜੋ ਸੇਠ ਮੋਹਰ ਸਿੰਘ ਜੀ ਨੇ ਵੀ ਆਪਨੇ ਵਲੋਂ ਸਾਧ ਸੰਗਤ ਦੀ ਬਿਨੇ ਤੋਂ ਪਹਿਲਾਂ ਹੀ ਅਰਦਾਸ (ਕੀਤੀ) ਭੇਜੀ ਹੋਈ ਹੈ। ਸ੍ਰੀ ਸਤਿਗੁਰੂ ਜੀ ਬਖਸ਼ਸ਼ ਕੀਤੀ ਤੇ ਤਾਰ ਰਾਹੀਂ ਪਰਵਾਨਗੀ ਦਾ ਉਤਰ ਭੇਜਿਆ ਜਿਸ ਦੀ ਖੁਸ਼ੀ ਵਿਚ ਸਾਧ ਸੰਗਤ ਨੇ ਇਕ ਵਿਸ਼ੇਸ਼ ਦੀਵਾਨ ਕੀਤਾ ਜਿਸ ਵਿਚ ਬਹੁਤ ਸਾਰੇ ਗੈਰ ਨਾਮਧਾਰੀਆਂ ਨੇ ਵੀ ਹਿਸਾ ਲਿਆ ਤੇ ਖੁਸ਼ੀਆਂ ਪ੍ਰਗਟ ਕੀਤੀਆਂ। ਸ੍ਰੀ ਸਤਿਗੁਰੂ ਜੀ ਦੇ ਸਵਾਗਤ ਲਈ ਮੀਟਿੰਗਾਂ ਹੋਈਆਂ ਧਰਮਸਾਲਾ ਦੀ ਸਜਾਵਟ ਕੀਤੀ ਗਈ ਬੰਕੋਕ ਦੇ ਕਵੀਆਂ ਵਲੋਂ ਇਕ ਖਾਸ

ਟੈਕਟ ਹਥ. ਲਿਖਤ ਤਿਆਰ ਕੀਤਾ ਗਿਆ ਜਿਸ ਵਿਚ ਸ੍ਰੀ ਸਤਿਗੁਰੂ ਜੀ ਪ੍ਰਤੀ ਜੀਉ ਆਇਆਂ ਦੇ ਸ਼ਬਦ ਲਿਖਤ ਉਪ੍ਰੰਤ ਕਵੀਆਂ ਦੀਆਂ ਵਲਵਲੇ ਭਰੀਆਂ ਕਾਂਵਤਾਵਾਂ ਸਨ ਜੋ ਉਸ ਵੇਲੇ ਵੰਡੀਆਂ ਗਈਆਂ ਜਦ ਸ੍ਰੀ ਸਤਿਗੁਰੂ ਜੀ ਬੰਕੋਕ ਵਿਖੇ ੧੦ ਜਨਵਰੀ ੧੯੩੫ ਨੂੰ ਦਰਸ਼ਨ ਦਿਤੇ ਸਨ।

ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਦੇਣ ਤੋਂ ਪਹਿਲਾਂ ਬੰਕੋਕ ਵਿਖੇ ਵੱਖੋ ਵਖ ਸੰਸਥਾਵਾਂ ਨੂੰ ਇਹ ਖਬਰ ਮਿਲ ਚੁਕੀ ਹੋਈ ਸੀ ਅਤੇ ਗ੍ਰੀਬ ਨਿਵਾਜ ਜੀ ਦੇ ਸੁਆਗਤ ਲਈ ਵੀ ਸਭਨੂੰ ਸਦੇ ਪਤਰ ਭੇਜੇ ਗਏ ਸਨ ਸ੍ਰੀ ਗੁਰੂ ਸਿੰਘ ਸਭਾ ਦੇ ਪਰਧਾਨ ਉਸ ਵੇਲੇ ਸ੍ਰ. ਇਕਬਾਲ ਸਿੰਘ ਨਰੂਲਾ ਫਿਲੋਕੀ ਨਿਵਾਸੀ ਸਨ ਇਹਨਾਂ ਫਿਲੋਕਿਆਂ ਦੇ ਹੋਣ ਕਰਕੇ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਦੇਸ਼ ਵੀ ਕੀਤੇ ਹੋਏ ਸਨ ਤੇ ਇਹਨਾਂ ਦਾ ਆਪਣੀ ਸੰਸਥਾ ਵਿਚ ਵੀ ਜੋਰ ਸੀ। ਪ੍ਰੰਤੂ ਉਸ ਵੇਲੇ ਕੋਈ ਹੋਰ ਵੀ ਐਸੇ ਪੁਰਸ਼ ਸਨ ਜੋ ਦੇਹਧਾਰੀ ਗੁਰੂ ਦੇ ਖਿਲਾਫ਼ ਵਿਰੋਧ ਵਿਚ ਪਰਚਾਰ ਕਰਦੇ ਸਨ ਉਨ੍ਹਾਂ ਵਿਚ ਤਿੰਨ ਚਾਰ ਸਰੀਰਾਂ ਦਾ ਨਾਮ ਖਾਸ ਕਰਕੇ ਵਰਨਣਯੋਗ ਹੈ ਇਕ ਤਾਂ ਉਸ ਵੇਲੇ ਦੇਸ਼ ਤੋਂ ਆਏ ਹੋਏ ਗਿਆਨੀ ਪ੍ਰੀਤਮ ਸਿੰਘ ਜੀ ਸ੍ਰੀ ਗੁਰੂ ਸਿੰਘ ਸਭਾ ਦੇ ਗੰਥੀ ਸਨ ਤੇ ਉਹਨਾਂ ਦੇ ਨਾਲ ਬੰਕੋਕ ਦੇ ਰਹਿਣ ਵਾਲੇ ਸ੍ਰ. ਰਾਮ ਸਿੰਘ ਕਾਲੜਾ ਤੇ ਉਸਦੇ ਦੋਵੇਂ ਭਰਾ ਸ੍ਰ. ਸਰਦਾਰ ਸਿੰਘ ਸਜਦੇਵ ਤੇ ਉਸਦਾ ਪਰਵਾਰ ਸ੍ਰ. ਸੰਤ ਸਿੰਘ ਮਨਚੰਦਾ ਤੇ ਕੁਝ ਹੋਰ ਸਰੀਰ ਸਨ ਜੋ ਏਹਨਾਂ ਦਾ ਸਾਥ ਦੇਂਦੇ ਸਨ। ਸੋ ਏਹਨਾਂ ਨੇ ਹੌਲੇ ਹੌਲੇ ਪਰਚਾਰ ਜੋਰਦਾਰ ਕਰਕੇ ਇਹ ਪਾਸ ਕਰਵਾ ਲਿਆ ਜੋ ਸ੍ਰੀ ਸਤਿਗੁਰੂ ਜੀ ਦੇ ਬੰਕੋਕ ਦਰਸ਼ਨ ਦੇਣ ਸਮੇਂ ਕੋਈ ਵੀ ਸ੍ਰੀ ਗੁਰੂ ਸਿੰਘ ਸਭਾ ਦੀ ਸੰਗਤ ਦਾ ਮੈਂਬਰ ਦੀਵਾਨ ਵਿਚ ਜਾਕੇ ਮਥਾ ਨਾ ਟੇਕੇ ਅਤੇ ਨਾ ਹੀ ਕੋਈ ਅਪਣੇ ਘਰ ਉਹਨਾਂ ਦੇ ਚਰਨ ਪਵਾਏ।

ਏਧਰ ਨਾਮਧਾਰੀ ਸੰਗਤ ਵਿਚ ਚਾਉ ਤੇ ਖੁਸ਼ੀਆਂ ਛਾਈਆਂ ਹੋਈਆਂ ਸਨ। ਜਦ ਦੇਸ ਤੋਂ ਆਈ ਤਾਰ ਰਾਹੀਂ ਏਹ ਖਬਰ ਮਿਲੀ ਜੋ ਗ੍ਰੀਬ ਨਿਵਾਜ ਜੀ, ਪੂਜਯ ਮਾਤਾ ਜੀਵਨ ਕੌਰ ਜੀ ਹਜ਼ੂਰੀ ਸੇਵਕ ਸੰਤ ਬਹਾਦਰ ਸਿੰਘ ਜੀ; ਸੰਤ ਵਜੀਰ ਸਿੰਘ ਜੀ ਸੰਤ ਮੋਹਕਮ ਸਿੰਘ ਜੀ, ਸੰਤ ਰਲਾ ਸਿੰਘ ਜੀ, ਸੰਤ ਧਿਆਨ ਸਿੰਘ, ਸੰਤ ਪਿਆਰਾ ਸਿੰਘ, ਸੰਤ ਸੁਦਾਰਾ ਸਿੰਘ ਵੈਦ, ਹਜ਼ੂਰੀ ਰਾਗੀ ਕੀਰਤਨੀਏ ਪਰਚਾਰਕ ਸੰਤ ਨਿਧਾਨ ਸਿੰਘ ਜੀ 'ਆਲਿਮ' ਸੰਤ ਇੰਦਰ ਸਿੰਘ ਜੀ ਚੱਕਰਵਰਤੀ ਸੰਤ ਦਰਸ਼ਨ ਸਿੰਘ ਸੰਤ ਖਜ਼ਾਨ ਸਿੰਘ ਜੀ ਸੰਤ ਹਜੂਰਾ ਸਿੰਘ ਜੀ ਭੂਤੀਵਾਲੇ ਜਥੇਦਾਰ ਫੌਜਾ ਸਿੰਘ ਜੀ, ਮਹੰਤ ਇੰਦਰ ਸਿੰਘ ਜੀ ਢੁਲਕਦੀ ਸੰਤ ਪ੍ਰੀਤਮ ਸਿੰਘ ਜੀ ਚੇਲੇ ਕੇ ਸੇਠ ਦਿਆਲ ਸਿੰਘ ਜੀ, ਸੇਠ ਨਰੈਣ ਸਿੰਘ ਜੀ ਅਤੇ ਸੇਠ ਅਜੀਤ ਸਿੰਘ ਜੀ ਆਦਿਕ ਕੁਲ ਬਾਈ ਸਰੀਰ ੧੧ ਮਘਰ ਵਾਲੇ ਦਿਨ ਸ੍ਰੀ ਭੈਣੀ ਸਾਹਿਬ ਤੋਂ ਰਵਾਨਾ ਹੋਏ ਸਨ। ਰਸਤੇ ਵਿਚ ਸ੍ਰੀ ਸਤਿਗੁਰੂ ਜੀ ਬਰੇਲੀ ਲਖਨਊ ਦੀ ਸੰਗਤਾਂ ਨੂੰ ਦਰਸ਼ਨ ਦੇਂਦੇ ਹੋਏ (ਪਰਾਗਰਾਜ) ਇਲਾਹਾਬਾਦ ਦਰਸ਼ਨ ਦਿਤੇ ਤੇ ਉਥੋਂ ਪਟਨੇ ਦੀ ਸੰਗਤ ਨੂੰ ਤਾਰਦੇ ਖੜਗਪੁਰ ਤੋਂ ਹੁੰਦੇ ਕਲਕਤੇ ਪਹੁੰਚੇ। ਕਲਕਤੇ ਬਹੁਤ ਦਿਨ ਤਿਆਰੀ ਵਿਚ ਲੰਘੇ ਕੀਰਤਨ ਸ੍ਰੀ ਗੁਰੂ ਸਿੰਘ ਸਭਾ ਦੇ ਗੁਰਦਵਾਰੇ ਕੀਤੇ। ਸਿਖਾਂ ਦੇ ਆਪਸ ਵਿਚ ਪਏ ਮਤ ਭੇਦ ਝਗੜੇ ਕਾਰਨ ਦੇ ਦੂਰ ਕੀਤੇ। ਪਰਸਪਰ ਮੇਲ ਮਿਲਾਪ ਕਰਵਾਕੇ ੨੮ ਮਘਰ ਨੂੰ ਕਲਕਤੇ ਤੋਂ ਪਾਣੀ ਵਾਲੇ ਜਹਾਜ਼ ਵਿਚ ਰੰਗੂਨ ਲਈ ਰਵਾਨਾ ਹੋਏ ਤੇ ਇਸ ਕਰਕੇ ਤਿੰਨ ਰਾਤਾਂ ਰਸਤੇ ਵਿਚ ਜਹਾਜ਼ ਤੇ ਰਹਿਣ ਤੋਂ ਬਾਦ ਚੌਥੇ ਦਿਨ ਰੰਗੂਨ ਪਹੁੰਚੇ। ਉਥੋਂ ਮਾਂਡਲੇ ਜਾਕੇ ਫਿਰ ਰੰਗੂਨ ਵਾਪਸ ਆਕੇ ਕਈਆਂ ਸਰੀਰਾਂ ਦੇ ਰਾਹਦਾਰੀ ਦੇ ਕਾਗਜ਼ ਬਨ-ਵਾਏ ਜੋ ਕਿ ਪਹਿਲਾਂ ਤਿਆਰ ਨਹੀਂ ਸਨ ਉਥੋਂ ਥਾਜ਼ੀ ਟੌਂਜੀ ਨੇਲਮ ਤੇ ਚੇਟੋ ਵਿਖੇ ਰਹਿੰਦੇ ਸਿਖਾਂ ਨੂੰ (ਗੈਰ ਨਾਮਧਾਰੀ) ਦਰਸ਼ਨ ਦੇਂਦੇ ਰਸਤੇ ਵਿਚ ਕੀਰਤਨ ਕਰਦੇ ਖੁਸ਼ਕੀ ਦੇ ਰਸਤੇ ਬਸਾਂ ਰਾਹੀਂ (ਜੋ ਕਿ ਲਕੜ ਦੇ ਮੇਜ਼ਾਂ ਦੀਆਂ ਕੁਰਸੀਆਂ ਦੀਆਂ ਸਨ) ਸਫਰ ਕਰਦੇ ਤਕਰੀਬਨ ਰਸਤੇ ਵਿਚ ੬-੭ ਦਿਨ ਦਾ ਸਫਰ ਪਹਾੜਾਂ ਵਿਚੋਂ ਤੇ ਜੰਗਲਾਂ ਵਿਚੋਂ ਲੰਘਦੇ ਹੋਏ ਸਿਆਮ ਦੀ ਸਰਹੱਦ ਮੈਸਾਏ ਵਿਖੇ ੪ ਜਾਂ ੫ ਜਨਵਰੀ ੧੯੩੫ ਨੂੰ ਪਹੁੰਚੇ ਰਸਤੇ ਦੀ ਵਾਕਫੀਅਤ

ਲਈ ਬੰਕੋਕ ਦੀ ਸਾਧ ਸੰਗਤ ਨੇ ਪਹਿਲਾਂ ਹੀ ਸੰਤ ਖੜਕ ਸਿੰਘ ਜੀ ਸੇਖਵਾਂ ਵਾਲੇ ਜੋ ਕਿ ਸੰਤ ਟੌਹਲ ਸਿੰਘ ਦੇ ਸਪੁਤਰ ਸਨ ਤੇ ਇਹਨਾਂ ਰਸਤਿਆਂ ਦੇ ਵਾਕਫ ਸਨ ਰੰਗੂਨ ਜਾਕੇ ਸਤਿਗੁਰੂ ਜੀ ਤੇ ਹਜੂਰੀ ਸੇਵਕਾਂ ਦੇ ਦਰਸ਼ਨ ਕੀਤੇ ਤੇ ਇਸ ਰਸਤੇ ਦੀ ਅਗ– ਵਾਈ ਕਰਦਿਆਂ ਨਾਲ ਆਏ ਤੇ ਕੋਈ ਸਰੀਰ ਚੰਗ ਮਈ ਤੋਂ ਵੀ ਬਰਮਾਂ ਦੇ ਸ਼ਹਿਰ ਚੇਟੋ ਪਹੁੰਚੇ ਤੇ ਨਾਲ ਹੀ ਵਾਪਸ ਆਏ ਜਿਨਾਂ ਬਸਾਂ ਤੇ ਸ੍ਰੀ ਸਤਿ– ਗੁਰੂ ਜੀ ਤੇ ਹਜੂਰੀ ਜਥੇ ਨੇ ਸਫਰ ਕੀਤਾ ਇਹ ਇਕ ਗੈਰ ਨਾਮਧਾਰੀ ਸਿਖ ਸ੍ਰ. ਮਖਣ ਸਿੰਘ ਦੀਆਂ ਸਨ। ਰਸਤੇ ਵਿਚ ਬਰਮਾਂ ਦੀਆਂ ਪਹਾੜੀਆਂ ਵਿਚ ਇਕ ਨਦੀ ਆਂਉਦੀ ਹੈ ਜਿਸ ਉਤੇ ਇਕ ਲਕੜ ਦਾ ਪੁਲ ਬਣਿਆ ਹੋਇਆ ਹੈ ਤੇ ਇਸਤੋਂ ਹੋਕੇ ਬਸਾਂ ਪਾਰ ਦੂਜੇ ਪਾਸੇ ਜਾਂਦੀਆਂ ਸਨ ਤਾਂ ਜਦ ਉਸ ਪੁਲ ਤੇ ਪਹੁੰਚੇ ਤਾਂ ਡਰਾਈਵਰ ਕਹਿਣ ਲਗੇ ਕਿ ਇਸ ਪੁਲ ਤੋਂ ਪਾਰ ਜਾਣਾ ਖਤਰਾ ਮੁਲ ਲੈਣਾ ਹੈ ਕਿਉਂਕਿ ਇਹ ਭਾਰ ਦੇ ਨਾਲ ਡਿਗ ਟੁਟ ਜਾਏਗਾ। ਤਾਂ ਗ੍ਰੀਬ ਨਿਵਾਜ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਬਸ ਤੋਂ ਉਤਰਕੇ ਪੈਦਲ ਪੁਲ ਪਾਰ ਕੀਤਾ ਤੇ ਡਰਾ- ਈਵਰਾਂ ਨੂੰ ਕਿਹਾ ਕਿ ਸਹਿਜੇ ਸਹਿਜੇ ਗਡੀਆਂ ਚਲਾ ਕੇ ਪਾਰ ਹੋ ਜਾਵੋ ਸੋ ਪਹਿਲੀ ਬਸ ਲੰਘ ਜਾਨ ਤੇ ਦੂਜੀ ਬਸ ਵੀ ਲੰਘ ਗਈ ਤੇ ਪਾਰ ਪਹੁੰਚਨ ਤੋਂ ਬਾਦ ਇਹ ਪੁਲ ਟੁਟਕੇ ਨਦੀ ਵਿਚ ਜਾ ਪਿਆ।

ਇਹ ਉਪਰ ਲਿਖੀ ਘਟਨਾਂ ਜਦ ਬਸਾਂ ਦੇ ਮਾਲਿਕ ਸ੍ਰ. ਮਖਣ ਸਿੰਘ ਨੇ ਵੇਖੀ ਤਾਂ ਚਰਨਾਂ ਤੇ ਢਹਿਪਿਆ ਤੇ ਕਹਿਣ ਲਗਾ ਕਿ ਜੇਕਰ ਪੁਲ ਤੇ ਉਡੀਕਨਾ ਪੈਂਦਾ ਤਾਂ ਦੋ ਤਿੰਨ ਦਿਨ ਏਥੇ ਹੋਰ ਦੂਸਰੇ ਪਾਸੇ ਦੀਆਂ ਬਸਾਂ ਲਈ ਉਡੀਕਨਾ ਪੈਂਦਾ। ਸੋ ਇਹੋ ਜੇਹੇ ਕੌਤਕ ਕਰਕੇ ਗ੍ਰੀਵ ਨਿਵਾਜ ਜੀ ਸਿਆਮ ਦੀ ਧਰਤੀ ਨੂੰ ਭਾਗ ਲਾਇਆ।ਖਾਸ ਨੋਟ:- ਇਹ ਉਪਰ ਲਿਖੀਆਂ ਘਟਨਾਵਾਂ ਕੁਝ ਜਸ ਜੀਵਨ ਵਿਚੋਂ ਤੇ ਕੁਝ ਬਜੁਰਗਾਂ ਪਾਸੋਂ ਉਸ ਵੇਲੇ ਦੀਆਂ ਸੁਣੀਆਂ ਲਿਖੀਆਂ ਸਨ ਤੇ ਕੁਝ ਉਸ ਵੇਲੇ ਦੀਆਂ ਅਪਣੀ ਯਾਦਾਸ਼ਤ ਅਨੁਸਾਰ ਹਨ।

ਸ੍ਰੀ ਸਤਿਗੁਰੂ ਜੀ ਮੇਂਸਾਏ ਤੋਂ ਚੰਗਮਈ ਸ਼ਹਿਰ ਥੀਂ ਲੰਘਦੇ ਲੰਪਾਙ ਸ਼ਹਿਰ ਲਈ ਰਵਾਨਾ ਹੋਏ ਇਹ ਸਿਆਮ ਦੇਸ਼ ਵਿਚ ਰਹਿੰਦੇ ਨਾਮਧਾਰੀਆਂ ਦਾ ਪਹਿਲਾ ਪੜਾਉ ਸੀ ਤੇ ਇਥੇ ਵੀ ਰਹਿੰਦੇ ਸਿਖਾਂ ਨੇ ਸੁਾਗਤ ਲਈ ਜਲੂਸ ਦੀ ਤਿਆਰੀ ਕੀਤੀ ਹੋਈ ਸੀ ਜਦ ਬਸਾਂ ਸ਼ਹਿਰ ਦੀ ਹਦ ਤੇ ਪਹੁੰਚੀਆਂ ਤਾਂ ਉਥੋਂ ਕਾਰਾਂ ਤੇ ਬਘੀਆਂ ਨਾਲ ਜਲੂਸ ਦੀ ਸ਼ਕਲ ਵਿਚ ਸ੍ਰੀ ਸਤਿਗੁਰੂ ਜੀ ਧਰਮਸ਼ਾਲਾ ਲੰਪਾਙ ਲਈ ਰਵਾਨਾ ਹੋਏ ਤੇ ਇਸ ਜਲੂਸ ਦੇ ਅਗੇ ਸੰਤ ਹਰਨਾਮ ਸਿੰਘ ਖਾਨੀ ਜੋ( ਸ੍ਰ. ਨਰਿੰਦਰ ਸਿੰਘ ਦੇ ਪਿਤਾ) ਪੈਰਾਂ ਵਿਚ ਘੁੰਗਰੂ ਬੰਨਕੇ ਨਿਰਤ ਕਾਰੀ ਕਰਦੇ ਜਲੂਸ ਦੇ ਅਗੇ ਅਗੇ ਧਰਮਸਾਲਾ ਪਹੁੰਚੇ ਲੰਪਾਙ ਸ਼ਹਿਰ ਦੇ ਥਾਈ ਲੋਗ ਇਹ ਦ੍ਰਿਸ਼ਜ ਵੇਖਕੇ ਹੈਰਾਨ ਹੋ ਰਹੇ ਸਨ ਸ੍ਰੀ ਸਤਿਗੁਰੂ ਜੀ ਦੇ ਸੀਸ ਉਤੇ ਛਤਰ ਝੁਲ ਰਿਹਾ ਸੀ। ਇਸ ਜਲੂਸ ਦੀਆਂ ਫੋਟੋ ਕਿਸੇ ਪਾਸ ਪਈਆਂ ਪੁਰਾ- ਣੀਆਂ ਸ਼ਾਇਦ ਹੋਣਗੀਆਂ। ਇਥੋਂ ਥੋੜੇ ਘਰ ਹੋਣ ਕਰਕੇ ਸ੍ਰੀ ਸਤਿਗੁਰੂ ਜੀ ਇਥੇ ਦੋ ਦੀਵਾਨ ਲਾਏ ਤੇ ਦੂਜੇ ਦਿਨ ਗਡੀ ਤੇ ਚੰਗਮਈ ਲਈ ਰਵਾਨਾ ਹੋਏ ਜੋ ਉਤਰ ਵਲ ਇਕ ਸਿਆਮ ਦਾ ਮਸ਼ਹੂਰ ਸ਼ਹਿਰ ਹੈ।

ਇਥੋਂ ਸਟੇਸ਼ਨ ਚੰਗਮਈ ਸ਼ਹਿਰ ਵਿਖੇ ਗਡੀ ਦੇ ਪਹੁੰਚਣ ਤੇ ਸੰਗਤ ਨੇ ਜੈਕਾਰਿਆਂ ਨਾਲ ਸੁਾਗਤ ਕੀਤਾ ਤੇ ਜਲੂਸ ਦੀ ਸ਼ਕਲ ਵਿਚ ਧਰਮਸ਼ਾਲਾ ਨਾਮ- ਧਾਰੀ ਚੰਗਮਈ ਵਲ ਰਵਾਨਾ ਹੋਏ ਸ੍ਰੀ ਸਤਿਗੁਰੂ ਜੀ ਦੀ ਕਾਰਦੇ ਅਗੇ ਥਾਈ ਬੈਂਡ ਵਾਜਾ ਵਜ ਰਿਹਾ ਸੀ(ਇਸ ਜਲੂਸ ਦੀਆਂ ਫੋਟੋ ਅਜੇ ਵੀ ਚੰਗਮਈ ਵਿਖੇ ਰਹਿੰਦੇ ਪੁਰਾਣੇ ਸਿਖਾਂ ਪਾਸ ਪਈਆਂ ਹੋਈਆਂ ਹਨ) ਇਹ ਸਿਆਮ ਦਾ ਮਸ਼ਹੂਰ ਸ਼ਹਿਰ ਹੋਣ ਤੇ ਇਥੇ ਹਿੰਦ ਵਾਸੀਆਂ ਦੀ ਕਾਫੀ ਵਸੋਂ ਹੈ ਜਿਆਦਾ ਤਰ ਹਜਰੋਂ ਸਾਹਿਬ ਦੇ ਇਲਾਕੇ ਦੇ ਹਿੰਦੂ ਵੀਰ ਵਸਦੇ ਹਨ ਤੇ ਨਾਮਧਾਰੀ ਸਿਖਾਂ ਤੋਂ ਬਿਨਾਂ ਗੈਰ ਨਾਮਧਾਰੀ ਸਿਖਾਂ ਵੀ ਏਥੇ ਵਪਾਰ ਲਈ ਦੁਕਾਨਾਂ ਖੋਲੀਆਂ ਹੋਈਆਂ ਹਨ। ਇਹ ਜਲੂਸ ਸ਼ਹਿਰ ਦੀਆਂ ਸੜਕਾਂ ਤੋਂ ਲੰਘਦਾ ਧਰਮਸ਼ਾਲਾ ਪਹੁੰਚਾ ਤੇ ਸੰਗਤ ਨੇ ਸ੍ਰੀ ਸਤਿਗੁਰੂ ਜੀ ਪ੍ਰਤੀ ਅਤੇ ਹਜੂਰੀ ਸੇਵਕਾਂ ਨੂੰ ਜੀਓ ਆਇਆ ਆਖਣ ਹਿਤ ਦੀਵਾਨ ਸਜਾਇਆ।

ਹੋਇਆ ਸੀ। ਗ਼੍ਰੀਬ ਨਿਵਾਜ ਜੀ ਅਪਣੇ ਨਿਯਮ ਅਨੁਸਾਰ ਅੰਮ੍ਰਿਤ ਵੇਲੇ ਸ੍ਰੀ ਆਸਾ ਜੀ ਦੀ ਵਾਰ ਵਿਚ ਤੇ ਸ਼ਾਮ ਦੇ ਕੀਰਤਨ ਵਿਚ ਸੰਗਤਾਂ ਨੂੰ ਦਰਸ਼ਨ ਦੇਂਦੇ ਤੇ ਨਾਮਧਾਰੀ ਸਿਖਾਂ ਤੋਂ ਬਿਨਾਂ ਦੂਜੇ ਵੀਰ ਵੀ ਆਕੇ ਦਰਸ਼ਨ ਕਰਦੇ। ਸ੍ਰੀ ਸਤਿਗੁਰੂ ਜੀ ਦੇ ਦ੍ਰਸ਼ਨਾਂ ਦਾ ਪਰਭਾਵ ਇਕ ਅਰਬ ਵਾਸੀ ਮੁਸਲਮਾਨ ਜਿਸਨੂੰ ਅਰਬ ਸਾਹਿਬ ਕਰਕੇ ਬੁਲਾਇਆ ਜਾਂਦਾ ਸੀ ਦੇ ਦਿਲ ਤੇ ਇਤਨਾ ਪਿਆ ਜੋ ਓਹ ਦੋ ਵੇਲੇ ਆਨਕੇ ਸ੍ਰੀ ਸਤਿਗੁਰੂ ਜੀ ਦੇ ਚਰਨ ਪਰਸਦਾ ਤੇ ਉਸਨੇ ਅਪਣੇ ਮਨ ਵਿਚ ਇਹ ਧਾਰਨ ਕੀਤਾ ਕਿ ਜੇ ਇਹ ਸਚਾ ਪੀਰ ਹੈ ਤਾਂ ਮੇਰੇ ਦਿਲ ਦੀ ਜਾਨ ਕੇ ਮੈਨੂੰ ਗਲ ਵਕੜੀ ਵਿਚ ਲੈਕੇ ਛਾਤੀ ਨਾਲ ਲਾਏ ਇਹ ਭਾਵਨਾ ਲੈਕੇ ਜਦ ਓਹ ਸਟੇਸ਼ਨ ਤੇ ਸ੍ਰੀ ਸਤਿਗੁਰੂ ਜੀ ਨੂੰ ਵਿਦਾ ਕਰਨ ਲਈ ਪਹੁੰਚਾ(ਨੋਟ: ਇਹ ਜਨਵਰੀ ਦੀ ੯ ਤਾਰੀਖ ਦਾ ਦਿਨ ਮੰਗਲਵਾਰ ਦਾ ਸੀ ਤੇ ਸ੍ਰੀ ਹਜੂਰ ਜੀਓ ਬੈਂਕੋਕ ਦੀ ਸੰਗਤ ਨੂੰ ਦਰਸ਼ਨ ਦੇਣ ਲਈ ਗਡੀ ਤੇ ਤਿਆਰੀ ਕੀਤੀ ਹੋਈ ਸੀ) ਸ੍ਰੀ ਸਤਿਗੁਰੂ ਜੀ ਪਲੇਟ ਫਾਰਮ ਤੇ ਇਕ ਕੁਰਸੀ ਤੇ ਬਿਰਾਜਮਾਨ ਸਨ ਸੰਗਤ ਚਰਨਾਂ ਤੇ ਆਕੇ ਨਮਸ਼ਕਾਰ ਕਰਦੀ ਗ਼੍ਰੀਬ ਨਿਵਾਜ ਜੀ ਦੇ ਪਾਸ ਬੈਠੀ ਸੋਭਾ ਪਾ ਰਹੀ ਸੀ ਤਾਂ ਅਰਬ ਸਾਹਿਬ ਦੇ ਆਉਣ ਤੇ ਗ਼੍ਰੀਬ ਨਿਵਾਜ ਜੀ ਨੇ ਭਾਈ ਵਜ਼ੀਰ ਸਿੰਘ ਜੀ ਨੂੰ ਚਾਦਰ ਲਿਆਉਣ ਦਾ ਹੁਕਮ ਕੀਤਾ ਤੇ ਚਾਦਰ ਅਪਨੇ ਸਰੀਰ ਤੇ ਓਢਕੇ ਅਰਬ ਨੂੰ ਸੰਬੋਧਨ ਕਰਕੇ ਕਹਿਣ ਲਗੇ ਆਉ ਅਰਬ ਸਾਹਿਬ, ਅਪਣੀ ਮਨ ਦੀ ਆਸ਼ਾ ਪੂਰੀ ਕਰ ਲਵੋ ਤੇ ਉਸਨੂੰ ਗਲ-ਵਕੜੀ ਵਿਚ ਲੈ ਲਿਆ। ਇਹ ਦ੍ਰਿਸ਼ਜ ਜਿਨ੍ਹਾਂ ਨੇ ਅਖੀਂ ਡਿਠਾ ਹੈ ਉਹਨਾਂ ਪਾਸੋਂ ਸੁਣਕੇ ਲਿਖਿਆ ਹੈ।

ਸ੍ਰੀ ਸਤਿਗੁਰੂ ਜੀ ਚੰਗਮਈ ਤੋਂ ਗਡੀ ਤੇ ਬੈਂਕੋਕ ਲਈ ਸਵੇਰੇ ੧੦ ਵਜੇ ਰਵਾਨਾ ਹੋਏ ਤੇ ਦੂਜੇ ਦਿਨ ਇਹ ਗੱਡੀ ਸਵੇਰੇ ੮ ਵਜੇ ਬੈਂਕੋਕ ਪਹੁੰਚਣੀ ਸੀ ਬਣੇ ਹੋਏ ਪ੍ਰੋਗ੍ਰਾਮ ਅਨੁਸਾਰ ਮਾਤਾ ਜੀਵਨ ਕੌਰ ਜੀ ਤੇ ਕੁਝ ਸੇਵਕ(ਨਾਮ ਯਾਦ ਨਹੀਂ) ਸਿਧਾ ਬੈਂਕੋਕ ਸਟੇਸ਼ਨ ਤੇ ਪਹੁੰਚ ਗਏ ਪ੍ਰੰਤੂ ਸ੍ਰੀ ਸਤਿਗੁਰੂ ਜੀ ਤੇ ਨਾਲ ਆਇਆ ਹਜ਼ੂਰੀ ਜਥਾ ਬੈਂਕੋਕ ਤੋਂ ਪਿਛਾਂਹ ਇਕ ਸਟੇਸ਼ਨ ਖਲੌਂਙ ਰੱਤਸੀਟ ਜੋ ਬੈਂਕੋਕ ਤੋਂ ੩੮ ਕਿਲੋ ਮੀਟਰ ਦੀ ਦੂਰੀ ਤੇ ਹੈ ਉਥੇ ਉਤਰਕੇ ਪੜਾਉ ਕੀਤਾ ਦੋਪਹਿਰ ਦਾ ਲੰਗਰ ਉਥੇ ਹੀ ਬਨਾਕੇ ਛਕਿਆ ਤੇ ਬਨਾਏ ਹੋਏ ਪ੍ਰੋਗ੍ਰਾਮ ਅਨੁਸਾਰ ਇਕ ਸਪੇਸ਼ਲ ਗੱਡੀ ਰਾਹੀਂ ਉਥੋਂ ਹਜ਼ੂਰੀ ਜਥੇ ਸਹਿਤ ਰਵਾਨਾ ਹੋਏ ਜਿਸ ਨਾਲ ਕੇਵਲ ਇੰਜਨ ਤੋਂ ਬਿਨਾਂ ਦੋ ਹੀ ਡਬੇ ਲਗੇ ਹੋਏ ਸਨ ਇਕ ਡਬਾ ਪਹਿਲੇ ਦਰਜੇ ਦਾ ਤੇ ਦੂਜਾ ਡੱਬਾ ਤੀਸਰੇ ਦਰਜੇ ਦਾ ਸੀ ਇਹ ਰਸਤੇ ਵਿਚ ਬਿਨਾਂ ਕਿਸੇ ਸਟੇਸ਼ਨ ਤੇ ਰੁਕਿਆਂ ਸਿਧਾ ਬੈਂਕੋਕ ਦੇ ਰੇਲਵੇ ਸਟੇਸ਼ਨ ਹੂਆ ਲੰਫੋਙ ਪੂਰੇ ਦੋ ਵਜੇ ਆਨ ਪਹੁੰਚਾ। ਸ੍ਰੀ ਸਤਿਗੁਰੂ ਜੀ ਦੇ ਸਵਾਗਤ ਲਈ ਬੈਂਕੋਕ ਰਹਿੰਦੇ ਨਾਮਧਾਰੀ ਵੀਰਾਂ ਨੇ ਸਰਕਾਰੀ ਤੌਰ ਤੇ ਕਈ ਸਹੂਲਤਾਂ ਪ੍ਰਾਪਤ ਕੀਤੀਆਂ ਹੋਈਆਂ ਸਨ। ਪਹਿਲੀ ਇਹ ਹੈ ਜੋ ਰੇਲਵੇ ਸਟੇਸ਼ਨ ਦਾ ਪਲੇਟਫਾਰਮ ਉਸ ਵੇਲੇ ਕੇਵਲ ਭਾਰਤੀਆਂ ਲਈ ਜਾਂ ਖਾਸ ਸਰਕਾਰੀ ਕਰਮਚਾਰੀਆਂ ਲਈ ਰੀਜ਼ਰਵ ਸੀ ਗੱਡੀ ਦੇ ਖੜਾ ਹੋਣ ਦੀ ਥਾਂ ਤੋਂ ਲੈਕੇ ਬਾਹਰ ਆਉਣ ਤਕ ਲਾਲ ਗਲੀਚਾ ਸ੍ਰੀ ਸਤਿਗੁਰੂ ਜੀ ਦੇ ਲਈ ਵਿਛਾਇਆ ਗਿਆ ਸੀ ਤੇ ਸਟੇਸ਼ਨ ਤੇ ਸ੍ਰੀ ਸਤਿਗੁਰੂ ਜੀ ਲਈ ਇਕ ਖਾਸ ਕੁਰਸੀ ਦਾ ਇੰਤਜ਼ਾਮ ਕੀਤਾ ਗਿਆ ਸੀ ਜਿਸ ਤੇ ਬਿਰਾਜਮਾਨ ਹੋਣ ਤੇ ਸਭ ਸੰਗਤ ਨੇ ਚਰਨਾਂ ਤੇ ਨਮਸ਼ਕਾਰ ਕਰਨੀ ਸੀ ਗੱਡੀ ਖੜੀ ਹੋਣ ਤੇ ਸੁਆਗਤੀ ਕੁਰਸੀ ਤਕ ਛੋਟੇ ਬਚਿਆਂ ਤੋਂ ਜਵਾਨਾਂ ਦੀ ਕਤਾਰ ਦੋਹੀਂ ਪਾਸੀਂ ਬਨੀ ਹੋਈ ਸੀ ਜੋ ਇਕੋ ਵਰਦੀ ਵਿਚ(ਸਫੇਦ ਕੁੜਤੇ ਪਜਾਮੇ ਤੇ ਸਿਧੀ ਦਸਤਾਰ) ਖੜੇ ਸ਼ੋਭਾ ਪਾ ਰਹੇ ਸਨ, ਸ੍ਰੀ ਸਤਿਗੁਰੂ ਜੀ ਦਾ ਮੁਸ਼ਕਰਾਂਦਾ ਹੱਸੂ ਹੱਸੂ ਕਰਦਾ ਚਿਹਰਾ ਗੱਡੀ ਦੀ ਬਾਰੀ ਵਿਚੋਂ ਦਿਸਿਆ ਦਿਲਾਂ ਵਿਚ ਝਰਨਾਟ ਛਿੜ ਪਈ, ਗ਼੍ਰੀਬ ਨਿਵਾਜ ਜੀ ਦੇ ਗੱਡੀ ਤੋਂ ਬਾਹਰ ਆਉਣ ਤੇ ਦਰਸ਼ਨ ਕਰਦਿਆਂ ਪਹਿਲਾਂ ਜੈਕਾਰਾ ਸੰਤ ਈਸ਼ਰ ਸਿੰਘ ਜੀ ਮਨਚੰਦਾ ਨੇ ਬੜੇ ਪ੍ਰੇਮ ਨਾਲ ਗਜਾਇਆ। ਸ੍ਰੀ ਸਤਿਗੁਰੂ ਜੀ ਬਣੇ ਪ੍ਰੋਗ੍ਰਾਮ ਅਨੁਸਾਰ ਕੁਰਸੀ ਤੇ ਬਿਰਾਜਮਾਨ ਹੋਏ ਸਭ ਸੰਗਤ ਨੇ ਵਾਰੋ ਵਾਰੀ ਚਰਨ ਪਰਸਕੇ ਨਮਸ਼ਕਾਰ ਕੀਤੀ ਇਥੇ ਇਕ ਗਲ

ਖਾਸ ਵਰਨਣ ਯੋਗ ਹੈ ਜੋ ਮਾਈਆਂ ਦੀ ਸੰਗਤ ਸਟੇਸ਼ਨ ਤੇ ਨਹੀਂ ਸੀ ਪਹੁੰਚੀ। ਕਿਉਂਕਿ ਸ੍ਰੀ ਸਤਿ-ਗੁਰੂ ਜੀ ਦਾ ਬਣੇ ਪ੍ਰੋਗ੍ਰਾਮ ਅਨੁਸਾਰ ਜਲੂਸ ਦੀ ਸ਼ਕਲ ਵਿਚ ਉਹਨਾਂ ਸਭ ਘਰਾਂ ਵਿਚ ਦਰਸ਼ਨ ਦੇਣ ਦਾ ਪ੍ਰੋਗ੍ਰਾਮਬਣਿਆਂ ਹੋਇਆ ਸੀ। ਜਿਥੇ ਨਾਮਧਾਰੀ ਪ੍ਰਵਾਰ ਵਸਦੇ ਸਨ। ਨਾਮਧਾਰੀ ਸ਼ਰੇਣੀ ਤੋਂ ਬਿਨਾਂ ਸ੍ਰੀ ਗੁਰੂ ਸਿੰਘ ਸਭਾ ਦੇ ਮੈਂਬਰ ਸਿਖ ਪਰਧਾਨ ਹਿੰਦੂ ਸਹਿਤ ਸਭਾ, ਸਨਾਤਨ ਧਰਮ ਆਰੀਯਾ ਸਮਾਜ ਜਮਾਤ-ਉਲ ਇਸਲਾਮ, ਅਤੇ ਇੰਡੀਅਨ ਚੇਂਬਰ ਆਫ ਕਾਮਰਸ ਦੇ ਪਰਧਾਨ ਅਪਨੇ ਮੈਂਬਰਾਂ ਸਹਿਤ ਵੀ ਸੁਾਗਤ ਲਈ ਸਟੇਸ਼ਨ ਤੇ ਪਹੁੰਚੇ ਹੋਏ ਸਨ ਤੇ ਸਭ ਨੇ ਸੇਠ ਮੋਹਰ ਸਿੰਘ ਜੀ(ਸੂਬਾ ਨਾਮ-ਧਾਰੀ ਸੰਗਤ) ਤੋਂ ਬਾਦ ਨਮਸ਼ਕਾਰਾਂ ਕਰਕੇ ਗ੍ਰੀਬ ਨਿਵਾਜ ਜੀ ਦੇ ਕੰਠ ਵਿਚ ਪੁਸ਼ਪ ਹਾਰ ਪਹਿਨਾਏ। ਅਖਬਾਰਾਂ ਵਾਲਿਆਂ ਨੇ ਤਸਵੀਰਾਂ ਲਾਹੀਆਂ ਤੇ ਸਟੇਸ਼ਨ ਤੋਂ ਬਾਹਰ ਆਣਕੇ ਸ੍ਰੀ ਸਤਿਗੁਰੂ ਜੀ ਇਕ ਖੁਲੀ ਕਾਰ ਵਿਚ ਵਿਰਾਜਮਾਨ ਹੋਏ।

ਇਸਤੋਂ ਪਹਿਲਾਂ ਸੇਠ ਮੋਹਰ ਸਿੰਘ ਜੀ ਨੇ ਸ੍ਰੀ ਸਤਿਗੁਰੂ ਜੀ ਪ੍ਰਤੀ ਇਕ ਸੁੰਦਰ ਚੋਲਾ ਰੇਸ਼ਮੀ ਤਿਆਰ ਕੀਤਾ ਹੋਇਆ ਭੇਟ ਕੀਤਾ ਜੋ ਗ੍ਰੀਬ ਨਿਵਾਜ ਜੀ ਉਸੇ ਵੇਲੇ ਪਹਿਰਕੇ ਸਿਖਾਂ ਦੀ ਖੁਸ਼ੀ ਨੂੰ ਪਰਵਾਨ ਕੀਤਾ ਤੇ ਸਟੇਸ਼ਨ ਤੋਂ ਇਕ ਬਹੁਤ ਵਡੇ ਜਲੂਸ ਦੀ ਸ਼ਕਲ ਵਿਚ ਜਿਸ ਵਿਚ ਪੂਰੀਆਂ ਇਕ ਸੌ ਮੋਟਰਾਂ ਤੇ ਟਰੱਕ ਆਦਿਕ ਸਨ ਬੈਂਡ ਵਾਜੇ ਦੀ ਅਗਵਾਈ ਹੇਠ ਜਥੇਦਾਰਾਂ ਦੇ ਵਖੋ ਵਖ ਜਥਿਆਂ ਦੇ ਕੀਰਤਨੀਆਂ ਨਾਲ ਬੰਕੋਕ ਦਿਆਂ ਬਜਾਰਾਂ ਥੀਂ ਹੁੰਦਾ ਹੋਇਆ ਇਸ ਪਰਕਾਰ ਰਵਾਨਾ ਹੋਇਆ ਜਿਸਦੀ ਸੋਭਾ ਕਰਨੀ ਅਕਥਨੀਯ ਹੈ। ਉਸ ਵੇਲੇ ਕਿਸੇ ਨਾਮਧਾਰੀ ਵੀਰ ਨੂੰ ਕਾਰ ਦੀ(ਡਰਾਈਵਿੰਗ) ਕਰਨ ਦੀ ਜਾਚ ਨਹੀਂ ਸੀ ਤੇ ਇਸ ਲਈ ਇਕ ਫਿਲੋਕਿਆਂ ਦੇ ਸਿਖ ਸ੍ਰ. ਸਰਦੂਲ ਸਿੰਘ ਨਰੂਲਾ ਸਪੁਤਰ ਸ੍ਰ. ਇੰਦਰ ਸਿੰਘ ਨਰੂਲਾ ਦੀ ਸੇਵਾ ਲਈ ਗਈ, ਜਲੂਸ ਵੇਲੇ ਸ੍ਰੀ ਸਤਿਗੁਰੂ ਜੀ ਦੇ ਸੀਸ ਤੇ ਸੁਨੇਹਰੀ ਛਤਰ ਝੁਲ ਰਿਹਾ ਸੀ ਅਗੇ ਅਗੇ ਬੈਂਡ ਵਾਜਾ ਸੀ। ਸ੍ਰੀ ਸਤਿਗੁਰੂ ਜੀ ਦੀ ਕਾਰ ਦੇ ਪਾਸ ਹੀ ਜੋ ਸਿਖ ਕੀਰਤਨ ਦੀ ਅਗਵਾਈ ਕਰ ਰਹੇ ਸਨ ਉਹਨਾਂ ਦੇ ਨਾਮ ਯਾਦ ਵਜੋਂ ਕੁਝ ਕੁ ਇਸ ਪ੍ਰਕਾਰ ਹਨ;–

(੧) ਸੰਤ ਪ੍ਰਤਾਪ ਸਿੰਘ ਜੀ(ਮਸਤਾਨਾ)
(੨) ਸੰਤ ਹਰਨਾਮ ਸਿੰਘ ਜੀ ਬੇਰਿਆਂ ਵਾਲੇ
(੩) ਸੁੰਦਰ ਸਿੰਘ ਜੀ ਸੇਵਕ
(੪)ਸੰਤ ਕਰਤਾਰਸਿੰਘ ਜੀ ਨਰੂਲਾ ਫਿਲੋਕਿਆਂ ਦੇ

ਇਹ ਜਲੂਸ ਹੁਆਲੋਂਫੋਕ ਤੋਂ ਸ਼ੁਰੂ ਹੋਕੇ ਸਾਮ-ਯੇਕ ਬਜਾਰ ਤੋਂ ਹੋਕੇ ਯਾਵਰੱਟ ਰੋਡ ਰਸਤੇ ਰਾਫ-ਵੁੰਗ ਰੋਡ ਪਹੁੰਚਿਆ। ਉਹਨਾਂ ਦਿਨਾਂ ਵਿਚ ਵੱਟ ਤਸਈਮਿਟ ਵਾਲਾ ਬਜਾਰ ਜੋ ਓਡੀਅਨ ਦੇ ਸਾਹ-ਮਣੇ ਹੈ ਅਜੇ ਨਹੀਂ ਸੀ ਬਣਿਆ। ਗਰੀਬ ਨਿਵਾਜ ਜੀ ਦੀ ਕਾਰ ਰਾਫਵੁੰਗ ਰੋਡ ਪਹੁੰਚ ਚੁਕੀ ਸੀ ਪਰ ਅਜੇ ਜਲੂਸ ਦੀ ਪਿਛਲੀ ਮੋਟਰ ਹੁਆਲੰਫੋਕ ਖੜੀ ਸੀ। ਇਸ ਜਲੂਸ ਵਿਚ ਵੀ ਸਾਰੀਆਂ ਸ਼ਰੇਣੀਆਂ ਨੇ ਹਿੱਸਾ ਲਿਆ। ਰਸਤੇ ਵਿਚ ਕੁਝ ਕੁ ਸਿਖਾਂ ਨੇ ਜਲੂਸ ਵਿਚ ਬਦ-ਅਮਨੀ ਲਈ ਦੋ ਚਾਰ ਕਾਰਾਂ ਅਗਾਂਹ ਪਿਛਾਂਹ ਕਰਨ ਦੀ ਕੋਸ਼ਸ਼ ਕੀਤੀ ਪ੍ਰੰਤੂ ਉਸ ਵੇਲੇ ਦੇ ਨਾਮਧਾਰੀਸੇਵਕ ਵਲੰਟੀਅਰਾਂ ਜੋ ਜਲੂਸ ਨੂੰ ਤਰਤੀਬ ਵਾਰ ਰਖਨ ਦਾ ਇੰਤਜ਼ਾਮ ਕਰ ਰਹੇ ਸਨ ਉਨਾਂ ਨੂੰ ਚਿਤਾਵਨੀ ਦਿਤੀ ਕਿ ਜੇ ਕੋਈ ਉਸ ਤਰਾਂ ਦੀ ਕੋਸ਼ਸ਼ ਫੇਰ ਕਰੇਗਾ ਉਸ ਦੀ ਕਾਰ ਸਭ ਤੋਂ ਪਿਛਾਂਹ ਕੀਤੀ ਜਾਏਗੀ। ਇਹ ਰਾਫਵੁੰਗ ਤੋਂ ਹੋਕੇ ਅਨੁਵੁੰਗ ਰੋਡ ਹੋਕੇ ਚਕਰਾਵੱਟ ਰੋਡ ਦੇ ਠਾਣੇ ਤੋਂ ਸਾਹਮਣੇ ਲੰਘਦਾ ਹੋਇਆ ਸੀਯੋਕਵੱਟ ਤਿਕ ਤੋਂ ਖਬੇ ਪਰਤਕੇ ਸਵਾਨ ਹੱਨ ਪੁਲ ਤੋਂ ਫੋਰੱਟ ਰੋਟ ਤੋਂ ਹੋਕੇ ਬਨੋਮੋ ਪਹੁੰਚਾ ਇਥੋਂ ਮਨਿਸਟਰੀ ਆਫ ਕਾਮਰਸ (ਇਸ ਵੇਲੇ ਕਰਾਸੁਆਫ਼ਵਾਨਿਟ) ਦੇ ਪਾਸ ਬਨੇ ਮਕਾਨਾਂ ਤੋਂ ਹੋਕੇ ਖੱਬੇ ਪਾਸੇ ਪਾਕ ਖਲੌਂਡ ਤਲਾਟ ਵਾਲੇ ਪਾਸੇ ਪਰਤਿਆ ਤੇ ਵਡੇ ਪੁਲ(ਮੈਮੋਰੀਅਲ ਬਰਿਜ) ਦੇ ਪਾਸੇ ਕਾਨ ਫਾਈਫਾ(ਬਿਜਲੀ ਘਰ) ਤੋਂ ਹੁੰਦਾ ਹੁੰਦਾ ਪਿਤੁਲਿਕ ਪਹੁੰਚਾ। ਇਹਨਾਂ ਸਭ ਉਪਰਲੇ ਰਸਤਿਆਂ ਵਿਚ ਰਹਿੰਦੇ ਨਾਮਧਾਰੀ ਤੇ ਗੈਰ ਨਾਮ-

ਧਾਰੀ ਘਰਾਂ ਵਿਚ ਮਾਈਆਂ ਬੀਬੀਆਂ ਨੇ ਫੁਲ ਵਰਖਾ ਕਰਦਿਆਂ ਸਤਿਗੁਰੂ ਜੀ ਦੀ ਕਾਰ ਨੂੰ ਖਲਾਰਦਿਆਂ ਚਰਨ ਕੰਵਲਾਂ ਤੇ ਨਮਸ਼ਕਾਰਾਂ ਕੀਤੀਆਂ ਉਸ ਵੇਲੇ ਦੇ ਇਤਿਹਾਸ ਅਨੁਸਾਰ ਸਿਆਮ ਵਿਚ ਏਡਾ ਵਡਾ ਜਲੂਸ ਅਜੇ ਤੀਕ ਨਹੀਂ ਸੀ ਕਦੇ ਨਿਕ-ਲਿਆ ਤੇ ਨਾਹੀਂ ਕਦੇ ਬਾਦ ਵਿਚ ਨਿਕਲਿਆ ਹੈ ਜੋ ਪਿਤ੍ਰੂਲਿਕ ਤੋਂ ਹੋਕੇ ਫਿਰ ਯਾਵਾਰੱਟਰੋਡ ਤਵਾਨ ਹੱਨ ਪੁਲ ਦੇ ਸਜੇ ਪਾਸੇ ਧਰਮਸਾਲਾ ਯਾਵਾਰੱਟ ਨਾਮਧਾਰੀ ਵਲ ਰਵਾਨਾ ਹੋਇਆ ਤੇ ਧਰਮਸਾਲਾ ਤਕ੍ਰੀਬਨ ੫ ਵਜੇ ਦੇ ਕਰੀਬ ਪਹੁੰਚਿਆ। ਏਥੇ ਵੀ ਜੈਕਾਰਿਆਂ ਨਾਲ ਸ੍ਰੀ ਹਜ਼ੂਰ ਜੀ ਦਾ ਸ੍ਵਾਗਤ ਕੀਤਾ ਗਿਆ ਤੇ ਤੀਸਰੀ ਛਤ ਤੇ ਇਕ ਸੁੰਦਰ ਬਨੇ ਸਿੰਘਾ-ਸਨ ਤੇ ਆਪ ਜੀ ਬਿਰਾਜਮਾਨ ਹੋਏ ਤੇ ਸਭ ਸੰਗਤਾਂ ਨੇ ਵਾਰੋ ਵਾਰੀ ਚਰਨ-ਬੰਦਨਾਂ ਕੀਤੀ।

ਏਥੇ ਵੀ ਅੱਜ ਦੇ ਦਿਨ ਲਈ ਮਾਈਆਂ ਦੀ ਸੰਗਤ ਨੂੰ ਦੀਵਾਨ ਦੀ ਹਾਜ਼ਰੀ ਭਰਨ ਦੀ ਇਜਾਜ਼ਤ ਨਹੀਂ ਸੀ ਦਿਤੀ ਗਈ ਇਸਦਾ ਖਾਸ ਕਾਰਨ ਏਹ ਸੀ ਜੋ ਧਰਮਸ਼ਾਲਾ ਦੀ ਜਗਾ ਛੋਟੀ ਹੋਣ ਕਰਕੇ ਤੇ ਸਭ ਜਲੂਸ ਵਿਚ ਸ਼ਾਮਲ ਹੋਏ ਸ਼ਰੇਣੀਆਂ ਦੇ ਪ੍ਰਤੀ ਨਿਧਾਂ ਨੇ ਵੀ ਸ਼ਾਮਲ ਹੋਣਾ ਸੀ। ਸੋ ਇਸਨੂੰ ਮੁਖ ਰਖਦਿਆਂ ਇਹ ਪਰਬੰਧ ਕੀਤਾ ਗਿਆ ਸੀ। ਗ੍ਰੀਬ ਨਿਵਾਜ ਜੀਦੇ ਧਰਮਸ਼ਾਲਾ ਪਹੁੰਚਨ ਤੇ ਸੰਤ ਨਿਧਾਨ ਸਿੰਘ ਜੀ ਆਲਿਮ,ਸੰਤ ਦਰਸ਼ਨ ਸਿੰਘ ਤੇ ਸੰਤ ਖਜਾਨ ਸਿੰਘ ਨੇ (ਹਜ਼ੂਰੀ ਰਾਗੀ) ਆਗਮਨ ਵਿਚ ਕੀਰਤਨ ਅਰੰਭ ਕੀਤਾ। ਸ਼ਬਦ ਇਹ ਗਾਇਨ ਕੀਤਾ ਗਿਆ ਸੀ ਜੋ ਅੱਜ ਵੀ ਕੰਨਾਂ ਵਿਚ ਇਸਦੀ ਗੂੰਜ ਰਹਿੰਦੀ ਹੈ "ਸੋਹਿਅੜੇ ਸੋਹਿਅੜੇ ਮੇਰੇ ਬੰਕ ਦੁਆਰੇ ਰਾਮ"। ਆਲਿਮ ਜੀ ਖੜੋਕੇ ਵਜਦ ਵਿਚ ਆਕੇ ਅਨੇਕਾਂ ਪਰਮਾਣਾਂ ਰਾਹੀਂ ਇਸਦੇ ਵਿਚ ਹੋਰ ਵਾਧਾ ਕਰਦਿਆਂ ਬਹੁਤ ਰਸ ਬੰਨਿਆ ਤੇ ਉਸ ਵੇਲੇ ਸੇਠ ਗੁਰਬਖਸ਼ ਸਿੰਘ ਜੀ 'ਪ੍ਰੀਤਮ'ਨੇ ਸ੍ਰੀ ਸਤਿਗੁਰੂ ਜੀਦੇ ਚਰਨਾਂ ਵਿਚ ਇਕ ਟ੍ਰੈਕਟ ਭੇਟ ਕੀਤਾ ਜਿਸ ਵਿਚ ਬੈਂਕੋਕ ਦੇ ਅਨੇਕਾਂ ਕਵੀਆਂ ਦੇ ਵਲਵਲੇ'ਜੀਉ ਆਇਆਂ'ਹਿਤ ਵਰਨਣ ਕੀਤੇ ਹੋਏ ਸਨ ਤੇ ਉਸ ਟ੍ਰੈਕਟ ਚੋਂ'ਜੀਉ ਆਇਆਂ' ਹਿਤ ਲਿਖੇ ਹੋਏ ਸ਼ਬਦ ਭੇਟ ਕੀਤੇ।

ਸ੍ਰੀ ਸਤਿਗੁਰੂ ਜੀ ਹਜ਼ੂਰੀ ਜਥੇ ਸਮੇਤ ਬੈਂਕੋਕ ਸ਼ਹਿਰ ਵਿਖੇ ੧੦ ਜਨਵਰੀ ਤੋਂ ੨੫ ਜਨਵਰੀ ਤਕ ਦਰਸ਼ਨ ਦੇਂਦੇ ਰਹੇ। ਸ੍ਰੀ ਹਜ਼ੂਰ ਜੀ ਦਾ ਡੇਰਾ ਸੇਠ ਐਲ. ਐਸ. ਭਗਵਾਨ ਸਿੰਘ ਦੀ ਫਰਮ ਦੇ ਬੰਗਲੇ ਵਿਖੇ ਜੋ ਫਯਾ ਥਾਈ ਰੋਡ ਦੇ ਕੋਨੇ ਤੇ ਸੀ ਕੀਤਾ ਗਿਆ। ਗ੍ਰੀਬ ਨਿਵਾਜ ਜੀ ਦੀ ਹਜ਼ੂਰੀ ਵਿਚ ਦੋ ਦੀਵਾਨ ਲਗਦੇ ਰੋਜ਼ਾਨਾਂ। ਇਕ ਅੰਮਰਤ ਵੇਲੇ ਸ੍ਰੀ ਆਸਾ ਜੀ ਦੀ ਵਾਰ ਦਾ ਕੀਰਤਨ ਹੁੰਦਾ ਤੇ ਸ਼ਾਮ ਵੇਲੇ ਵੀ ਕੀਰਤਨ ਹੁੰਦਾ ਜਿਸ ਵਿਚ ਬਹੁਤ ਰੌਣਕ ਹੁੰਦੀ। ਮਾਘੀ ਦੀ ਸੰਗਰਾਂਦ ਦੇ ਦਿਨ ਸ੍ਰੀ ਸਤਿਗੁਰੂ ਜੀ ਕੀਰਤਨ ਦੇ ਭੋਗ ਤੋਂ ਬਾਦ ਪੁਛਿਆ, ਜੋ ਸ੍ਰੀ ਗੁਰੂ ਸਿੰਘ ਸਭਾ ਗੁਰਦਵਾਰੇ ਵਿਖੇ ਕਿੰਨੇ ਵਜੇ ਭੋਗ ਪੈਂਦਾ ਹੈ ? ਤਾਂ ਪਤਾ ਲਗਾ ਜੋ ੮ ਵਜੇ ਤੋਂ ਕੁਝ ਉਪਰ ਟਾਈਮ ਭੋਗ ਪੈਂਦਾ ਹੈ,ਤਾਂ ਉਸ ਵੇਲੇ ਬਿਨਾਂ ਕਿਸੇ ਦੇ ਸੱਦੇ ਤੇ ਸ੍ਰੀ ਹਜ਼ੂਰ ਜੀਓ ਸਿੰਘ ਸਭਾ ਦੇ ਗੁਰਦਵਾਰੇ ਵਲ ਰਵਾਨਾ ਹੋਏ ਤੇ ਉਸ ਵੇਲੇ ਹੋਰ ਵੀ ਬਹੁਤ ਸੰਗਤ ਨਾਲ ਨਾਲ ਪਹੁੰਚੀ ਗ੍ਰੀਬ ਨਿਵਾਜ ਜੀ ਦੇ ਉਥੇ ਜਾਨ ਦੀ ਖਬਰ ਉਥੇ ਕਿਸੇ ਸਰੀਰ ਨੇ ਕੁਝ ਮਿੰਟ ਹੀ ਪਹਿਲਾਂ ਪੁਚਾ ਦਿਤੀ ਹਾਲਾਂ ਕਿ ਉਹਨਾਂ ਦੀ ਕਮੇਟੀ ਨੇ ਏਹ ਪਾਸ ਕੀਤਾ ਹੋਇਆ ਸੀ ਜੋ ਸ੍ਰੀ ਹਜ਼ੂਰ ਜੀ ਨੂੰ ਗੁਰਦਵਾਰੇ ਦਰਸ਼ਨ ਕਰਨ ਲਈ ਨਿਮੰਤਰਨ ਨਹੀਂ ਕੀਤਾ ਜਾਵੇਗਾ ਉਥੋਂ ਦੇ ਪਰਧਾਨ ਸ੍ਰ. ਇਕਬਾਲ ਸਿੰਘ ਨਰੂਲਾ ਨੂੰ ਹਥਾਂ ਪੈਰਾਂ ਦੀ ਪੈ ਗਈ ਕਿ ਕਿਸਤਰਾਂ ਕੀਤਾ ਜਾਏ। ਸ੍ਰੀ ਸਤਿਗੁਰੂ ਜੀ ਕੁਝ ਸੇਵਕਾਂ ਸਹਿਤ ਉਥੇ ਪਹੁੰਚਕੇ ਸ੍ਰੀ ਗਰੰਥ ਸਾਹਿਬ ਨੂੰ ਪ੍ਰਣਾਮ ਕਰਕੇ ਆਮ ਸੰਗਤ ਵਾਂਗੂ ਹੀ ਇਕ ਥਾਂ ਬਿਰਾਜਮਾਨ ਜਾ ਹੋਏ। ਪ੍ਰਧਾਨ ਨੇ ਇਕ ਸਫੇਦ ਕਪੜਾ ਹੇਠ ਵਿਛਾਨ ਲਈ ਬੇਨਤੀ ਕੀਤੀ ਪ੍ਰੰਤੂ ਗਰੀਬ ਨਿਵਾਜ ਜੀ ਉਵੇਂ ਹੀ ਬੈਠਨ ਨੂੰ ਠੀਕ ਸਮਝਿਆ ਉਸ ਵੇਲੇ ਗਿਆਨੀ ਪ੍ਰੀਤਮ ਸਿੰਘ ਜੀ ਜੋ ਕਥਾ ਕਰ ਰਹੇ ਸੀ। ਕੁਝ ਚਿਰ ਉਪਰ ਬੈਠਕੇ ਸ੍ਰੀ ਸਤਿਗੁਰੂ ਜੀ(ਧਰਮਸਾਲੇ)

ਗੁਰਦਵਾਰੇ ਦੇ ਹੇਠਾਂ ਆ ਗਏ ਤੇ ਨਾਲ ਆਈ ਸੰਗਤ ਚੋਂ ਕਿਸੇ ਨੂੰ ਪੁਛਿਆ ਜੋ"ਨਿਧਾਨ ਸਿੰਘ ਸਜਦੇਵ ਦਾ ਘਰ ਕਿਥੇ ਹੈ ? ਸੋ ਪਤਾ ਲਗਨ ਤੇ ਸ੍ਰੀ ਸਤਿਗੁਰੂ ਜੀ ਉਸ ਪਾਸੇ ਟੁਰ ਪਏ ਜੋ ਬਿਲ-ਕੁਲ ਨਜ਼ਦੀਕ ਹੀ ਸੀ। ਅਗੇ ਜਾਂਦਿਆ ਨੂੰ ਉਥੇ ਮੰਜੇ ਤੇ ਸਫੇਦ ਚਾਦਰ ਵਿਛੀ ਹੋਈ ਤੇ ਫਲਾਂ ਦਾ ਟੋਕਰਾ ਪਾਸ ਹੀ ਪਿਆ ਹੋਇਆ ਸੀ ਇੰਵ ਮਲੂਮ ਹੁੰਦਾ ਸੀ ਜੋ ਇਸਨੇ ਸ੍ਰੀ ਹਜੂਰ ਜੀ ਪ੍ਰਤੀ ਚਰਨ ਪਾਉਣ ਲਈ ਬੇਨਤੀ ਕੀਤੀ ਹੋਈ ਹੈ। ਗ੍ਰੀਬ ਨਿਵਾਜ ਜੀ ਉਸ ਮੰਜੇ ਤੇ ਬਿਰਾਜ ਮਾਨ ਹੋਏ ਪਰ ਘਰ ਵਾਲੇ (ਸੰਤ) ਨਿਧਾਨ ਸਿੰਘ ਜੀ ਸਜਦੇਵ ਉਸ ਵੇਲੇ ਘਰ ਨਹੀਂ ਸੀ ਕਿਸੇ ਨੇ ਝਟਪਟ ਜਾਕੇ ਗੁਰਦਵਾਰੇ ਜਾਕੇ ਖਬਰ ਦਿਤੀ ਤਾਂ ਇਕ ਦੋ ਮਿੰਟਾਂ ਬਾਦ ਹੀ ਘਰ ਪਹੁੰਚ ਗਏ ਚਰਨਾਂ ਤੇ ਨਮਸ਼ਕਾਰ ਕੀਤੀ ਫਲ ਭੇਟ ਕੀਤੇ ਤੇ ਨਾਲ ਆਈ ਸੰਗਤ ਤੇ ਹੋਰਨਾਂ ਨੂੰ ਪ੍ਰਸ਼ਾਦ ਵਰਤਾ ਦਿਤਾ (ਇਥੇ ਇਹ ਗਲ ਖਾਸ ਵਰਨਣਯੋਗ ਹੈ ਜੋ ਇਹ(ਸੰਤ) ਨਿਧਾਨ ਸਿੰਘ ਸਜਦੇਵ ਤੇ ਸੰਤ ਤਾਰਾ ਸਿੰਘ(ਗੋਰਖ) ਤੇ ਇਕ ਹੋਰ ਸਰੀਰ ਮਿਲਕੇ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਲਈ ਲੰਪਾਙਤੇ ਚੰਗਮਈ ਵੀ ਪਹੁੰਚੇ ਸਨ ਇਹ ਭਾਵਨਾ ਲੈਕੇ ਕਿ ਠੀਕ ਇਹ ਇਸ ਵੇਲੇ ਦੇ ਸਤਿਗੁਰੂ ਹਨ ਜਾਂ ਕੁਝ ਹੋਰ ਹੈ ? ਇਸੇ ਭਾਵਨਾ ਨੂੰ ਲੈਕੇ ਸੰਤ ਨਿਧਾਨ ਸਿੰਘ ਨੇ ਅਪਣੇ ਮਨ ਵਿਚ ਇਹ ਚਿਤਵਨੀ ਕੀਤੀ ਕਿ ਜੇ ਏਹ ਠੀਕ ਵੇਲੇ ਦੇ ਸਤਿਗੁਰੂ ਹਨ ਤਾਂ ਮੇਰੇ ਮਨ ਦੀ ਭਾਵਨਾ ਜਾਨਕੇ ਬਿਨਾਂ ਸਦਾ ਦੇਣ ਤੇ ਮੇਰੇ ਘਰ ਵਿਖੇ ਦਰਸ਼ਨ ਦੇਵਣ, ਸੋ ਉਸ ਦੀ ਭਾਵਨਾ ਨੂੰ ਪੂਰਿਆਂ ਕਰਨ ਲਈ ਸ੍ਰੀ ਸਤਿਗੁਰੂ ਜੀ ਨੇ ਇਹ ਚੋਜ ਸ੍ਰੀ ਗੁਰੂ ਸਿੰਘ ਸਭਾ ਜਾਣ ਵਾਲਾ ਕੀਤਾ ਅਤੇ ਨਾਲ ਨਾਲ ਇਸ ਸਿਖ ਦੀ ਭਾਵਨਾ ਨੂੰ ਵੀ ਜਾਨਕੇ ਇਸਦਾ ਮਨੋਰਥ ਪੂਰਾ ਕੀਤਾ। ਗ੍ਰੀਬ ਨਿਵਾਜ ਜੀ ਦਾ ਏਹ ਚੋਜ ਇਸਤਰਾਂ ਸੁਣਿਆਂ ਹੈ "ਜਦ ਧਰਮ-ਸਾਲਾ ਤੋਂ ਹੇਠਾਂ ਆਕੇ ਸ੍ਰੀ ਸਤਿਗੁਰੂ ਜੀ ਨਿਧਾਨ ਸਿੰਘ ਸਜਦੇਵ ਦੇ ਘਰ ਪਹੁੰਚੇ ਤਾਂ ਓਹ ਇਕਲ-ਵਾਂਜੇ ਅਪਨੇ ਘਰ ਹੀ ਅਰਾਮ ਕੁਰਸੀ ਤੇ ਅਖਾਂ ਮੀਟ ਬੈਠਾ ਹੋਇਆ ਸੀ ਗ੍ਰੀਬ ਨਿਵਾਸ ਜੀ ਪਾਸ ਜਾਕੇ ਪੁਛਿਆ:-"ਸਾਨੂੰ ਕਿਥੇ ਬੈਠਾਣਾ ਈ ?" ਤਾਂ ਓਹ ਵਜਦ ਵਿਚ ਆਨਕੇ ਚਰਨਾਂ ਤੇ ਢਹਿ ਪਿਆ ਗ੍ਰੀਬ ਨਿਵਾਜ ਜੀ ਮੰਜੇ ਤੇ ਬੈਠ ਗਏ ਤਾਂ ਉਸ ਵੇਲੇ ਕੁਝ ਗਵਾਂਢੀ ਸਰੀਰਾਂ ਨੇ ਵੀ ਆਨਕੇ ਚਰਨਾਂ ਤੇ ਨਮਸ਼ਕਾਰ ਕੀਤੀ ਜਿੰਨਾਂ ਵਿਚੋਂ ਇਕ ਸਿਖ ਸੋਹਣ ਸਿੰਘ ਨੇ ਅਪਣੇ ਸਿਰ ਤੋਂ ਪਰਨਾ ਲਾਹਕੇ (ਇਹ ਸਿਖ ਹਮੇਸ਼ਾਂ ਸਿਰ ਤੇ ਪਰਨਾ ਹੀ ਰਖਦਾ ਸੀ) ਗ੍ਰੀਬ ਨਿਵਾਜ ਜੀ ਦੇ ਚਰਨ ਪੂੰਝੇ ਜੋੜੇ ਸਮੇਤ ਤੇ ਅਪਨੇ ਆਪ ਨੂੰ ਵਡ ਭਾਗੀ ਬਨਾਇਆ। ਅਜ ਕਲ ਇਸ ਸਿਖ ਦੀ ਸੰਤਾਨ ਕਰੋੜਾਂ ਦੀ ਮਾਲਿਕ ਹੈ ਤੇ ਇਸਤੋਂ ਬਾਦ ਜਦ ਹਿੰਦੂ ਸਭਾ(ਅਜਕਲ ਹਿੰਦੂ ਸਮਾਜ) ਵਾਲਿਆਂ ਨੇ ਦੋ ਦੀਵਾਨ ਲਵਾਏ ਤੇ ਬਹੁਤ ਹੀ ਸ਼ਾਨਦਾਰ ਸਵਾਗਤ ਕੀਤਾ ਤੇ ਇਸਦੇ ਕਾਰਨ ਸਿੰਘ ਸਭਾ ਦੇ ਪਰਧਾਨ ਇਕਬਾਲ ਸਿੰਘ ਨਰੂਲਾ ਨੇ ਅਪਨੀ ਕਮੇਟੀ ਦੀ ਮੀਟਿੰਗ ਸਦੀ ਤੇ ਇਹ ਵਿਚਾਰ ਰਖੇ ਜੋ ਸਾਡਾ ਸੇਠ ਪਰਵਾਰ ਨਾਲ ਗੂੜਾ ਸਬੰਧ ਹੈ ਮੁਢ ਤੋਂ ਹੀ ਇਕਠੇ ਆਪਸ ਵਿਚ ਹਰ ਸਮਾਗਮਾਂ ਵਿਚ ਸ਼ਾਮਲ ਹੁੰਦੇ ਆਏ ਹਾਂ ਤੇ ਅਪਣੇ ਪਿੰਡ ਵਿਚ ਵੀ(ਫਿਰੋਕੀ) ਅਸੀਂ ਸਤਿਗੁਰੂ ਜੀ ਦੇ ਚਰਨ ਅਪਨੇ ਘਰਾਂ ਵਿਚ ਪਵਾਂਦੇ ਹਾਂ ਫਿਰ ਹੁਣ ਕਿਓਂ ਪਿਛੇ ਰਹੀਏ ? ਸੋ ਇਸ ਵਿਚਾਰ ਨੂੰ ਲੈਕੇ ਏਹ ਫਿਰ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਪਹੁੰਚਕੇ ਸਿੰਘ ਸਭਾ ਗੁਰਦਵਾਰੇ ਵਿਖੇ ਦਰਸ਼ਨ ਦੇਣ ਲਈ ਬੇਨਤੀ ਕੀਤੀ ਤਾਂ ਸਤਿਗੁਰੂ ਜੀ ਬਚਨ ਕੀਤਾ ਮੁਸਕਰਾਕੇ ਜੇ ਅਸੀਂ ਤਾਂ ਉਥੋਂ ਹੋ ਆਏ ਹਾਂ। ਤਾਂ ਫਿਰ ਦੋਬਾਰਾ ਬੇਨਤੀਆਂ ਕਰਨ ਤੇ ਸ੍ਰੀ ਸਤਿ-ਗੁਰੂ ਜੀ ਨੇ ਪਰਵਾਨਗੀ ਦਿਤੀ ਤੇ ਸਵੇਰ ਆਸਾ ਦੀ ਵਾਰ ਦੇ ਭੋਗ ਪਾਕੇ ਫਿਰ ਦੋਬਾਰਾ ਸ੍ਰੀ ਗੁਰੂ ਸਿੰਘ ਸਭਾ ਵਿਚ ਦਰਸ਼ਨ ਦਿਤੇ ਤੇ ਉਸ ਸਮੇਂ ਉਹਨਾਂ ਨੇ ਜੀਓ ਆਇਆਂ ਹਿਤ ਕੁਝ ਸ਼ਬਦ ਆਖੇ ਗ੍ਰੀਬ ਨਿਵਾਜ ਜੀ ਨਾਲ ਉਸ ਵੇਲੇ ਸੰਤ ਨਿਧਾਨ ਸਿੰਘ ਜੀ 'ਆਲਮ' ਤੇ ਸੰਤ ਇੰਦਰ ਸਿੰਘ ਚਕਰਵਰਤੀ ਵੀ ਗਏ ਸਨ। ਜਿਹ ਉਪਰ ਲਿਖਿਆ

ਖਾਸ ਨੋਟ ਸ੍ਰ. ਬਾਲ ਸਿੰਘ ਸੇਠੀ ਜੀ ਪਾਸੋਂ ੧੮-੯-੧੯੮੨ ਨੂੰ ਸੁਣਕੇ ਲਿਖਿਆ ਹੈ ਇਸਦਾ ਘਰ ਉਸ ਵੇਲੇ ਨਿਧਾਨ ਸਿੰਘ ਸਜਦੇਵ ਦੇ ਗਵਾਂਢ ਸੀ ਤੇ ਇਸਨੇ ਇਹ ਸਾਰਾ ਚੋਜ ਅਖੀਂ ਡਿਠਾ ਮੈਨੂੰ ਸੁਣਾਇਆ ਹੈ। ਇਤਿਹਾਸ ਵਿਚ ਫਰਕ ਦੇ ਇਸ ਲਈ ਏਥੇ ਖਾਸ ਨੋਟ ਵਰਤਿਆ ਹੈ।

ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਬੈਂਕੋਕ ਦੀਆਂ ਬਹੁਤ ਸਾਰੀਆਂ ਸੋਸਾਇਟੀਆਂ ਵਲੋਂ ਦਰਸ਼ਨ ਦੇਣ ਦੀ ਮੰਗ ਸੀ ਇਸਨੂੰ ਪਰਵਾਨ ਕਰਦਿਆਂ ਸ੍ਰੀ ਹਜੂਰ ਜੀ ਨੇ ਦੋ ਦਿਨ ਦੀਵਾਨ ਹਿੰਦੂ ਸਭਾ ਰੱਖਿਆ ਇੰਡੀਅਨ ਐਸੋਸੀਏਸ਼ਨ ਵਿਖੇ ਦਰਸ਼ਨਦਿਤੇ ਇਸ ਦੇ ਬਹੁਤ ਸਾਰੇ ਮੈਂਬਰ ਮੁਸਲਮਾਨ ਵੀਰ ਸਨ ਤੇ ਇਸਦਾ ਪਰਧਾਨ ਏ. ਈ. ਲਾਲਾ ਇਕ ਬਹੁਤ ਵਡਾ ਧਨੀ ਤੇ ਮਸ਼ਹੂਰ(ਬੋਗ ਮੁਸਲਮਾਨ) ਦਾਨੀ ਸੀ ਤੇ ਗ੍ਰੀਬ ਨਿਵਾਜ ਜੀ ਦਾ ਸਵਾਗਤ ਵੀ ਉਸਨੇ ਅਪਨੇ ਘਰ ਵਿਖੇ ਹੀ ਕੀਤਾ ਜੋ ਇਸ ਵੇਲੇ ਸੁਖ-ਮਵਿਟ ਰੋਡ ਗਲੀ ਨੰ: ੩ ਦੇ ਪਾਸ ਹੀ ਹੈ ਤੇ ਇਥੇ ਸੰਤ ਨਿਧਾਨ ਸਿੰਘ ਜੀ ਨੇ ਅਪਣੀ ਤਕਰੀਰ ਵਿਚ ਫਾਰਸੀ ਦੇ ਸ਼ਬਦ ਵਰਤਦਿਆਂ ਤੇ ਕੁਰਾਨ ਸ਼ਰੀਫ ਦੀਆਂ ਆਇਤਾਂ ਪੜਕੇ ਉਹਨਾਂ ਦੇ ਹਿਰਦਿਆਂ ਨੂੰ ਜਿਤ ਲਿਆ ਜਿਸਦਾ ਪ੍ਰਭਾਵ ਬਹੁਤ ਹੀ ਪਿਆ ਤੇ ਇਸੇਤਰਾਂ ੨੧ ਜਨਵਰੀ ੧੯੩੫ ਵਾਲੇ ਦਿਨ ਦੋਪਹਿਰ ਵੇਲੇ ਸੰਗਤਾਂ ਸਹਿਤ ਸ੍ਰੀ ਹਜੂਰ ਜੀ ਨੇ ਹਿੰਦੂ ਸਨਾਤਨ ਧਰਮ ਸਭਾ ਦੇ ਮੰਦਰ ਵਿਖੇ ਦਰਸ਼ਨ ਦਿਤੇ ਇਥੋਂ ਦੇ ਪਰਧਾਨ ਲਾਲਾ ਸੁੰਦਰ ਦਾਸ ਜੀ ਪਾਹਵਾ(ਫਾਏਪੁਰ ਜਿਲਾ ਸਿਆਲਕੋਟ) ਨੇ ਬੜੀ ਸ਼ਰਧਾ ਤੇ ਪਿਆਰ ਨਾਲ ਜੋਤਾਂ ਜਗਾਕੇ ਆਰਤੀ ਉਤਾਰੀ ਤੇ ਇਥੇ ਸੰਤ ਇੰਦਰ ਸਿੰਘ ਚਕ੍ਰਵਰਤੀ ਜੀ ਨੇ ਪ੍ਰੇਮਾ ਭਗਤੀ ਦਾ ਦ੍ਰਿਸ਼ਜ ਖਿਚਕੇ ਇਸਤਰਾਂ ਪਿਆਰ ਦੇ ਸ਼ਬਦ ਵਰਤੇ ਜੋ ਸਭ ਸਰੋਤਿਆਂ ਦੇ ਨੇਤ੍ਰ ਉਸ ਵੇਲੇ ਸਜਲ ਸਤਿਗੁਰੂ ਜੀ ਦੇ ਪਿਆਰ ਨਾਲ ਭਰਪੂਰ ਸਨ ਤੇ ਉਸੇ ਦਿਨ ਸ੍ਰੀ ਹਜੂਰ ਜੀਉ ਉਸਦੇ ਨਜ਼ਦੀਕ ਬਨ ਆਰੀਆ ਸਮਾਜ ਦੇ ਅਸ-ਥਾਨ ਪੁਜੇ ਤੇ ਇਥੇ ਵੀ ਕੀਰਤਨ ਕਰਨ ਤੋਂ ਬਾਦ ਚਕ੍ਰਵਰਤੀ ਜੀ ਨੇ ਬੜੇ ਪ੍ਰੇਮ ਭਰੇ ਸ਼ਬਦ ਵਰਤਕੇ ਵਾਤਾਵਰਨ ਨੂੰ ਹੋਰ ਭੀ ਲੁਭਾਇਮਾਨ ਕੀਤਾ। ਇਹ ਦੋਵੇਂ ਸੁਸਾਇਟੀਆਂ ਵਿਚ ਪਿਆਰ ਦੇ ਦ੍ਰਿਸ਼ਜ ਕਦੀ ਨਹੀਂ ਭੁਲਣ ਵਾਲੇ ਹਨ। ਅਜੇ ਵੀ ਉਸ ਵੇਲੇ ਦੇ ਪ੍ਰਧਾਨ ਲਾਲਾ ਸੁੰਦਰ ਦਾਸ ਜੀ ਇਕ ਵਡੇਰੀ ਉਮਰ ਦੇ(ਤਕ਼ਰੀਬਨ ੧੦੦ ਸਾਲ ਤੋਂ ਵੀ ਉਪਰ ਦੇ) ਜੀਵਤ ਹਨ ਤੇ ਇਸ ਪਿਆਰ ਨੂੰ ਸਾਂਭੀ ਬੈਟੇ ਹਨ।

ਸ੍ਰੀ ਸਤਿਗੁਰੂ ਜੀ ਇਹਨਾਂ ਦਿਨਾਂ ਵਿਚ ਬੈਂਕੋਕ ਵਿਖੇ ਅਨੇਕਾਂ ਕੌਤਕ ਤੇ ਚੋਜ ਕੀਤੇ ਜਿਵੇਂ ਕਿ ਸਿਖ ਜੀਉਣ ਸਿੰਘ ਝੋਮੇ ਪਿੰਡ ਦਾ ਸੁਵੀ ਖਿਆਲਾਂ ਦਾ ਰਹਿੰਦਾ ਸੀ ਇਸ ਨੂੰ ਗੁਰਦੇ ਦੀ ਤਕਲੀਫ ਹੋਈ ਪੇਸ਼ਾਬ ਬੰਦ ਹੋ ਗਿਆ। ਘਰਦਿਆਂ ਨੇ ਡਾਕਟਰ ਪਾਸ ਜਾਨ ਲਈ ਕਿਹਾ ਪਰ ਇਹ ਰਿਕਸ਼ੇ ਤੇ ਚੜਕੇ ਸਿਧਾ ਸ੍ਰੀ ਸਤਿਗੁਰੂ ਜੀ ਦੇ ਡੇਰੇ ਪਹੁੰਚਿਆ ਗ੍ਰੀਬ ਨਿਵਾਜ ਜੀ ਉਸ ਵੇਲੇ ਪਰਸ਼ਾਦਾ ਛਕਕੇ ਉਪਰਲੀ ਛਤ ਅਪਨੇ ਕਮਰੇ ਵਿਚ ਅਰਾਮ ਕਰ ਰਹੇ ਸਨ ਇਹ ਉਥੇ ਪਉੜੀਆਂ ਦੇ ਪਾਸ ਹੀ ਹੇਠਾਂ ਲੰਮਾ ਪੈ ਗਿਆ ਜਦ ਗ੍ਰੀਬ ਨਿਵਾਜ ਜੀ ਹੇਠਾਂ ਉਤਰੇ ਤਾਂ ਇਸਨੇ ਚਰਨਾਂ ਵਿਚ ਨਮਸ਼ਕਾਰ ਕੀਤੀ। ਗ੍ਰੀਬ ਨਿਵਾਜ ਜੀ ਪੁਛਿਆ,"ਬਾਬਾ ! ਕੀ ਤਕਲੀਫ ਹੈ"? ਤਾਂ ਇਸਨੇ ਉਤਰ ਵਜੋਂ ਬੇਨਤੀ ਕੀਤੀ:-

ਪੇਸ਼ਾਬ ਰੁਕਨ ਕਰਕੇ ਬੜੀ ਤਕਲੀਫ ਹੈ ਆਪ ਹੀ ਇਸ ਨੂੰ ਦੂਰ ਕਰ ਸਕਦੇ ਹੋ। ਤਾਂ ਉਸਦੀ ਤਕ-ਲੀਫ ਵੇਖਕੇ ਸ੍ਰੀ ਸਤਿਗੁਰੂ ਜੀ ਸੰਤ ਸਰਦਾਰਾ ਸਿੰਘ ਜੀ ਵੈਦ ਨੂੰ ਹੁਕਮ ਕੀਤਾ ਕਿ ਇਸਨੂੰ ਦਵਾਈ ਦੇਵੋ ਜਿਸ ਨਾਲ ਇਸ ਨੂੰ ਅਰਾਮ ਆ ਜਾਵੇ। ਸੰਤ ਸਰਦਾਰਾ ਸਿੰਘ ਜੀ ਪੁੜੀਆਂ,ਦਿਤੀਆਂ ਤੇ ਵਾਪਸ ਰਿਕਸ਼ੇ ਤੇ ਚੜਕੇ ਘਰ ਆ ਗਿਆ ਪੁੜੀਆਂ ਇਸਨੇ ਪਲੇ ਨਾਲ ਬਧੀਆਂ ਹੋਈਆਂ ਸਨ ਤੇ ਬਿਨਾਂ ਕੋਈ ਦਵਾਈ ਛਕਿਆਂ ਇਸਨੂੰ ਅਰਾਮ ਆਉਣਾ ਸ਼ੁਰੂ ਹੋ ਗਿਆ ਤੇ ਦੂਸਰੇ ਦਿਨ ਇਹ ਗਲੀ ਵਿਚ ਹੋਕਾ ਦੇਕੇ ਕਹਿਨ ਲਗਾ ਕਿ'ਭਲਿਓ ਲੋਕੋ। ਇਹ ਸਚਾ ਸਤਿ-ਗੁਰੂ ਵੈਦ ਜੇ। ਮੇਰੇ ਵਲ ਵੇਖੋ ਮੈਨੂੰ ਕਲ ਕਿਤਨੀ ਤਕਲੀਫ ਸੀ ਤੇ ਅਜ ਮੈਂ ਰਾਜ਼ੀ ਹਾਂ ਜੇਹੜੇ ਦਵਾਈ



ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਆਪਣੇ ਅੰਤਲੇ ਦਿਨਾਂ ਵਿਚ ਮੋਰੀਜ ਬੁਆਏ ਘੋੜੇ ਤੇ ਸਵਾਰ ਮੰਡੀ ਹਿ. ਪ੍ਰਦੇਸ

ਮੈਨੂੰ ਮਿਲੀ ਸੀ ਓਹ ਮੈਂ ਪਲੇ ਨਾਲ ਬਧੀ ਹੋਈ ਹੈ ਇਹ ਅਰਾਮ ਉਨਾਂ ਦੇ ਬਚਨਾਂ ਅਨੁਸਾਰ ਆਇਆ ਹੈ। ਤੇ ਦੂਜੇ ਦਿਨ ਓਹ ਫੇਰ ਸ੍ਰੀ ਸਤਿਗੁਰੂ ਜੀ ਦੇ ਡੇਰੇ ਪਹੁੰਚਾ, ਚਰਨਾਂ ਤੇ ਨਮਸ਼ਕਾਰ ਕੀਤੀ। ਗ੍ਰੀਬ ਨਿਵਾਜ ਜੀ ਪੁਛਿਆ,"ਬਾਬਾ ਜੀ ਕੀ ਗਲ ਹੈ ?" ਤਾਂ ਅਗੋਂ ਉਤਰ ਦਿਤਾ:-

"ਮੈਂ ਤਾਂ ਇਹੋ ਵੇਖਣ ਆਇਆ ਸਾਂ ਕਿ ਕਿਤਨੀ ਕੁ ਤਾਕਤ ਦੇ ਮਾਲਕ ਹਨ। ਮੇਰਾ ਬੰਕਾ ਆਪਨੇ ਨਵਿਰਤ ਕਰ ਦਿਤਾ ਹੈ ਦਵਾਈ ਮੇਰੇ ਪਲੇ ਉਸੇ ਤਰਾਂ ਹੀ ਬੱਧੀ ਪਈ ਹੈ ਆਪ ਦੀ ਮੇਹਰ ਦੀ ਨਿਗਾਹ ਨੇ ਮੇਰਾ ਸੰਕਟ ਦੂਰ ਕਰ ਦਿਤਾ ਹੈ।"

ਗ੍ਰੀਬ ਨਿਵਾਜ ਜੀ ਨੇ ਇਕ ਕੌਤਕ ਹੋਰ ਕੀਤਾ ਜੋ ਕਿ ਮਾਤਾ ਚੰਨਣ ਦੇਵੀ ਸੁਪਤਨੀ ਸੰਤ ਈਸ਼ਰ ਸਿੰਘ ਜੀ ਮਲਚੰਦਾ ਦੇ ਨਾਲ ਵਰਤਿਆ ਸੀ ਮਾਤਾ ਜੀ ਦੀ ਅਖੀਆਂ ਦੀ ਜੋਤ ਦਿਨੋ ਦਿਨ ਕਮਜ਼ੋਰ ਹੋ ਰਹੀ ਸੀ ਤੇ ਬਹੁਤ ਘਟ ਰੋਸ਼ਨੀ ਰਹਿ ਗਈ ਸੀ। ਸ੍ਰੀ ਸਤਿਗੁਰੂ ਜੀ ਦੇ ਚਰਨਾਂ ਨਾਲ ਅਥਾਹ ਪਿਆਰ ਸੀ ਸ੍ਰਤਿਗੁਰੂ ਜੀ ਦੇ ਬੰਕੋਕ ਆਵਨ ਤੇ ਦੋ ਵੇਲੇ ਮਾਤਾ ਜੀ ਧਰਮਸ਼ਾਲਾ ਜਾਂਦੇ ਜੋਤ ਨਰਮ ਹੋਣ ਕਰਕੇ ਅਪਨੀ ਛੋਟੀ ਬਚੀ ਦਾ ਆਸਰਾ ਲੈਂਦੇ ਤੇ ਹਰ ਵੇਲੇ ਇਹ ਪਛਤਾਉ ਰਹਿੰਦਾ ਕਿ ਮੈਂ ਨਿਭਾਗਣ ਹਾਂ ਜੋ ਸ੍ਰੀ ਸਤਿਗੁਰੂ ਰੂਪੀ ਖੂਹ ਆਪ ਚਲਕੇ ਮੇਰੇ ਪਾਸ ਆਇਆ ਹੈ ਤੇ ਮੈਂ ਫਿਰ ਵੀ ਦਰਸ਼ਨ ਰੂਪੀ ਜਲ ਉਸ ਵਿਚੋਂ ਪ੍ਰਾਪਤ ਨਹੀਂ ਕਰ ਸਕਦੀ। ਏਸੇਤਰਾਂ ਇਕ ਦਿਨ ਆਪ ਆਪਣੀ ਬਚੀ ਦਾ ਆਸਰਾ ਲੈਕੇ ਧਰਮਸਾਲਾ ਜਾ ਰਹੇ ਸਨ ਤਾਂ ਅਪਣੇ ਮਨ ਵਿਚ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਦਾ ਧਿਆਨ ਕਰਕੇ ਬੇਨਤੀ ਕੀਤੀ:- "ਹੇ ਗ੍ਰੀਬ ਨਿਵਾਜ ਮੇਰੇ ਤੇ ਬਖਸ਼ਿਸ਼ ਕਰੋ, ਅਜ ਆਪ ਦੇਸ ਤੋਂ ਚਲਕੇ ਪਰਦੇਸ ਰਹਿੰਦਦਿਆਂ ਸੇਵਕਾਂ ਨੂੰ ਦਰਸ਼ਨ ਦੇਣ ਲਈ ਆਏ ਹੋ, ਆਪਜੀ ਦੇ ਦਰਸ਼ਨਾਂ ਨੂੰ ਤਕ੍ਰੀਬਨ ਚੌਦਾਂ ਸਾਲ ਗੁਜ਼ਰ ਚੁਕੇ ਹਨ ਤੇ ਹੁਣ ਜਦ ਆਪ ਕਿਰਪਾ ਕੀਤੀ ਹੈ ਤਾਂ ਮੇਰੀ ਜੋਤ ਅਖਾਂ ਦੀ ਬੰਦ ਹੈ ਮੈਂ ਨਿਕਰਮਣ ਦੀ ਅਰਦਾਸ ਹੈ ਜੇ ਇਕ ਵੇਰੀ ਮੈਨੂੰ ਇਹਨਾਂ ਅੱਖਾਂ ਵਿਚ ਜੋਤ ਬਖਸ਼ੋ, ਤੁਹਾਡਾ ਦਰਸ਼ਨ ਹੋ ਜਾਵੇ ਫਿਰ ਬੇਸ਼ਕ ਇਹ ਜੋਤ ਵਾਪਸ ਲੇ ਲਿਆ ਜੇ।" ਇਹ ਬੇਨਤੀਆਂ ਕਰਦਿਆਂ ਜਦ ਮਾਤਾ ਜੀ ਧਰਮਸ਼ਾਲਾ ਦੀ ਤੀਜੀ ਛਤੇ ਪਹੁੰਚੇ ਜਿਥੇ ਰੋਜ਼ਾਨਾ ਕੀਰਤਨ ਹੁੰਦਾ ਸੀ ਤਾਂ ਉਸ ਵੇਲੇ ਆਸਰਾ ਦੇਣ ਵਾਲੀ ਬੱਚੀ ਨੂੰ ਕਹਿਣ ਲਗੇ,"ਮੇਰਾ ਹੱਥ ਛੱਡਦੇ,ਮੈਂ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਸਿੰਘਾਸਣ ਤੇ ਬੈਠਿਆਂ ਦੇ ਕਰ ਰਹੀ ਹਾਂ, ਮੈਂ ਆਪੇ ਜਾਕੇ ਚਰਨਾਂ ਤੇ ਨਮਸ਼ਕਾਰ ਕਰਾਂਗੀ।" ਮਾਤਾ ਜੀ ਜਦ ਨਮਸ਼ਕਾਰ ਕਰਕੇ ਵਾਪਸ ਹੋਏ ਤਾਂ ਜੋਤਨਾਂ ਵਿਚ ਵਿਸਨੋਂ ਹੱਟ ਗਈ, ( ਇਹ ਸਾਰੀ ਵਾਰਤਾ ਮਾਤਾ ਜੀ ਨੇ ਮੈਨੂੰ ਆਪ ਸੁਣਾਈ ਹੈ) ਅਤੇ ਫਿਰ ਜਦ ਸ੍ਰੀ ਸਤਿਗੁਰੂ ਜੀ ਸੇਵਕਾਂ ਦੇ ਗ੍ਰਹਿ ਪਵਿਤ੍ਰ ਕਰਨ ਲਈ ਉਸ ਗਲੀ ਵਿਚ ਦਰਸ਼ਨ ਦਿਤੇ ਜਿਥੇ ਮਾਤਾ ਜੀ ਰਹਿੰਦੇ ਸਨ ਤਾਂ ਇਕ ਫਿਲੋਕਿਆਂ ਦੀ ਮਾਈ ਰਾਧਾ ਨੇ ਹੱਥ ਪਕੜਕੇ ਚਰਨਾਂ ਤੇ ਨਮਸ਼ਕਾਰ ਕਰਵਾਈ। ਗ੍ਰੀਬ ਨਿਵਾਜ ਜੀ ਪੁਛਨੇ ਲਗੇ, ਕਿ ਇਸ ਮਾਈ ਨੂੰ ਕੀ ਗਲ ਹੈ? ਉਤ੍ਰ 'ਚ ਮਾਈ ਰਾਧੇ ਨੇ ਦਸਿਆ,ਜੀ ਦੋਹਾਂ ਅੱਖਾਂ ਵਿਚ ਮੋਤੀਆ ਉਤ-ਰਿਆ ਹੋਇਆ ਹੈ,ਡਾ. ਨੇ ਅਪ੍ਰੇਸ਼ਨ ਕਰਨ ਲਈ ਕਿਹਾ ਹੈ। ਸਤਿਗੁਰੂ ਜੀ ਨੇ ਹੁਕਮ ਕੀਤਾ,ਠੀਕ ਹੈ, ਕੋਈ ਗੱਲ ਨਹੀਂ, ਸਤਿਗੁਰੂ ਭਲੀ ਕਰਨਗੇ।

ਸਤਿਗੁਰੂ ਜੀ ਦੇਸ ਵਾਪਸ ਚਲੇ ਗਏ,ਤੇ ਮਾਤਾ ਜੀ ਦੋ ਮਹੀਨਿਆਂ ਦੀ ਵਿਥ ਤੇ ਦੋਹਾਂ ਅੱਖੀਆਂ ਦਾ ਅਪ੍ਰੇਸ਼ਨ ਇਕ ਸਿਆਮੀ ਡਾ. ਪਾਸੋਂ ਇਕ ਸਰਕਾਰੀ ਹਸਪਤਾਲ ਵਿਚ ਕਰਵਾਇਆ। ਸਤਿਗੁਰੂ ਜੀ ਦੀ ਬਖਸ਼ਸ਼ ਅਨੁਸਾਰ ਇਹ ਅੱਖੀਆਂ ਤੋਂ (ਬਿਨਾਂ ਕੋਈ ਐਨਕ ਲਾਇਆਂ)ਮਾਤਾ ਜੀ ਪੰਭੀ ਸਾਲ ਤਕ ਪਾਠ ਆਦਿਕ ਕਰ ਲੈਂਦੇ ਰਹੇ।

ਇਕ ਚੋਜ ਸ੍ਰੀ ਸਤਿਗੁਰੂ ਜੀ ਹੋਰ ਕੀਤਾ ਜੋ ਗੋਡਿਆਂ ਦੇ ਦਰਦ ਦਾ ਦਾ ਦਹਾਨਾ . ਕਰ ਇਕ ਕ੍ਰਿਸਚੀਅਨ ਡਾਕਟਰ ਵਿਲੀਅਮ ਨੂੰ ਦਿਖਾਨ ਲਈ ਉਸਦੇ ਦਵਾਖਾਨੇ ਵਿਚ ਐਤਵਾਰ ਵਾਲੇ ਦਿਨ ਪਹੁੰਚੇ ਓਹ ਡਾਕਟਰ ਉਸ ਵੇਲੇ ਅਜੇ ਉਪਰ ਹੀ ਸੀ ਜਦ ਹੇਠਾਂ ਪਉੜੀਆਂ ਤੋਂ ਉਤਰਕੇ ਆ ਗਿਆ

ਸੀ ਤਾਂ ਨੂਰਾਨੀ ਚੇਹਰੇ ਦਾ ਦਰਸ਼ਨ ਕਰਕੇ ਉਹਨਾਂ ਪੈਰਾਂ ਤੇ ਵਾਪਸ ਉਤੇ ਚਲਾ ਗਿਆ ਜਿਵੇਂ ਕਿ ਕੁਝ ਭੁਲ ਗਿਆ ਹੁੰਦਾ ਹੈ ਅਤੇ ਉਪਰ ਜਾਕੇ ਇਕ ਟ੍ਰੇ ਵਿਚ ਕੁਝ ਫਲ ਰਖਕੇ ਤੇ ਕੁਝ ਮਾਇਆ ਰਖਕੇ ਸਤਿਗੁਰੂ ਜੀ ਦੇ ਚਰਨਾਂ ਵਿਚ ਨਮਸ਼ਕਾਰ ਆਨ ਕੀਤੀ ਤੇ ਕਹਿਨ ਲਗਾ:-"ਜੋ ਮੈਂ ਏਹਨਾਂ ਦਾ ਇਲਾਜ ਕੀ ਕਰ ਸਕਦਾ ਹਾਂ, ਜੋ ਆਪ ਸਾਡੇ ਇਲਾਜ ਦੂਰ ਕਰਨ ਵਾਲੇ ਹਨ"। ਉਸਨੇ ਗਿਆਨੀ ਭਾਸ਼ਾ ਵਿਚ ਦਸਿਆ ਜੋ ਇਹਨਾਂ ਵਿਚੋਂ ਮੈਨੂੰ ਈਸਾ ਜੀ ਦੇ ਦਰਸ਼ਨ ਹੋਏ ਹਨ।

(ਇਹ ਉਪਰਲੀ ਵਾਰਤਾ ਮੈਨੂੰ ਜੈਮਲ ਸਿੰਘ ਸੇਠੀ ਜੀ ਨੇ ਸੁਨਾਈ ਹੈ ਜੋ ਸਤਿਗੁਰੂ ਜੀ ਦੇ ਨਾਲ ਇਸ ਡਾਕਟਰ ਦੇ ਪਾਸ ਗਿਆ ਸੀ ਤੇ ਅਜੇ ਵੀ ਸਰੀਰ ਕਰਕੇ ਜੀਵਤ ਹੈ ਲੇਖਕ)........

ਉਸ ਵੇਲੇ ਬੈਂਕੋਕ ਵਿਖੇ ਇਕ ਸੰਨਿਆਸੀ ਬਾਵਾ ਰਹਿੰਦਾ ਸੀ ਪਹਿਰਾਵੇ ਤੇ ਬੋਲੀ ਤੋਂ ਓਹ ਇੰਞ ਜਾਪਦਾ ਸੀ ਜਿਵੇਂ ਯੂ. ਪੀ. ਪਰਾਂਤ ਦਾ ਰਹਿਣ ਵਾਲਾ ਹੈ ਪਰ ਅਸਲ ਵਿਚ ਓਹ ਇਕ ਪੰਜਾਬੀ ਸਾਧੂ ਸੀ ਤੇ ਬਹੁਤ ਘਟ ਹੀ ਉਸਦਾ ਆਵਨ ਜਾਨ ਘਰਾਂ ਵਿਚ ਸੀ। ਉਸਨੇ ਸਤਿਗੁਰੂ ਜੀ ਦੇ ਚਰਨਾਂ ਵਿਚ ਹਾਜ਼ਰੀ ਭਰਕੇ ਕੁਝ ਐਸੇ ਬਚਨ ਕੀਤੇ ਸਨ ਜਿੰਨਾ ਬਾਰੇ ਮੈਨੂੰ ਬੜੀ ਕੋਸ਼ਸ਼ ਤੇ ਪੁਛ ਗਿਛ ਕਰਨ ਤੇ ਵੀ ਪੂਰੀ ਜਾਣ ਕਾਰੀ ਨਹੀਂ ਮਿਲ ਸਕੀ ਕੇਵਲ ਏਨਾਂ ਹੀ ਪਤਾ ਲਗਾ ਸੀ ਕਿ ਓਹ ਅਪਣਾ ਮਨ ਦਾ ਸ਼ੰਕਾ ਦੂਰ ਕਰਕੇ ਗਿਆ ਸੀ।

ਗ਼੍ਰੀਬ ਨਿਵਾਜ ਜੀ ਦੇ ਹੁਕਮ ਅਨੁਸਾਰ ਉਸ ਵੇਲੇ ਪਾਠ ਮੁਕਾਬਲਾ(ਸੁਧ ਪਾਠ) ਵੀ ਹੋਇਆ ਸੀ ਤੇ ਨਾਮਧਾਰੀ ਸਿਖਾਂ ਤੋਂ ਬਿਨਾਂ ਗੈਰ ਨਾਮ-ਧਾਰੀ ਵੀਰ ਸਿਖਾਂ ਨੇ ਵੀ ਭਾਗ ਲਿਆ ਸੀ। ਪਾਠੀਆਂ ਪਾਸੋਂ ਜੋ ਸੁਭਾਵਕ ਤੌਰ ਤੇ ਗ਼ਲਤੀਆਂ ਹੋਈਆਂ ਓਹ ਸਿਹਾਰੀ, ਬਿਹਾਰੀ, ਲਾਂ ਤੇ ਦੁਲਾਵਾਂ, ਔਂਕੁੜ ਤੇ ਕਨੌੜਾ, ੜ ਤੇ ਹ ਦੀ ਅਵਾਜ਼ ਵਿਚ ਫਰਕ ਇਤਿਆਦਿ ਦੀਆਂ ਸਨ। ਇਸ ਮੁਕਾਬਲੇ ਵਿਚ ਸ੍ਰੀ ਸਤਿਗੁਰੂ ਜੀ ਵੀ ਹਿਸਾ ਲਿਆ ਸੀ ਤੇ ਪਹਿਲਾ ਨੰਬਰ ਆਪ ਜੀ ਦਾ ਆਇਆ ਸੀ।

ਰੋਜ਼ਾਨਾ ਦੋਪਹਿਰ ਵੇਲੇ ਸੰਤ ਹਜ਼ੂਰਾ ਸਿੰਘ ਜੀ ਭੁਰੀਵਾਲੇ ਇਕ ਘੰਟਾ ਕਥਾ ਕਰਦੇ ਸਨ ਤੇ ਪੂਰੇ ਟਾਈਮ ਨਾਲ ਸ਼ੁਰੂ ਕਰ ਦੇਂਦੇ ਸਨ ਇਕ ਦਿਨ ਆਪਦਾ ਜਦ ਕਥਾ ਸ਼ੁਰੂ ਕਰਨ ਦਾ ਵਕਤ ਹੋ ਗਿਆ ਤੇ ਉਸ ਵੇਲੇ ਕੇਵਲ ਚਾਰ ਪੰਜ ਸਰੀਰ ਹੀ ਪਾਸ ਬੈਠੇ ਸਨ ਤਾਂ ਵਿਚੋਂ ਇਕ ਨੇ ਬੇਨਤੀ ਕੀਤੀ। ਸੰਤ ਜੀ। ਕੁਝ ਮਿੰਟ ਠਹਿਰ ਜਾਵੋ, ਸੰਗਤ ਨੂੰ ਆ ਲੈਣ ਦਿਓ।" ਤਾਂ ਸੰਤਾਂ ਨੇ ਬੜੇ ਪਿਆਰ ਵਿਚ ਹੋਕੇ ਉਤਰ ਦਿਤਾ ਜੋ ਇਸ ਪਰਕਾਰ ਸੀ। "ਭਾਈ ਮੈਂ ਤਾਂ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਪੂਰੇ ਟਾਈਮ ਤੇ ਕਥਾ ਸ਼ੁਰੂ ਕਰ ਦੇਣੀ ਹੈ ਚਾਹੇ ਸੰਗਤ ਵਿਚੋਂ ਕੋਈ ਵੀ ਨਾ ਆਇਆ ਹੋਵੇ ਇਸ ਨਾਲ ਮੈਨੂੰ ਕੋਈ ਫਰਕ ਨਹੀਂ ਹੈ।

ਰਾਗੀ ਸਿੰਘਾਂ ਦੇ ਸ਼ਾਮ ਦੇ ਕੀਰਤਨ ਤੋਂ ਬਾਦ ਫਿਰ ਰਾਤ ਨੂੰ ਜਥੇਦਾਰ ਫੌਜਾ ਸਿੰਘ ਜੀ ਦਾ ਕੀਰਤਨ ਹੁੰਦਾ ਜਿਸ ਵਿਚ ਢੋਲਕ ਦਾ ਸਾਥ ਮਹੰਤ ਇੰਦਰ ਸਿੰਘ ਜੀ ਦੇਂਦੇ। ਆਪ ਸਿਧੀਆਂ ਧਾਰਨਾ ਪੜ੍ਹਦੇ ਤੇ ਆਪ ਜੀ ਦੀ ਰਸਨਾਂ ਵਿਚ ਬੜਾ ਰਸ ਸੀ ਕੀਰਤਨ ਸੁਨਣ ਵਾਲਾ ਜਿਸ ਨਾਲ ਮੋਹਿਆ ਜਾਂਦਾ। ਅਜੇ ਵੀ ਆਪ ਦੀਆਂ ਧਾਰਨਾਂ ਦੀ ਗੂੰਜ ਕੰਨਾਂ ਵਿਚ ਰਹਿੰਦੀ ਹੈ।

"ਨਾਲੇ ਕਾਨ੍ਹ ਗਊਆਂ ਚਾਰਦਾ-
ਰੰਗ ਰੰਗ ਦੀ ਬਜਾਏ ਕਾਨ੍ਹ ਬੰਸਰੀ।......
ਤੇਰੀ ਬੰਸਰੀ ਦੀ ਧੁਨ ਸੁਨਕੇ-
ਰਾਜੇ ਜੋਗੀ ਹੋ ਗਏ ਨੇ।..........
ਕਾਹਨੂੰ ਛਾਲ ਜਮਨਾਂ ਵਿਚ ਮਾਰੀ-
ਨਿਕੀ ਜੇਹੀ ਗੇਂਦ ਬਦਲੇ।........

ਜਿਵੇਂ ਕਿ ਮੈਂ ਉਪਰ ਸ਼ੁਰੂ ਤੋਂ ਲਿਖਦਾ ਆਇਆਂ ਹਾਂ ਕਿ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਦੇਣ ਤੋਂ ਪਹਿਲਾਂ ਏਥੇ ਸਿੰਘ ਸਭਾ ਗੁਰਦਵਾਰੇ ਵਿਖੇ ਦੇਹਧਾਰੀ ਗੁਰੂ ਦੇ ਖਿਲਾਫ ਪਰਚਾਰ ਨਿਤ ਹੋਂਦਾ ਸੀ ਤੇ ਗ੍ਰੰਥ ਸਾਹਿਬ ਨੂੰ ਗੁਰੂ ਦੇ ਮੰਨਣ ਲਈ ਅਪਣੇ ਢੰਗ ਨਾਲ ਪਰਚਾਰ ਵਿਚ ਕਈ

ਅਯੋਗ ਸ਼ਬਦ ਵੀ ਵਰਤੇ ਜਾਂਦੇ ਮਨ ਤਾਂ ਉਸ ਦਾ ਜਬਾਬ ਦੇਨ ਲਈ ਸੰਤ ਨਿਧਾਨ ਸਿੰਘ ਜੀ'ਆਲਿਮ' ਤਿਆਰ ਹੋ ਗਏ ਪਰ ਗ੍ਰੀਬ ਨਿਵਾਜ ਜੀ ਨੇ ਇਨ੍ਹਾਂ ਨੂੰ ਰੋਕ ਦਿਤਾ ਤੇ ਹੁਕਮ ਕੀਤਾ ਕਿ'ਅਸਾਂ ਨੇ ਕਿਸੇ ਦੇ ਖਿਲਾਫ ਨਹੀਂ ਬੋਲਣਾ ਕੇਵਲ ਅਪਨੇ ਧਰਮ ਦਾ ਪਰਚਾਰ ਮੰਡਨ ਦੇ ਰੂਪ ਵਿਚ ਕਰਨਾ ਹੈ, ਪਰ ਓਹ ਸ਼ਬਦ ਨਹੀਂ ਵਰਤਣੇ ਜਿਸ ਨਾਲ ਕਿਸੇ ਦੇ ਹਿਰਦੇ ਨੂੰ ਤਕਲੀਫ ਪਹੁੰਚੇ। ਅਤੇ ਰੋਜ਼ ਦਾ ਕੁਝ ਟਾਈਮ ਨੀਯਤ ਕਰ ਦਿਤਾ ਕਿ ਜਿਸਨੂੰ"ਦੇਹਧਾਰੀ ਗੁਰੂ" ਬਾਰੇ ਕੋਈ ਸ਼ੰਕਾ ਹੋਵੇ ਤਾਂ ਓਹ ਇਤਿਹਾਸ ਦੇ ਗੁਰਬਾਣੀ ਅਨੁਸਾਰ ਦੂਰ ਕੀਤਾ ਜਾਵੇਗਾ" ਪ੍ਰੰਤੂ ਇਹਨਾਂ ਦਿਨਾਂ ਵਿਚ ਇਕ ਵੀ ਸ਼ੰਕਾਵਾਦੀ ਓਥੇ ਨਹੀਂ ਪਹੁੰਚਿਆ।

ਸਿੰਘ ਸਭਾ ਵਾਲਿਆਂ ਏਹ ਵੀ ਪਾਸ ਕੀਤਾ ਸੀ ਜੇ ਕੋਈ ਵੀ ਸ੍ਰੀ ਸਤਿਗੁਰੂ ਜੀਦੇ ਚਰਨ ਅਪਣੇ ਘਰਾਂ ਵਿਚ ਨ ਪਵਾਏ ਪਰ ਇਸ ਵਿਚ ਵੀ ਓਹ ਕਾਮ-ਜ਼ਾਬ ਨਾ ਹੋਏ। ਜਦ ਸਭ ਤੋਂ ਪਹਿਲਾਂ ਸ੍ਰ. ਬੁੜ ਸਿੰਘ ਨਹੂਲਾ ਵਿਲੋਕੀ ਨਿਵਾਸੀ ਨੂੰ ਜਦ ਇਹ ਪਤਾ ਲਗਾ ਕਿ ਗੁਰਦਵਾਰੇ ਇਹ ਮਤਾ ਪਾਸ ਕੀਤਾ ਹੈ ਤਾਂ ਓਹ ਕਹਿਣ ਲਗਾ ਕਿ ਅਸੀਂ ਮੁਦ ਤੋਂ ਹੀ ਅਪਣੇ ਪਿੰਡਾਂ ਵਿਚ ਸਤਿਗੁਰੂ ਜੀ ਦੇ ਚਰਨ ਅਪਨੇ ਘਰਾਂ ਵਿਚ ਪਵਾਂਦੇ ਆਏ ਹਾਂ ਇਹ ਕੀ ਲਗਦੇ ਹਨ ਸਾਨੂੰ ਮਨਾਂ ਕਰਨ ਵਾਲੇ? ਤੇ ਫਿਰ ਉਚੀ ਸਾਰੀ ਗਾਲ ਕਢਕੇ ਕਹਿਨ ਲਗਾ "ਸਭ ਤੋਂ ਪਹਿਲਾਂ ਮੈਂ ਚਰਨ ਪੁਆਵਾਂਗਾ, ਕੇਹੜਾ ਜੰਮਿਆ ਹੈ ਮੈਨੂੰ ਰੋਕਣ ਵਾਲਾ?" ਸੋ ਉਸਦੇ ਚਰਨ ਪਵਾਨ ਤੇ ਹੋਰ ਵੀ ਵਿਲੋਕੀ ਨਿਵਾਸੀ ਗੈਰ ਨਾਮਧਾਰੀਆਂ ਨੇ ਚਰਨ ਪਵਾਕੇ ਸਤਿਗੁਰੂਜੀਦੀਆਂਖੁਸ਼ੀਆਂ ਲਈਆਂ ਤੇ ਹਿੰਦੂ ਵੀਰਾਂ ਨੇ ਵੀ ਅਰਜਾਂ ਕਰਕੇ ਚਰਨ ਪਵਾਏ ਸਨ।

ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਏਥੇ ਬਸੰਤ ਪੰਚਮੀ ਦਾ ਮੇਲਾ ਬੜੀ ਧੂਮ ਧਾਮ ਨਾਲ ਮਨਾਯਾ ਗਿਆ। ਜੋ ਕਿ ੨੧ ਜਨਵਰੀ ੧੯੩੫ ਐਤਵਾਰ ਦਾ ਦਿਨ ਸੀ ਇਸ ਅਵਸਰ ਤੇ ਸ੍ਰੀ ਸਤਿਗੁਰੂ ਜੀ ਦੇ ਡੇਰੇ(ਵੱਯਾ ਬਾਈ ਬੰਗਲੇ) ਵਿਖੇ ਅਖੰਡ ਪਾਠ ਰਖਿਆ ਗਿਆ। ਇਸ ਲਈ [illegible] ਨੂੰ ਸਦਾ ਪਤਰ ਭੇਜਿਆ ਗਿਆ ਸ਼ਹਿਰ ਤੋਂ ਇਹ ਜਗ੍ਹਾ ਕੁਝ ਦੂਰ ਹੋਣ ਤੇ ਅਤੇ ਆਵਾਜਾਈ ਲਈ ਸਵਾਰੀ ਦਾ ਪ੍ਰਬੰਧ ਪੂਰਾ ਨ ਹੋਣ ਤੇ ਸਭ ਦੇ ਸਹੂਲਤਲਈ ਦੋ ਬਸਾਂ ਦਾ ਇੰਤਜ਼ਾਮ ਕੀਤਾ ਗਿਆ ਸੀ ਸ੍ਰੀ ਸਤਿਗੁਰੂ ਜੀ ਵਲੋਂ ਸ਼ਨੀਚਰ ਵਾਰ ਦੀ ਰਾਤ ਵਾਸਤੇ ਸਾਰੀ ਰਾਤ ਦਾ ਕੀਰਤਨ ਅਤੇ ਜਗਰਾਤੇ ਦਾ ਹੁਕਮ ਸੀ ਬਸਾਂ ਰਾਤ ਦੇ ਅਠ ਵਜੇ ਤੋਂ ਹੀ ਵੱਯਾ ਬਾਈ ਵਲ ਚਲਨੀਆਂ ਸ਼ੁਰੂ ਹੋ ਗਈਆਂ ਸਨ ਤੇ ਨਾਮਧਾਰੀ ਸੰਗਤ ਤੋਂ ਬਿਨਾਂ ਅਕਾਲੀ ਸਿਖ ਤੇ ਹਿੰਦੂ ਵੀਰ ਵੀ ਘਰਾਂ ਨੂੰ ਜੰਦਰੇ ਮਾਰਕੇ ਪਰਵਾਰ ਸਹਿਤ ਇਸ ਪੁਰਬ ਵਿਚ ਸ਼ਾਮਲ ਹੋਕੇ ਰੌਣਕ ਨੂੰ ਵਧਾਇਆ। ਇਕ ਬੰਗਾਲੀ ਸੰਨਿਆਸੀ ਬਾਬਾ ਸਵਾਮੀ ਸਤਯਾ ਨੰਦ ਪੁਰੀ ਜੋ ਸੰਗੀਤ ਦੀ ਜਾਣਕਾਰੀ ਵੀ ਰਖਦੇ ਸਨ ਉਹ ਵੀ ਇਸ ਵਿਚ ਸ਼ਾਮਲ ਹੋਏ ਸਨ ੨੧ ਜਨਵਰੀ ੧੯੩੫ ਨੂੰ ਜਦ ਇਹਨਾਂ ਸਤਰਾਂ ਦਾ ਲੇਖਕ(ਉਸ ਵੇਲੇ ਦੀ ਛੋਟੀ ਉਮਰ ਵਿਚ) ਉਥੇ ਪਹੁੰਚਿਆ ਤਾਂ ਇਸ਼ਨਾਨ ਕਰਨ ਤੋਂ ਬਾਦ ਪਰਕਾਸ਼ ਕੀਤੇ ਸ੍ਰੀ ਗਰੰਥ ਸਾਹਿਬ ਨੂੰ ਮਥਾ ਟੇਕਿਆ ਤਾਂ ਉਸ ਵੇਲੇ ਗ੍ਰੀਬ ਨਿਵਾਜ ਸ੍ਰੀ ਸਤਿਗੁਰੂ ਜੀ ਆਪ ਅਖੰਡ ਪਾਠ ਦੀ ਰੌਲ ਤੇ ਬੈਠੇ ਸਵੈਯਾਂ ਦਾ ਪਾਠ ਕਰ ਰਹੇ ਸੀ। ਜੋ ਅਨੰਦ ਉਸ ਵੇਲੇ ਆਯਾ ਓਹ ਅਕੱਥਨੀਯ ਹੈ ਤਕ਼ਰੀਬਨ ਪੌਣੇ ਪੰਜ ਵਜੇ ਅਖੰਡ ਪਾਠ ਦੇ ਭੋਗ ਤੋਂ ਬਾਦ ਬਾਹਰ ਗਰਾਉਂਡ ਤੇ ਦਰੀਆਂ ਵਿਛੀਆਂ ਹੋਈਆਂ ਸਨ ਰਾਗੀ ਸਿੰਘਾਂ ਨੇ ਸ੍ਰੀ ਆਸਾ ਜੀ ਦੀ ਵਾਰ ਦਾ ਕੀਰਤਨ ਅਰੰਭ ਕੀਤਾ ਗ੍ਰੀਬ ਨਿਵਾਜ ਜੀ ਤਾਊਸ ਦੀਆਂ ਸੁਰਾਂ ਨਾਲ ਇਸ ਵਿਚ ਹੋਰ ਰਸ ਭਰ ਦਿਤਾ ਇਕ ਵਿਸ਼ਾਲ ਹਵਨ-ਕੁੰਡ ਵਿਚ ਹਵਨ ਕੀਤਾ ਜਾ ਰਿਹਾ ਸੀ ਪਾਠੀ ਸਿੰਘ ਪਾਠ ਕਰ ਰਹੇ ਸਨ ਤੇ ਹਵਨ ਦੀ ਅਗਨੀ ਪ੍ਰਚੰਡ ਹੋਕੇ ਸੁਗੰਧ ਭਰੀ ਲਾਟਾਂ ਛਡਕੇ ਸਮੇਂ ਨੂੰ ਹੋਰ ਵੀ ਸੁਹਾਵਣਾ ਬਣਾ ਰਹੀ ਸੀ।ਸ੍ਰੀ ਸਤਿਗੁਰੂ ਜੀ ਦੀ ਰਸਨਾਂ ਤੋਂ ਕੀਰਤਨ ਦੀਆਂ ਧੁਨਾਂ ਸੁਨਕੇ ਅਨੇਕਾਂ ਮਸਤਾਨੇ ਪੰਡਾਲ ਵਿਚ ਲੇਟਨੀਆਂ ਲੈ ਰਹੇ ਸਨ ਜਿਨ੍ਹਦਾ ਵਰਨਣ ਕਰਨਾ ਅਤਿ ਕਠਨ ਹੈ। ਕੀਰਤਨ ਦਾ ਭੋਗ ਤੇ ਬਸੰਤ ਦੇ ਮੇਲੇ ਦਾ ਭੋਗ ਤਕ਼ਰੀਬਨ ੯ ਵਜੇ ਤੋਂ ਉਪਰ ਪਿਆ।

ਅਤੇ ਲੰਗਰ ਉਪ੍ਰੰਤ ਸੰਗਤਾਂ ਆਪੋ ਅਪਣੇ ਘਰੀਂ ਵਾਪਸ ਗਈਆਂ।

ਸ੍ਰੀ ਸਤਿਗੁਰੂ ਜੀ ਨੇ ਪਤਾ ਨਹੀਂ ਕਿੰਨੇ ਕੁ ਚੋਜ ਕੀਤੇ ਜੋ ਗਿਣੇ ਨਹੀਂ ਜਾ ਸਕਦੇ। ਫਿਰ ਵੀ ਇਸ ਵਿਚੋਂ ਸਾਗਰ ਚੋਂ ਇਕ ਬੂੰਦ ਅਨੁਸਾਰ ਵਰਨਣ ਕਰ ਸਕਿਆ ਹਾਂ ਤੇ ਜੇਕਰ ਕੋਈ ਹੋਰ ਵੀ ਯਾਦ ਆ ਗਿਆ ਤਾਂ ਓਹ ਵੀ ਲਿਖ ਸਕਾਂਗਾ। ਜਿਵੇਂ ਕਿ ਇਕ ਦਿਨ ਸ਼ਾਮ ਦੇ ਕੀਰਤਨ ਸਮੇਂ ਸੰਤ ਵਜ਼ੀਰ ਸਿੰਘ ਜੀ ਕੁਮਾਰ ਮਸਤਾਨੇ ਹੋ ਗਏ ਤਾਂ ਆਪ ਸ੍ਰੀ ਸਤਿਗੁਰੂ ਜੀ ਦੇ ਸਿੰਘਾਸਨ ਤੇ ਜਾ ਪਏ ਓਹ ਹੋਸ਼ ਵਿਚ ਆਏ ਤਾਂ ਕਿਸੇ ਨੇ ਓਹਨਾਂ ਨੂੰ ਦਸਿਆ ਕਿ ਤੁਸੀਂ ਜਦ ਮਸਤਾਨੇ ਹੋ ਗਏ ਸੀ ਤਾਂ ਉਸ ਵੇਲੇ ਤੁਹਾਡੀ ਲਤ ਸ੍ਰੀ ਸਤਿਗੁਰੂ ਜੀ ਨੂੰ ਵੱਜੀ ਸੀ ਓਹ ਸੁਣਕੇ ਰਾਤ ਵੇਲੇ ਬੰਗਲੇ(ਡੇਰੇ) ਪਹੁੰਚੇ ਤੇ ਖਿਮਾਂ ਮੰਗੀ ਕਿ "ਮੇਰੇ ਪਾਸੋਂ ਭੁਲ ਹੋ ਗਈ ਹੈ" ਸ੍ਰੀ ਸਤਿ-ਗੁਰੂ ਜੀ ਉਤਰ ਵਜੋਂ ਬਚਨ ਕੀਤਾ,"ਕਿ ਜੇ ਤੂੰ ਮਸਤਾਨੀ ਬਿਰਤੀ ਵਿਚ ਸੀ ਤਾਂ ਤੈਨੂੰ ਹੋਸ਼ ਨਹੀਂ ਹੋਣੀ ਚਾਹੀਦੀ ਤੇ ਜੇਕਰ ਤੂੰ ਹੋਸ਼ ਵਿਚ ਸੈਂ ਤਾਂ ਤੂੰ ਮਸਤਾਨਾ ਨਹੀਂ ਹੋ ਸਕਦਾ।" ਸੰਤ ਵਜ਼ੀਰ ਸਿੰਘ ਨੇ ਫਿਰ ਇਹ ਕਿਹਾ:-"ਮੈਨੂੰ ਕੋਈ ਪਤਾ ਨਹੀਂ ਕਿ ਮੈਂ ਕਿਥੇ ਡਿਗ ਹਾਂ ਇਹ ਮੈਨੂੰ ਕਿਸੇ ਨੇ ਦਸਿਆ ਹੈ ਤਾਂ ਉਸ ਦੇ ਅਨੁਸਾਰ ਮੈਂ ਆਪਜੀ ਪ੍ਰਤੀ ਬੇਨਤੀ ਕੀਤੀ ਹੈ, ਵੈਸੇ ਮੈਨੂੰ ਇਸ ਦੀ ਕੋਈ ਜਾਣਕਾਰੀ ਨਹੀਂ ਸਤਿਗੁਰੂ ਜੀ ਨੇ ਫਿਰ ਕਿਹਾ:-"ਜੇਕਰ ਇਸ ਪ੍ਰਕਾਰ ਹੈ ਤਾਂ ਫਿਰ ਕੋਈ ਗਲ ਨਹੀਂ।"

ਇਕ ਦਿਨ ਸ਼ਾਮ ਦੇ ਦੀਵਾਨ ਦੇ ਭੋਗ ਤੋਂ ਬਾਦ ਅਰਦਾਸ ਹੋਣ ਉਪ੍ਰੰਤ ਇਕ ਸਿਖ ਜੈਮਲ ਸਿੰਘ ਸੇਠੀ ਨੇ ਧੰਨ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਕਹਿਕੇ ਸੰਬੋਧਨ ਕੀਤਾ, ਸਤਿਗੁਰੂ ਜੀ ਦੇ ਮਨਾ ਕਰਨ ਤੇ ਇਕ ਵੇਰੀ ਫੇਰ ਕਿਹਾ ਤੇ ਗ੍ਰੀਬ ਨਿਵਾਜ ਜੀ ਉਸ ਵੇਲੇ ਨਰਾਜ਼ ਹੋਕੇ ਪਉੜੀਆਂ ਤੋਂ ਇਸਤਰਾਂ ਉਤਰੇ ਜਿਵੇਂ ਛਾਲ ਮਾਰੀਦੀ ਹੈ ਹੇਠਾਂ ਖੜੀ ਮੋਟਰ ਤੇ ਆਨ ਸਵਾਰ ਹੋਏ ਜੋ ਵਾਪਸ ਜਾਨ ਲਈ ਤਿਆਰ ਸੀ ਤੇ ਬੈਠਦਿਆਂ ਹੀ ਸਿਆਮੀ ਡਰਾਈਵਰ ਜਿਸਦਾ ਨਾਮ ਈਅਮ ਸੀ, ਉਸਨੂੰ ਕਹਿਨ ਲਗੇ ਪਾਏ ਬਾਨ (ਇਹ ਸਿਆਮੀ ਬੋਲੀ ਦਾ ਅੱਖਰ ਹੈ ਜਿਸਦਾ ਮਤਲਬ ਇਹ ਹੈ ਜੋ ਘਰ ਚਲ) ਇਤਨੇ ਨੂੰ ਸੰਤ ਬਹਾਦਰ ਸਿੰਘ ਤੇ ਭਾਈਵਜੀਰ ਸਿੰਘ ਜੀ ਵੀ ਆਕੇ ਪਾਸ ਬੈਠ ਗਏ ਗ੍ਰੀਬ ਨਿਵਾਜ ਜੀ ਡੇਰੇ ਵਾਪਸ ਚਲੇ ਗਏ ਤਾਂ ਫਿਰ ਕੁਝ ਚਿਰ ਬਾਦ ਓਹ ਸਿਖ ਜੈਮਲ ਸਿੰਘ ਡੇਰੇ ਪੁਜਾ ਤੇ ਭੁਲ ਬਖਸ਼ਾਈ। ਸਿਆਮੀ ਡਰਾਈਵਰ ਇਸ ਗਲੋਂ ਹੈਰਾਨ ਸੀ ਕਿ ਏਹਨਾਂ ਨੂੰ ਮੇਰਾ ਨਾਮ ਤੇ ਸਿਆਮੀ ਦੇ ਅੱਖਰ ਕਿਸ-ਤਰਾਂ ਪਤਾ ਲਗ ਗਿਆ ਹੈ।

ਸ੍ਰੀ ਸਤਿਗੁਰੂ ਜੀ ਚੰਗਮਈ ਲੰਪਾਙ ਰਸਤਿਓਂ ਉਤਰ ਵਾਲੇ ਪਾਸਿਓਂ ਹੋਕੇ ਬੰਕੋਕ ਆਏ ਸਨ ਰਸਤੇ ਵਿਚ ਪਹਾੜੀ ਰਸਤੇ ਤੇ ਘਣੇ ਜੰਗਲਾਂ ਨੂੰ ਪਾਰ ਕੀਤਾ ਸੀ ਤਾਂ ਇਥੇ ਬੰਕੋਕ ਤੋਂ ਵਾਪਸ ਜਾਨ ਦਾ ਪ੍ਰੋਗ੍ਰਾਮ ਇਸ ਪਰਕਾਰ ਨੀਯਤ ਕੀਤਾ ਗਿਆ ਜੋ ਸ੍ਰੀ ਸਤਿ-ਗੁਰੂ ਜੀ ਸਹਿਤ ਕੁਝ ਸੇਵਕ ਤੇ ਹਜ਼ੂਰੀ ਜਥਾ ਗਡੀ ਰਾਹੀਂ ਦਖਨ ਪਾਸੇ ਮਲਾਯਾ ਦੀ ਬੰਦਰਗਾਹ ਪੀਨਾਂਗ ਵਲ ਜਾਵੇਗਾ ਤੇ ਮਲਾਯਾ ਤੋਂ ਸਮੁੰਦਰੀ ਜਹਾਜ਼ ਰਾਹੀਂ ਰੰਗੂਨ ਪਹੁੰਚੇਗਾ।

ਮਾਤਾ ਜੀ ਅਤੇ ਕਈ ਹਜ਼ੂਰੀ ਸੇਵਕ ਤੇ ਜਥਾ ਉਤਰ ਪੱਛਮ ਵਾਲੇ ਪਾਸੇ ਗੱਡੀ ਤੇ ਘੋੜਿਆਂ ਰਾਹੀਂ ਮੇਸੋਟ ਪਹੁੰਚੇਗਾ ਤੇ ਇਥੋਂ ਬਰਮਾਂ ਦੀ ਸਰਹੱਦ ਪਾਰ ਕਰਕੇ ਮੌਲਮੀਨ ਸ਼ਹਿਰ ਤੋਂ ਹੋਕੇ ਰੰਗੂਨ ਵਲ ਜਾਵੇਗਾ। ਸੋ ਇਸ ਲਈ ਰਸਤੇ ਦੀ ਜਾਣਕਾਰੀ ਲਈ ਸੰਤ ਕੇਸਰ ਸਿੰਘ ਜੀ ਕਿਲਾ ਸੋਭਾ ਸਿੰਘ ਦੇ ਇਕ ਸਰੀਰ ਹੋਰ ਨਾਲ ਜਾਣ ਲਈ ਤਿਆਰ ਕੀਤੇ ਗਏ।

ਸ੍ਰੀ ਗ੍ਰੀਬ ਨਿਵਾਜ ਜੀ ਬੰਕੋਕ ਤੋਂ ਬੁਧਵਾਰ ੨੫ ਜਨਵਰੀ ੧੯੩੫ ਸ਼ਾਮ ਦੇ ਚਾਰ ਵਜੇ ਹੁਆ-ਲੰਫੋਙ ਸਟੇਸ਼ਨ ਤੋਂ ਰਵਾਨਾ ਹੋਣਾ ਸੀ ਸਭ ਸਟੇਸ਼ਨੀਆਂ ਦੇ ਆਗੂ ਤੇ ਨਾਮਧਾਰੀ ਸੰਗਤ ਵਿਦਾ ਕਰਨ ਲਈ ਆਏ ਹੋਏ ਸੀ ਗੱਡੀ ਦੇ ਚਲਣ ਲਈ ਕੁਝ ਮਿੰਟ ਪਹਿਲਾਂ ਸ੍ਰ. ਰਾਮ ਸਿੰਘ ਕਾਲੜਾ ਵੀ ਪਹੁੰਚਾ ਜੋ ਮਨ ਦਾ ਕਠੋਰ ਤੇ ਮੂੰਹ ਦਾ ਬਹੁਤ ਮਿਠਾ ਸੀ ਸਤਿਗੁਰੂ ਜੀ ਜਦ ਗੱਡੀ ਚੜਨ ਲੱਗੇ ਤਾਂ ਆਵਾਜ

ਦੇਕੇ ਕਹਿਣ ਲਗੇ। ਰਾਮ ਸਿੰਘ ਜੀ, ਲਉ ਹਾਰ ਇਹ ਪੁਸ਼ਪਹਾਰ ਗ੍ਰੀਬ ਨਿਵਾਜ ਜੀ ਨੇ ਉਸਦੇ ਗਲ ਵਿਚ ਪਾਇਆ ਤਾਂ ਓਹ ਹਾਰ ਉਸੇ ਵੇਲੇ ਟੁਟ ਗਿਆ। ਸਭ ਦੇ ਮਨ ਵਿਚ ਇਹ ਗਲ ਆ ਗਈ ਕਿ ਰਾਮ ਸਿੰਘ ਦੀ ਹਾਰ ਹੋ ਗਈ ਹੈ। ਸ੍ਰੀ ਸਤਿ-ਗੁਰੂ ਜੀ ਦੇ ਨਾਲ ਰਸਤੇ ਦੀ ਜਾਣਕਾਰੀ ਲਈ ਤੇ ਪੀਨਾਂਗ ਤੋਂ ਸਮੁੰਦਰੀ ਜਹਾਜ਼ ਤੇ ਚੜ੍ਹਨ ਲਈ ਸ੍ਰ. ਗੁਰਬਖਸ਼ ਸਿੰਘ ਜੀ'ਪ੍ਰੀਤਮ' ਨਾਲ ਗਏ।

ਮਾਤਾ ਜੀ ਤੇ ਬਾਕੀ ਦਾ ਜਥਾ ਦੂਜੇ ਦਿਨ ਸਵੇਰੇ ਗੱਡੀ ਤੇ ਰਵਾਨਾ ਹੋਇਆ(ਯਾਦ ਨਹੀਂ ਕਿ ਗੱਡੀ ਉਸ ਵੇਲੇ ਪਕਨੇਫੋ ਜਾਂਦੀ ਸੀ ਜਾਂ ਵਿਸ਼ਨੂੰ ਲੋਕ ਨੂੰ ਜਾਂਦੀ ਸੀ ਤੇ ਅਗੋਂ ਬਸ ਰਾਹੀਂ ਤਾਕ((ਜਿਸਨੂੰ ਰੇਂਫ ਵੀ ਕਹਿੰਦੇ ਸਨ) ਜਾਕੇ ਉਥੋਂ ਘੋੜਿਆਂ ਤੇ ਦੋ ਰਾਤਾਂ ਦਾ ਸਫਰ ਕਰਕੇ ਬਰਮਾਂ ਦੀ ਸਰਹੱਦ ਤੇ ਮੈਸੋਟ ਸ਼ਹਿਰ ਪਹੁੰਚੀਦਾ ਸੀ।

ਗ੍ਰੀਬ-ਨਿਵਾਜ ਜੀ ਨੂੰ ਵਾਪਸ ਗਿਆਂ ਅਜੇ ਅੱਠ ਦਸ ਦਿਨ ਹੀ ਬਿਤੀਤ ਹੋਏ ਸਨ ਜੋ ਰਾਮ ਸਿੰਘ ਕਾਲੜੇ ਦਾ ਲੜਕਾ ਜੋ ਪੰਜ ਛੇ ਬੀਬੀਆਂ ਤੋਂ ਬਾਦ ਹੋਇਆ ਸੀ । ਕੁਝ ਚਿਰ ਬੀਮਾਰ ਰਹਿਕੇ ਚੜ੍ਹਾਈ ਕਰ ਗਿਆ ਤਾਂ ਹਰ ਇਕ ਦੀ ਜ਼ਬਾਨ ਤੇ ਏਹੋ ਅਖਰ ਸਨ "ਜੋ ਸਤਿਗੁਰੂ ਜਾਂ ਕਿਸੇ ਵੀ ਸੰਤ ਜਨ ਜੋ ਵੀ ਕੋਈ ਵੈਰ ਦੀ ਭਾਵਨਾਂ ਜਾਂ ਚੁਗਲੀ ਕਰਦਾ ਹੈ ਓਹ ਕਦੇ ਜਿੱਤ ਨਹੀਂ ਸਕਦਾ, ਹਮੇਸ਼ਾਂ ਉਸਦੀ ਹਾਰ ਹੁੰਦੀ ਹੈ।

ਗ੍ਰੀਬ-ਨਿਵਾਜ ਜੀ ਹਜ਼ੂਰੀ ਜਥੇ ਸਮੇਤ ਨੀਯਤ ਕੀਤੇ ਪ੍ਰੋਗ੍ਰਾਮ ਅਨੁਸਾਰ ਪੀਨਾਂਗ ਤੋਂ ਸਮੁੰਦਰੀ ਜਹਾਜ਼ ਰਾਹੀਂ ਰੰਗੂਨ ਪਹੁੰਚੇ ਜਿਥੇ ਮਾਤਾ ਜੀ ਵੀ ਬਾਕੀ ਸਿਖ ਸੇਵਕਾਂ ਨਾਲ ਮੈਸੋਟ, ਮੌਲਮੀਨ ਤੋਂ ਹੁੰਦੇ ਰੰਗੂਨ ਪਹੁੰਚੇ ਤੇ ਫਿਰ ਇਹ ਸਾਰੇ ਇਕੱਠੇ ਰੰਗੂਨ ਤੋਂ ਸਮੁੰਦਰੀ ਜਹਾਜ਼ ਰਾਹੀਂ ਕਲਕਤੇ ਪਹੁੰਚੇ ਤੇ ਗੱਡੀ ਰਾਹੀਂ ਓਥੋਂ ਲੁਧਿਆਣੇ ਪਹੁੰਚੇ। ਸੰਤ ਸੁੰਦਰ ਸਿੰਘ ਜੀ'ਫਰੀਦ' ਪਾਸੋਂ ਸੁਣਿਆ ਸੀ ਕਿ ਜਦ ਇਹ ਵਾਪਸ ਸ੍ਰੀ ਸਤਿਗੁਰੂ ਜੀ ਦੀ ਅਗਵਾਈ ਹੇਠਾਂ ਸਾਨੇਵਾਲ ਪਹੁੰਚੇ ਤਾਂ ਇਸਦੀ ਖਬਰ ਤਾਰ ਰਾਹੀਂ ਸ੍ਰੀ ਭੈਣੀ ਸਾਹਿਬ ਵਿਖੇ ਪਹਿਲੋਂ ਹੀ ਪਹੁੰਚ ਚੁਕੀ ਸੀ ਤਾਂ ਓਥੋਂ ਸਾਨੇਵਾਲ ਤੋਂ ਗੱਡਿਆਂ ਵਿਚ ਬੈਠਕੇ ਜਲੂਸ ਦੀ ਸ਼ਕਲ ਵਿਚ ਕੀਰਤਨ ਕਰਦਿਆਂ ਉਸ ਵੇਲੇ ਦੇ ਬਾਬਾ ਜੀ ਦੇ ਰੂਪ ਵਿਚ(ਹਜ਼ੂਰੀ ਸਤਿ-ਗੁਰੂ ਜਗਜੀਤ ਸਿੰਘ ਜੀ) ਇਹਨਾਂ ਦੀ ਅਗ-ਵਾਈ ਹੇਠਾਂ ਸ੍ਰੀ ਭੈਣੀ ਸਾਹਿਬ ਮੁੜ ਆਨ ਦਰਸ਼ਨ ਦਿਤੇ। ਇਸ ਤਰਾਂ ਇਹ ਦੌਰਾ ਭਲੀ ਪ੍ਰਕਾਰ ਸਫ-ਲਤਾ ਨਾਲ ਸੰਪੂਰਨ ਹੋਇਆ।

## "ਕਵੀ ਵਲੋਂ ਬੇਨਤੀ"

ਇਕਬਾਲ ਸਿੰਘ 'ਮਨਚੰਦਾ'

"ਦਾਤਾ! ਮੰਗ ਤੈਥੋਂ ਇਕ ਮੰਗਦਾ ਹਾਂ,ਸੇਵਕ ਤੇਰਾ ਮੈਂ ਸਦਾ ਅਖਵਾਂਵਦਾ ਰਹਾਂ।
ਚਰਨ-ਕੰਵਲਾਂ ਦਾ ਮੈਨੂੰ ਪਿਆਰ ਬਖਸ਼ੀਂ, ਨਾਮ ਤੇਰਾ ਹੀ ਸਦਾ ਧਿਆਂਵਦਾ ਰਹਾਂ।
ਤੇਰੇ ਹੁਕਮ ਵਿਚ ਜੀਵਨ ਬਿਤੀਤ ਹੋਵੇ, ਪਿਆਰ ਗੀਤ ਤੇਰੇ ਸਦਾ ਗਾਂਵਦਾ ਰਹਾਂ।
ਤੇਰੇ ਬਿਨਾਂ ਨ ਮੈਨੂੰ ਕੋਈ ਹੋਰ ਦਿਸੇ, ਏਸ ਪ੍ਰੀਤ ਨੂੰ ਤੋੜ ਨਿਭਾਂਵਦਾ ਰਹਾਂ।
ਤੇਰਾ ਪਿਆਰ ਮੇਰਾ ਜੀਵਨ ਪੰਧ ਹੋਵੇ, ਤੇਰੇ ਬਚਨਾਂ ਤੇ ਮੈਨੂੰ ਪਰਤੀਤ ਹੋਵੇ।
ਇਕ ਪਲ ਨ ਵਿਸਰੀਂ ਕਦੇ ਮੈਨੂੰ, ਹਰਦਮ ਮੁਖ ਤੇ 'ਗੁਰੂ ਜਗਜੀਤ' ਹੋਵੇ।

-o-

# ਅਨਗਿਣਤ ਚੋਜ

ਲੇਖਕ:- ਇਕਬਾਲ ਸਿੰਘ 'ਮਨਚੰਦਾ'

"ਤੇਰੇ ਕਵਨ ਕਵਨ ਗੁਣ ਕਹਿ ਕਹਿ ਗਾਵਾ, ਤੂ ਸਾਹਿਬ ਗੁਣੀ ਨਿਧਾਨਾ ।
ਤੇਰੀ ਉਪਮਾ ਬਰਨ ਨ ਸਾਕਉ, ਤੂ ਠਾਕਰ ਊਚ ਭਗਵਾਨਾ ।,,

"ਗ੍ਰੀਬ-ਨਿਵਾਜ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਪਕਾਰ, ਚੋਜ ਅਤੇ ਬਖਸ਼ਸ਼ ਨੂੰ ਵਰਨਣ ਕਰਨ ਲਈਜੇਕ੍ਰਸਾਰੀ ਕਾਇਨਾਤ ਕਾਗਜ ਤੇ ਕਲਮ ਦਾ ਰੂਪ ਹੋ ਜਾਵੇ ਤੇ ਜਿਤਨੇ ਸਾਗਰ ਓਹ ਸਭ ਸਿਆਹੀਬਨ ਜਾਵਨ ਫਿਰ ਵੀ ਓਹਪੂਰੀਤਰਾਂ ਨਹੀਂ ਲਿਖੇ ਜਾ ਸਕਦੇ। ਫਿਰ ਵੀ ਸਾਗਰ ਚੋਂ ਬੂਦ ਮਾਤ੍ਰ ਹੀ ਲੈਕੇ ਕੁਝ ਜੀਵਨ ਨਾਲ ਸਬੰਧਤ ਕੁਝ ਅੱਖੀਂ ਡਿਠੇ ਤੇ ਕੁਝ ਉਸ ਸਮੇਂ ਬਜ਼ੁਰਗਾਂ ਤੋਂ ਸੁਣੇ ਚੋਜ ਤੇ ਉਪਕਾਰ ਲਿਖਨ ਲਈ ਇਹ ਕਲਮ ਪਕੜੀ ਹੈ ਮੈਂ ਤਾਂ ਇਕ ਅਨਜਾਨ ਬੁਧੀ ਰਖਨ ਵਾਲਾ ਗ੍ਰੀਬ ਨਿਵਾਜ ਜੀ ਦੇ ਚਰਨ ਕੰਵਲਾਂ ਵਿਚ ਇਹੀ ਬੇਨਤੀ ਕਰਦਾ ਹਾਂ"ਪਾਤਸ਼ਾਹ ! ਜੋ ਤੈਨੂੰ ਚੰਗਾ ਲਗੇ ਕੇਵਲ ਓਹ ਹੀ ਮੈਥੋਂ ਲਿਖਵਾਈਂ ।"

## ਅਪਣੇ ਜਨਮ ਸਬੰਧ ਬਾਰੇ

"ਮੇਰੇ ਪੂਜਯ ਮਾਤਾ ਜੀ ਨੇ ਮੈਨੂੰ ਇਹ ਬਚਨ ਸੁਨਾਯਾ ਜੋ ਇਸ ਪਰਕਾਰ ਹੈ:- ਪਿਤਾ ਜੀ ਦਾ ਪਿੰਡ ਮੱਕੀ ਜ਼ਿਲਾ ਸ਼ੇਖਪੁਰ ਵਿਖੇ ਹੈ ਪਰ ਗੂੜ੍ਹੀ ਮਿਤਰਤਾ ਕਾਰਨ ਕੁਝ ਸਮਾਂ ਸੰਤ ਹਰਨਾਮ ਸਿੰਘ ਧੀਰਾਜਾ ਦੇ ਪਿੰਡ ਬੋਰੇ ਪਿਆਰੇ ਜਾ ਰਹੇ। ਮੇਰੇ ਵੱਡੇ ਭਰਾ(ਸੂਬਾ ਕਿਰਪਾਲ ਸਿੰਘ ਜੀ ਮਨਚੰਦਾ) ਉਸ ਵੇਲੇ ਤਕ੍ਰੀਬਨ ਦੋ ਸਾਲ ਦੇ ਸਨ ਤੇ ਸਰੀਰ ਕਰ ਕੇ ਕੁਝ ਢਿਲੇ ਰਹਿੰਦੇ ਸਨ ਤਾਂ ਮਾਤਾ ਜੀ ਨੂੰ ਇਕ ਦਿਨ ਦ੍ਰਿਸ਼ਟਾਂਤ ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਹੋਏ ਤਾਂ ਮਾਤਾ ਜੀ ਨੇ ਮੇਰੇ ਵੱਡੇ ਭਰਾ ਜੀ ਦੇ ਨਾਲ ਸੀਸ ਨਿਵਾਂਦਿਆਂ ਅਰਜ ਕੀਤੀ ਜੋ ਏਹ ਕਾਕਾ ਸਰੀਰ ਕਰਕੇ ਢਿਲਾ ਰਹਿੰਦਾ ਹੈ ਤੇ ਆਪ ਕਿਰਪਾ ਕਰੋ ਜੋ ਏਹ ਠੀਕ ਹੋਵੇ ਤਾਂ ਦ੍ਰਿਸ਼ਟਾਂਤ ਵਿਚ ਹੀ ਸ੍ਰੀ ਸਤਿਗੁਰੂ ਜੀ ਨੇ ਬਚਨ ਕੀਤਾ। ਪਿਤਾ ਜੀ ਦਾ ਨਾਮ ਲੈਕੇ ਜੋ ਈਸ਼ਰ ਸਿੰਘ ਮੇਰੀ ਗਲ ਮੰਨ ਜਾਵੇ ਤਾਂ ਇਹ ਕਾਕਾ ਠੀਕ ਹੋ ਜਾਵੇਗਾ ਤੇ ਤੁਹਾਡੇ ਘਰ ਇਕ ਲੜਕਾ ਹੋਰ ਹੋਵੇਗਾ, ਅਤੇ ਜੇਕਰ ਉਸ ਨੇ ਮੇਰੀ ਗਲ ਨਾ ਮੰਨੀ ਤਾਂ ਮੈਂ ਇਹ ਲੜਕਾ ਵੀ ਲੈ ਜਾਵਾਂਗਾ ।" ਪਰ ਏਹ ਨਹੀਂ ਦਸਿਆ, ਜੋ ਬਚਨ ਕੇਹੜਾ ਹੈ ? ਸਤਿਗੁਰੂ ਜੀ ਦੇ ਦਰਸ਼ਨ ਤੋਂ ਬਾਦ ਮਾਤਾ ਜੀ ਨੂੰ ਨੀਂਦ ਕਿਥੇ ਆਉਨੀ ਸੀ, ਬਾਕੀ ਦੀ ਰਾਤ ਸੋਚਾਂ ਸੋਚਦਿਆਂ ਬਿਤੀਤ ਹੋਈ। ਦਿਨੇ ਉਠਕੇ ਪਿਤਾ ਜੀ ਦੇ ਨਾਲ ਵੀ ਬਚਨ ਕਰਨ ਤੋਂ ਸੰਕੋਚ ਕੀਤਾ ਕਿ ਮਤੇ ਇਸਦਾ ਟਾਲਮਟੋਲ ਨਾ ਕਰ ਦੇਣ। ਏਨਾਂ ਦਿਨਾਂ ਵਿਚ ਸੰਤ ਇੰਦਰ ਸਿੰਘ ਨਰੂਲਾ ਵਿਲੋਕੀ ਵਾਲਿਆਂ ਦਾ ਪਤਰ ਆਇਆ ਕਿ ਅਪਣੇ ਪਿੰਡ ਪਾਠ ਕਰਵੌਣੇ ਹਨ ਸਾਧਾਂ ਸੰਤਾਂ ਦੇ ਨਾਲ ਸ੍ਰੀ ਸਤਿਗੁਰੂ ਜੀ ਵੀ ਦਰਸ਼ਨ ਦੇਣਗੇ ਤੇ ਇਸ ਸਮੇਂ ਆਪ ਦੋਵੇਂ(ਸੰਤ ਹਰਨਾਮ ਸਿੰਘ ਤੇ ਈਸ਼ਰ ਸਿੰਘ ਜਰੂਰ ਦਰਸ਼ਨ ਦੇਨੇ ਤੇ ਨਾਲ ਸੇਵਾ ਵਿਚ ਵੀ ਹਥ ਵਟਾਉਣਾ । ਖਾਸ ਨੋਟ:-ਸੰਤ ਇੰਦ੍ਰ ਸਿੰਘ ਹਰਨਾਮ ਸਿੰਘ ਤੇ ਈਸਰ ਸਿੰਘ ਨੇ ਇਕਠਿਆਂ ਬੰਕੋਕ ਵਿਚ ਸੰਨ ੧੯੧੧ ਵਿਖੇ ਸੰਤ ਧਿਆਨ ਸਿੰਘ ਜੀ ਵਰਨ ਪਾਸੋਂ ਭਜਨ ਪੁਛਕੇ ਨਾਮਧਾਰੀ ਸਜੇ ਸਨ। ਸੋ ਉਸ ਵੇਲੇ ਵਿਲੋਕੀ ਜਾਨ ਲਈ ਮਾਤਾ ਜੀ ਵੀ ਨਾਲ ਤਿਆਰ ਹੋ ਪਏ ਤੇ ਪਿਤਾ ਜੀ ਪ੍ਰਤੀ ਬੇਨਤੀ ਕੀਤੀ ਕਿ"ਤੁਸੀਂ ਵਿਲੋਕੀ ਚਲੇ ਹੋ ਤੇ ਉਥੇ ਤੁਹਾਨੂੰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸਦਕੇ ਕੋਈ ਵੀ ਬਚਨ

ਕਰਨ ਤਾਂ ਤੁਸਾਂ ਨਾਹ ਨਹੀਂ ਕਰਨੀ ਤੇ ਏਹ ਵੀ ਕਿਹਾ ਕਿ ਬਚਨ ਦਾ ਪਤਾ ਨਹੀਂ ਪਰ ਨਾ ਨਹੀਂ ਕਰਨੀ"। ਕੁਝ ਦਿਨਾਂ ਬਾਦ ਵੇਵੇਂ ਪ੍ਰਵਾਰ ਫਿਲੋਕੀ ਪਹੁੰਚ ਗਏ ਤੇ ਉਥੇ ਸੰਤ ਮੰਡਲੀ ਵੀ ਪਹੁੰਚੀ ਹੋਈ ਸੀ ਅਖੰਡ ਪਾਠ ਤੇ ਕੀਰਤਨ ਦਾ ਪਰਵਾਹ ਜਾਰੀ ਸੀ। ਸ੍ਰੀ ਸਤਿਗੁਰੂ ਜੀ ਵੀ ਦਰਸ਼ਨ ਦਿਤੇ। ਇਕ ਦਿਨ ਸਵੇਰੇ ਜਲ ਪਾਣੀ ਛਕਕੇ ਬਾਹਰ ਬੋਹੜਾਂ (ਦਰਖਤਾਂ) ਹੇਠ ਸੰਤ ਮੰਡਲੀ ਨਾਲ ਬੈਠੇ ਗ੍ਰੀਬ ਨਿਵਾਜ ਜੀ ਬਚਨ ਬਿਲਾਸ ਕਰਦਿਆਂ ਪੁਛਿਆ, ਏਥੇ ਈਸ਼ਰ ਸਿੰਘ ਮੱਕੀ ਵਾਲਾ ਆਇਆ ਹੋਇਆ ਹੈ, ਸੋ ਉਸਨੂੰ ਲੈਕੇ ਆਵੋ। ਪਿਤਾ ਜੀ ਨੇ ਸੀਸ ਨਿਵਾਂਦਿਆਂ ਬੇਨਤੀ ਕੀਤੀ ਕੋਈ ਹੁਕਮ ? ਤਾਂ ਸ੍ਰੀ ਸਤਿਗੁਰੂ ਜੀ ਹੁਕਮ ਕੀਤਾ:- ਤੇਰੇ ਪਿਤਾ ਦੇਵਾ ਸਿੰਘ ਨੇ ਇਸ ਸਿਖ ਪਾਸੋਂ (ਨਾਮ ਯਾਦ ਨਹੀਂ) ਗੁੜਦੀ ਰੋੜੀ ਲਈ ਸੀ ਤੇ ਅਜੇ ਵਹੀ ਤੇ ਨਾਵਾਂ ਨਹੀਂ ਸੀ ਚੜ੍ਹਿਆ ਤਾਂ ਤੇਰਾ ਪਿਤਾ ਦੇਵਾ ਸਿੰਘ ਚੜ੍ਹਾਈ ਕਰ ਗਿਆ ਤੇ ਉਸ ਵੇਲੇ ਤੂੰ ਸਿਆਮ ਗਿਆ ਹੋਇਆ ਸੈਂ ਸੋ ਇਸ ਸਿਖ ਦੇ ਰੁਪਈਏ (ਰਕਮ ਯਾਦ ਨਹੀਂ) ਤੁਹਾਡੇ ਵਲ ਆਉਂਦੇ ਹਨ ਤਾਂ ਪਿਤਾ ਜੀ ਨੂੰ ਮਾਤਾ ਜੀ ਦਾ ਬਚਨ ਯਾਦ ਆ ਗਿਆ ਤੇ ਉਹਨਾਂ ਨੇ ਰਕਮ ਦੇਣ ਲਈ ਹਾਂ ਕਰ ਦਿਤੀ ਤੇ ਨਾਲ ਹੀ ਬੇਨਤੀ ਕੀਤੀ ਕਿ ਇਸ ਵੇਲੇ ਮੇਰੇ ਪਾਸ ਰਕਮ ਨਹੀਂ ਹੈ ਤੇ ਮੈਂ ਦੇ ਦੇਵਾਂਗਾ । ਗ੍ਰੀਬ ਨਿਵਾਜ ਜੀ ਇਸਦੀ ਜ਼ਾਮਨੀ ਮੰਗੀ ਤਾਂ ਕੋਲ ਬੈਠੇ ਸੰਤ ਆਲਾ ਸਿੰਘ ਜੀ ਨੇ ਇਸਦੀ ਹਾਮੀ ਭਰੀ। ਸੰਤ ਆਲਾ ਸਿੰਘ ਜੀ ਦਾ ਪਿਤਾ ਜੀ ਨਾਲ ਇਸ ਕਰਕੇ ਪਿਆਰ ਸੀ ਜੋ ਪਿਤਾ ਜੀ ਦਾ ਭਤੀਜਾ ਸੰਤ ਸੁੰਦਰ ਸਿੰਘ ਜੀ ਫਰੀਦ ਸੰਤਾ ਦੇ ਨਾਲ ਸੇਵਕ ਬਨਕੇ ਰਹਿ ਰਿਹਾ ਸੀ ਸੋ ਇਸ ਪਰਕਾਰ ਸ੍ਰੀ ਸਤਿਗੁਰੂ ਜੀ ਦੀ ਅਪਾਰ ਬਖਸ਼ਸ਼ ਦੁਆਰਾ ਮੇਰਾ ਜਨਮ ਪਿੰਡ ਬੈਰੋ ਪਿਆਰੇ ਵਿਖੇ ੧੨ ਅਕਤੂਬਰ ਸੰਨ ੧੯੧੯ ਐਤਵਾਰ ਸਵੇਰੇ ਅੰਮ੍ਰਿਤ ਵੇਲੇ ਪੰਜ ਵਜੇ ਦੇ ਕਰੀਬ ਹੋਇਆ ਸੋ ਏਹ ਸਾਰਾ ਬਚਨ ਤੇ ਜਨਮ ਦੀ ਤਰੀਖ ਮਾਤਾ ਜੀ ਤੋਂ ਪੁਛਕੇ ਲਿਖਿਆ ਹੈ।

## ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ 'ਚ ਪਹਿਲਾ ਕੀਰਤਨ

ਗ੍ਰੀਬ-ਨਿਵਾਜ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਪਹਿਲੀ ਵੇਰ ਸੰਨ ੧੯੩੫ ਵਿਚ ਸਿਆਮ ਦੀ ਧਰਤੀ ਨੂੰ ਭਾਗ ਲਾਏ ਤਾਂ ਉਸਤੋਂ ਬਾਦ ਸੰਸਾਰ ਦੀ ਦੂਸਰੀ ਜੰਗ ਤੋਂ ਬਾਦ ਤੇ ਭਾਰਤ ਵਰਸ਼ ਦੀ ਵੰਡ ਤੇ ਆਜ਼ਾਦੀ ਤੋਂ ਬਾਦ ਫੇਰ ਏਹ ਸੁਭਾਗ ਸਮਾਂ ਸਿਆਮ ਨਿਵਾਸੀਆਂ ਨੂੰ ਸੰਨ ੧੯੪੮ ਵਿਚ ਫਰਵਰੀ ਦੀ ਅਖੀਰਲੀ ਤਰੀਖ ੨੧ ਨੂੰ ਐਤਵਾਰ ਵਾਲੇ ਦਿਨ ਨਸੀਬ ਹੋਇਆ।

ਆਈ ਖਬਰ ਅਨੁਸਾਰ ਸ੍ਰੀ ਸਤਿਗੁਰੂ ਜੀ ਦੇ ਹਜ਼ੂਰੀ ਸੇਵਕਾਂ ਸਹਿਤ(ਸਤ) ਸਤੀਆਂ ਦੇ ਪਹੁੰਚਨ ਦਾ ਅਨੁਮਾਨ ਸੀ ਪਰ ਉਸ ਦਿਨ ਸ੍ਰੀ ਸਤਿਗੁਰੂ ਜੀ ਤੇ ਹਜ਼ੂਰੀ ਸੇਵਕ ਭਾਈ ਵਜੀਰ ਸਿੰਘ ਤੇ ਸੰਤ ਰਤਨ ਸਿੰਘ ਜੀ ਨਾਲ ਦਰਸ਼ਨ ਦਿਤੇ ਤੇ ਹੁਕਮ ਕੀਤਾ ਕਿ ਬਾਕੀ ਦੇ ਸਰੀਰ ਹਜ਼ੂਰੀ ਸਤਿਗੁਰੂ (ਬਾਬਾ) ਜਗਜੀਤ ਸਿੰਘ ਜੀ, ਰਾਗੀ ਜਥਾ ਸੰਤ ਦਰਸ਼ਨ ਸਿੰਘ ਖਜ਼ਾਨ ਸਿੰਘ ਜੀ ਤੇ ਸੰਤ ਨਿਧਾਨ ਸਿੰਘ ਜੀ'ਆਲਿਮ' ਮੰਗਲਵਾਰ ਸਵੇਰੇ ਅੰਮ੍ਰਿਤ ਵੇਲੇ ਦਰਸ਼ਨ ਦੇਣਗੇ। ਖਾਸ ਨੋਟ:- ਇਸਤੋਂ ਪਹਿਲਾਂ ਕਿ ਮੈਂ ਹਜ਼ੂਰੀ ਵਿਚ ਪਹਿਲੇ ਕੀਰਤਨ ਦਾ ਹਾਲ ਲਿਖਾਂ ਸੋ ਅਪਨੇ ਮਨ ਦੇ ਵਲਵਲੇ ਜੋ ਕਦੇ ਕਿਸੇ ਰੂਪ ਵਿਚ ਪ੍ਰਗਟ ਹੁੰਦੇ ਸਨ ਤੇ ਓਹ ਇਓਂ ਸਨ ਜੋ ਸਾਧ ਸੰਗਤ ਬੈਂਕੋਕ ਦਾ ਕੀਰਤਨ ਇਤਨਾ ਰਸ-ਭਰਪੂਰ ਤੇ ਵੈਰਾਗ ਮਈ ਹੁੰਦਾ ਸੀ ਕਿ ਟਾਈਮ ਦਾ ਪਤਾ ਨਹੀਂ ਸੀ ਲਗਦਾ ਚਾਰ ਪੰਜ ਘੰਟੇ ਕੀਰਤਨ ਤਾਂ ਮਾਮੂਲੀ ਗਲ ਸੀ ਫੇਰ ਇਸ ਵਿਚ ਕੋਈ ਵਿਆਖਿਆ ਨਹੀਂ ਸੀ ਹੁੰਦੀ ਤੇ ਫੇਰ ਇਕ ਦਿਨ ਅਜੇਹਾ ਸਮਾਂ ਵੀ ਆਇਆ ਜੋ ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ੫ ਵਜੇ ਤੋਂ ਅਰੰਭ ਹੋਕੇ ਤੇ ਫੇਰ ਇਸੇ ਵਿਚ ਹੀ ਹਲੇ ਦਾ ਕੀਰਤਨ ਸ਼ੁਰੂ ਹੋ ਗਿਆ ਤੇ ਇਸਦਾ ਭੋਗ ਸ਼ਾਮ ਨੂੰ ੫ ਵਜੇ ਪਾਇਆ ਗਿਆ ਤੇ ਬੈਂਕੋਕ ਦੇ ਕੀਰਤਨ ਜਥੇ ਦੇ ਮਨ ਦਾ ਚਾਉ ਸੀ ਕਿ ਜੀਵਨ ਵਿਚ ਕਦੇ ਐਸਾ

ਸਮਾਂ ਵੀ ਆਵੇ ਜਦ ਇਹ ਕੀਰਤਨ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਕਰੀਏ। ਸੋ ਸ੍ਰੀ ਹਜ਼ੂਰ ਜੀ ਨੇ ਅਪਨੇ ਸੇਵਕਾਂ ਦੇ ਦਿਲ ਦੀ ਜਾਣਕੇ ਸਮਾਂ ਹੀ ਐਸਾ ਬਨਾ ਦਿਤਾ ਜੋ ਇਹ ਅਵਸਰ ਕੀਰਤਨ ਦਾ ਮਿਲ ਸਕਿਆ। ਸ਼ਾਮ ਦਾ ਦੀਵਾਨ ਤਾਂ ਸੰਤ ਸੁੰਦਰ ਸਿੰਘ ਸੇਵਕ ਤੇ ਮਸਤਾਨਾ ਸੰਤ ਪਰਤਾਪ ਸਿੰਘ ਜੀ ਨੇ ਕੀਤਾ ਪਰ ਦੂਜੇ ਦਿਨ ਅੰਮ੍ਰਿਤ ਵੇਲੇ ਸ੍ਰੀ ਆਸਾ ਜੀ ਦੀ ਵਾਰ ਦਾ ਕੀਰਤਨ(ਸੂਬਾ) ਸੰਤ ਕਿਰਪਾਲ ਸਿੰਘ ਜੀ ਮਨਚੰਦਾ ਸੰਤ ਜਗਜੀਤ ਸਿੰਘ ਜੀ ਗੋਰੋਵਾੜਾ ਨੇ ਮਿਲਕੇ ਦੋਹਾਂ ਵਾਜਿਆਂ ਨਾਲ ਤੇ ਢੋਲਕ ਦਾ ਸਾਥ ਸੰਤ ਦਿਆਲ ਸਿੰਘ ਮਨਚੰਦਾ(ਫਰੀਦ ਜੀ ਦੇ ਛੋਟੇ ਭਰਾ) ਨੇ ਦਿਤਾ ਬਾਣੀ ਤਾਂ ਕੰਠ ਕਿਸੇ ਨੂੰ ਨਹੀਂ ਸੀ ਤੇ ਬੱਤੀਆਂ ਜਗਾਕੇ ਪੋਥੀ ਰੱਖਕੇ ਇਹ ਕੀਰਤਨ ਕੀਤਾ ਵਾਰ ਦੇ ਰੂਪ ਵਿਚ ਨਾਲ ਹੋਰ ਜੋਹੜੇ ਕੀਰਤਨ ਦਾ ਸਾਥ ਦੇਂਦੇ ਓਹਨਾਂ ਦੇ ਨਾਮ ਸੰਤ ਪ੍ਰਤਾਪ ਸਿੰਘ ਮਸਤਾਨਾ ਸੰਤ ਕਰਤਾਰ ਸਿੰਘ ਚਾਵਲਾ ਸ੍ਰ. ਲਾਭ ਸਿੰਘ ਸੇਠੀ ਗੁਰਬਖਸ਼ ਸਿੰਘ ਹੰਸ ਆਦਿ ਹੋਰ ਵੀ ਸਰੀਰ ਸਨ। ਸੋ ਕੀਰਤਨ ਤੋਂ ਬਾਦ ਹੁਕਮ ਕੀਤਾ ਕਿ ਬਾਣੀ ਕੰਠ ਕਰੋ"। ਸੋ ਫੇਰ ਦੂਜੇ ਦਿਨ ਸਵੇਰੇ ਆਸਾ ਜੀ ਦੀ ਵਾਰ ਵਿਚ ਸੂਬਾ ਜੀ ਜਗਜੀਤ ਸਿੰਘ ਗੋਰੋਵਾੜਾ ਗੁਰਬਖਸ਼ ਸਿੰਘ ਹੰਸ(ਤੇ ਇਨਾ ਸਤਰਾਂ ਦੇ ਲੇਖਕ)ਇਕਬਾਲ ਸਿੰਘ ਨੇ ਮਿਲਕੇ ਇਕ ਸ਼ਬਦ ਸ੍ਰੀ ਸਤਿਗੁਰੂ ਜੀ ਦੇ ਵਿਛੋੜੇ ਦੀ ਯਾਦ ਵਿਚ ਪੜ੍ਹਿਆ ਤਾਂ ਵੈਰਾਗ ਵਿਚ ਆਕੇ ਵਿਸਮਾਦਤਾ ਛਾ ਗਈ ਗ੍ਰੀਬ ਨਿਵਾਜ ਜੀ ਨੇ ਅਪਣੀ ਰਸਨਾਂ ਦਵਾਰਾ ਕੀਰਤਨ ਦੀ ਪਰਸੰਸਾ ਕੀਤੀ(ਨੋਟ:- ਉਸ ਦਿਨ ਕੁਝ ਮਿੰਟਾਂ ਲਈ ਮੈਨੂੰ ਹਾਰਮੋਨੀਅਮ ਵਾਜਾ ਵਜਾਉਨ ਦਾ ਸਮਾਂ ਮਿਲਿਆ ਸੀ ਜਦ ਸੂਬਾ ਜੀ ਵਾਜਾ ਛਡਕੇ ਹੇਠਾਂ ਗਏ ਸੀ।) ਤੇ ਕੀਰਤਨ ਦੇ ਭੋਗ ਤੋਂ ਬਾਦ ਦੇਸ ਤੋਂ ਆਏ ਹੋਏ ਬਾਕੀ ਦੇ ਸਰੀਰਾਂ ਨੇ(ਵਡੇ ਬਾਬਾ ਜੀ ਰਾਗੀ ਜਥਾ ਤੇ 'ਆਲਿਮ') ਵੀ ਦਰਸ਼ਨ ਆਨ ਦਿਤੇ। ਇਸਤਰਾਂ ਇਹ ਸੁਭਾਗ ਸਮਾਂ ਕੀਰ-ਤਨ ਕਰਨ ਦਾ ਪ੍ਰਾਪਤ ਹੋਇਆ।

## ਸੰਨ ੧੯੪੯ ਦੇ ਦੌਰੇ ਸਮੇਂ ਦੇ ਕੁਝ ਅੱਖੀਂ ਡਿਠੇ ਹਾਲ"

ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਦੇਣ ਦੀ ਖਬਰ ਤਾਰ ਰਾਹੀਂ ਕੇਵਲ ਅਧਾ ਦਿਨ ਹੀ ਪਹਿਲੋਂ ਮਿਲੀ ਸੀ ਤੇ ਉਸੇ ਵੇਲੇ ਸਾਧ ਸੰਗਤ ਧਰਮਸਾਲੇ ਇਕੱਠੀ ਹੋ ਗਈ ਤੇ ਸੇਵਾ ਕਰਨ ਲਈ ਕੁਝ ਡੀਊਟੀਆਂ ਵੰਡੀਆਂ ਗਈਆਂ, ਸਤਿਗੁਰ ਜੀ ਦੇ ਬੰਕੋਕ ਵਿਖੇ ਪਹੁੰਚਨ ਦਾ ਸਮਾਂ ਦੂਜੇ ਦਿਨ ਅੰਮ੍ਰਿਤ ਵੇਲੇ ਦਾ ਸੀ ਤੇ ਉਸੇ ਰਾਤ ਤਰਖਾਣ ਨੂੰ ਲਾਕੇ ਧਰਮਸਾਲੇ ਦੀ ਸਫਾਈ ਤੇ ਰੋਗਨ ਕਲੀ ਤੇ ਗ੍ਰੀਬ ਨਿਵਾਜ ਜੀ ਦਾ ਸਿੰਘਾਸਨ ਤਿਆਰ ਕੀਤਾ ਗਿਆ ਤੇ ਏਹ ਵੀ ਖਿਆਲ ਕੀਤਾ ਗਿਆ ਜੋ ਸ਼ਾਮ ਦੇ ਦੀਵਾਨਾਂ ਲਈ ਧਰਮਸਾਲਾ ਦੀ ਜਗਾ ਛੋਟੀ ਹੈ, ਕਿਉਂਕਿ ਹੋਰ ਸਰੇਣੀਆਂ ਦੀ ਸੰਗਤ ਆਉਣ ਨਾਲ ਬੈਠਣ ਦੀ ਤਕਲੀਫ ਹੋਵੇਗੀ ਤੇ ਇਸਦੇ ਲਈ ਇਕ ਯੂਰਪ ਦੀ ਫਾਰਮ ਬੀ. ਗਰਿਮ ਐਂਡ ਕੋ: ਦਾ ਪਿਛਲਾ ਹਿਸਾ ਜੋ ਕੇਵਲ ਖਾਲੀ ਜਗਾ ਮੋਟਰਾਂ ਖਲਾਰਨ ਲਈ ਬਨੀ ਹੋਈ ਸੀ ਤੇ ਸ਼ਾਮ ਦੇ ਪੰਜ ਵਜੇ ਖਾਲੀ ਹੋ ਜਾਂਦੀ ਸੀ ਇਸ ਜਗਾ ਤੇ ਸ਼ਾਮ ਦੇ ਦੀਵਾਨਾਂ ਲਈ ਪਰਬੰਧ ਕੀਤਾ ਗਿਆ। ਸ੍ਰੀ ਹਜ਼ੂਰ ਜੀ ਪ੍ਰਤੀ ਜੀਓ ਆਇਆਂ ਦੇ ਸਨਮਾਨ ਹਿਤ ਲਿਖਨ ਦੀ ਸੇਵਾ (ਦਾਸ) ਇਕਬਾਲ ਸਿੰਘ ਮਨਚੰਦਾ ਨੂੰ ਸੌਂਪੀ ਗਈ।

(ਖਾਸ ਨੋਟ:-) ਸਾਧ ਸੰਗਤ ਵਿਚ ਸੇਵਾ ਕਰਨ ਦਾ, ਅਗਾਂਹ ਲਿਆਉਣ ਦਾ ਤੇ ਲਿਖਨ ਬਾਰੇ ਇਹ ਸਭ ਸੇਠ ਗੁਰਬਖਸ਼ ਸਿੰਘ 'ਪ੍ਰੀਤਮ' ਜੀ ਦੀ ਦੇਣ ਹੈ ਜੋ ਹਮੇਸ਼ਾਂ ਮਾੜਿਆਂ ਨੂੰ ਅਗਾਂਹ ਲਿਆਉਣ ਤੇ ਖੁਸ਼ ਹੁੰਦੇ ਸਨ ਤੇ ਨਾਲ ਪ੍ਰੇਰਨਾ ਵੀ ਦੇਂਦੇ ਸਨ)

## ਸ਼ਾਮ ਦੇ ਦੀਵਾਨ:-

ਸ਼ਾਮ ਦੇ ਦੀਵਾਨ ਰੋਜ਼ ੫ ਵਜੇ ਸ਼ੁਰੂ ਹੁੰਦੇ ਤੇ ਸ੍ਰੀ ਸਤਿਗੁਰੂ ਜੀ ਰਸਨਾਂ ਦਵਾਰਾ ਸਾਧ ਸੰਗਤ ਪ੍ਰਤੀ ਉਪਦੇਸ਼ ਵੀ ਕਰਦੇ ਉਸ ਵੇਲੇ ਰੀਕਾਰਡਿੰਗ ਕਰਨ ਵਾਲੀ ਮਸ਼ੀਨ ਅਜੇ ਨਹੀਂ ਸੀ ਆਈ ਪਰ ਇਕ ਦਿਨ



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਸੁਆਗਤ ਕਰਦੇ ਹੋਏ।

(ਸਤਿਗੁਰੂ) ਜੀ ਉਸ ਵੇਲੇ ਬਾਬਾ ਜੀ ਦੇ ਰੂਪ ਵਿਚ ਮੈਨੂੰ ਦਸਿਆ ਸੀ ਕਿ ਰੋਜ਼ ਦੇ ਉਪਦੇਸ਼ ਉਸ ਵੇਲੇ ਆਪਣੀ ਨਿਜੀ ਡਾਇਰੀ ਤੇ ਨੋਟ ਕੀਤੇ ਹੋਏ ਹਨ, ਪਰ ਹੁਣ ਉਹ ਯਾਦ ਨਹੀਂ ਰਹੀ ਕਿ ਡਾਇਰੀ ਕਿਥੇ ਰਖੀ ਗਈ ਹੈ ? ਤੇ ਇਸ ਵੇਰੀ ਦੇਹ ਪਹਿਲਾ ਅਵਸਰ ਸੀ ਜੋ ਬੈਂਕੋਕ (ਸਿਆਮ) ਵਿਖੇ ਇਕ ਘੰਟਾ ਨਿਤਨੇਮ ਸਾਧ ਸੰਗਤ ਨੇ ਗਰੀਬ ਨਿਵਾਜ ਜੀ ਦੀ ਹਜ਼ੂਰੀ ਵਿਚ ਕੀਤਾ। ਜੰਗ ਦੇ ਦੌਰਾਨ ਤੇ ਉਸ ਤੋਂ ਬਾਦ ਬਹੁਤ ਸਾਰੇ ਨੌ-ਜਵਾਨ ਕੁਸੰਗਤ ਵਿਚ ਪੈਕੇ ਖਾਣ ਪੀਣ ਲਗ ਪਏ ਸਨ ਤਾਂ ਸਤਿਗੁਰੂ ਜੀ ਦੇ ਉਪਦੇਸ਼ ਸੁਣਕੇ ਸਾਧ ਸੰਗਤ ਵਿਚ ਖਲੋਕੇ ਉਨਹਾਂ ਨੇ ਮਾਫੀ ਮੰਗੀ ਤੇ ਅੰਮ੍ਰਿਤ ਛਕ ਕੇ ਫੇਰ ਸ੍ਰੀ ਸਤਿਗੁਰੂ ਜੀ ਦੀ ਸ਼ਰਨ ਵਿਚ ਆਏ। ਏਸੇ ਜਗ੍ਹਾ ਸ਼ਾਮ ਨੂੰ ਇਕ ਦਿਨ ਨਿਤਨੇਮ ਵੇਲੇ ਕੁਝ ਮੱਠੀ-ਮੱਠੀ ਬੂੰਦਾ-ਬਾਂਦੀ ਸ਼ੁਰੂ ਹੋ ਗਈ ਤਾਂ ਕੁਝ ਸੇਵਾਦਾਰਾਂ ਨੇ ਇਕ ਸਫੇਦ ਚਾਦਰ ਲੈਕੇ ਸ੍ਰੀ ਸਤਿਗੁਰੂ ਜੀ ਦੇ ਆਸਨ ਉਪਰ ਰੱਖਣੀ ਚਾਹੀ,ਪਰ ਗਰੀਬ-ਨਿਵਾਜ ਜੀ ਨੇ ਇਸ਼ਾਰੇ ਨਾਲ ਇਸ ਨੂੰ ਰੋਕ ਦਿਤਾ ਤੇ ਕੁਝ ਚਿਰ ਬਾਦ ਹੀ ਇਹ ਬੂੰਦਾ ਬਾਂਦੀ ਬੰਦ ਹੋ ਗਈ ਤਾਂ ਕੀ ਵੇਖਿਆ ? ਸਭ ਸੰਗਤ ਦੇ ਥੱਲੇ ਚਾਂਦਰਾਂ ਤੇ ਦਰੀਆਂ ਭਿਜੀਆਂ ਹੋਈਆਂ ਸਨ। ਪਰ ਗਰੀਬ-ਨਿਵਾਜ ਜੀ ਦਾ ਆਸਨ ਸੁਕਾ ਸੀ। ਇਹ ਜ਼ਿਕਰ ਕਰਨਾ ਵੀ ਬੜੀ ਮਹਾਨਤਾ ਵਾਲਾ ਹੈ ਜੋ ਇਕ ਸਿਖ (ਨਾਮ ਯਾਦ ਨਹੀਂ ਆ ਰਿਹਾ) ਜੋ ਕਦੇ ਕਿਸੇ ਵੇਲੇ ਕਿਸੇ ਸੰਤ ਦੀ ਸੰਗਤ ਵੀ ਕੀਤੀ ਹੋਈ ਸੀ। ਪਰ ਫੇਰ ਵੀ ਉਹ ਭੁਲ ਗਿਆ। ਤੇ ਕਿਹਾ ਕਿ ਸ੍ਰੀ ਗਰੰਥ ਸਾਹਿਬ ਤੋਂ ਬਾਦ ਕੋਈ ਗੁਰੂ ਨਹੀਂ ਹੋ ਸਕਦਾ। ਤੇ ਮੈਂ ਇਸ ਵਿਸ਼ੇ ਤੇ ਦੀਵਾਨ ਵਿਚ ਖਲੋਕੇ ਬੋਲਾਂਗਾ। ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਉਸਨੂੰ ਬੋਲਣ ਲਈ ਸਮਾਂ ਦਿਤਾ ਗਿਆ। ਪਰ ਉਸ ਨੇ ਅਪਣਾ ਸਮਾਂ ਗੁਰਬਾਣੀ ਦੇ ਆਧਾਰ ਤੇ ਸ੍ਰੀ ਸਤਿਗੁਰੂ ਜੀ ਦੀ ਉਪਮਾਂ ਕਰਦਿਆਂ ਹੀ ਖਤਮ ਕਰ ਦਿਤਾ। ਮੈਂ ਉਪਰ ਲਿਖ ਆਇਆਂ ਹਾਂ ਜੋ ਬੈਂਕੋਕ ਦੇ ਕੀਰਤਨੀ ਜਥੇ ਨੂੰ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਕੀਰਤਨ ਕਰਨ ਦਾ ਸੁਭਾਗ ਪ੍ਰਾਪਤ ਹੋਇਆ। ਤੇ ਉਸੇ ਦਿਨ ੨-੩-੧੯੪੯ ਨੂੰ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਆਸਾ ਦੀ ਵਾਰ ਦੇ ਕੀਰਤਨ ਤੋਂ ਬਾਦ ਡੇਰੇ (ਫੇਯਾ ਥਾਈ ਸੇਠਾਂ ਦੇ ਬੰਗਲੇ) ਵਿਖੇ ਜਾ ਕੀਤੇ। ਅਨਜਾਣ ਹੋਣ ਕਰਕੇ, ਉਸ ਵੇਲੇ ਮੈਂ ਆਪਣੇ ਨਾਲ ਸੰਤ ਦਿਆਲ ਸਿੰਘ ਮਨਚੰਦਾ ਨੂੰ ਲੈਕੇ ਗਿਆ: ਜੋ ਰਿਸ਼ਤੇਦਾਰੀ ਵਿਚ ਭਰਾ ਲਗਦੇ ਸੀ, ਤੇ ਕਿਸੇ ਵੇਲੇ ਸ੍ਰੀ ਭੈਣੀ ਸਾਹਿਬ ਵਿਖੇ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਕੁਝ ਸਾਲ ਰਹੇ ਸੀ। ਸ੍ਰੀ ਸਤਿਗੁਰੂ ਜੀ ਬੰਗਲੇ ਹੇਠਾਂ ਹੀ ਆਸਨ ਤੇ ਬਿਰਾਜਮਾਨ ਸਨ। ਤੇ ਕੁਝ ਸਰੀਰ ਪਾਸ ਸ਼ਸ਼ੋਭਿਤ ਸਨ। ਜਿਨ੍ਹਾਂ ਵਿਚੋਂ ਭਾਈ ਵਜ਼ੀਰ ਸਿੰਘ ਜੀ, ਸੇਠ ਗੁਰਬਖਸ਼ ਸਿੰਘ ਜੀ, ਸੇਠ ਸੁਹੇਲ ਸਿੰਘ ਜੀ, ਸੰਤ ਇੰਦਰ ਸਿੰਘ ਜੀ ਨਰੂਲਾ, ਸੰਤ ਕਰਤਾਰ ਸਿੰਘ (ਬੱਤਰ ਸ਼ੇਰ) ਤੇ ਇਕ ਦੋ ਹੋਰ ਸਰੀਰ ਸਨ। ਤਾਂ ਗਰੀਬ ਨਿਵਾਜ ਜੀ ਦੇ ਚਰਨ-ਕਵਲਾਂ ਤੇ ਨਮਸ਼ਕਾਰ ਕਰਕੇ ਅਸੀਂ ਦੋਵੇਂ ਉਥੇ ਪਾਸ ਹੀ ਬੈਠ ਗਏ ਤਾਂ ਸ੍ਰੀ ਸਤਿਗੁਰੂ ਜੀ ਨੇ ਮੇਰੇ ਵੱਲ ਇਸ਼ਾਰਾ ਕਰਕੇ ਮੇਰੇ ਭਰਾ ਜੀ ਨੂੰ ਪੁਛਿਆ:- 'ਕਿ ਏਹ ਕੌਣ ਹੈ ?' ਤਾਂ ਉਸ ਨੇ ਦਸਿਆ ਕਿ ਏਹ ਮੇਰੇ ਚਾਚੇ ਦਾ ਪੁਤਰ ਭਰਾ ਲਗਦਾ ਹੈ। ਗਰੀਬ ਨਿਵਾਜ ਜੀ ਬਚਨ ਕੀਤਾ "ਜੇਹੜਾ ਸੰਗਤ ਵਿਚ ਵਾਜਾ (ਹਰਮੋਨੀਅਮ) ਵਜਾਂਦਾ ਸੀ ਓਹ ਕੌਣ ਸੀ ? ਤਾਂ ਫੇਰ ਦਸਿਆ ਕਿ ਓਹ ਇਸ ਦਾ ਵਡਾਂ ਭਰਾ ਕਿਰਪਾਲ ਸਿੰਘ ਤੇ ਏਸਦਾ ਨਾਮ ਇਕਬਾਲ ਸਿੰਘ ਹੈ ਤਾਂ ਗਰੀਬ-ਨਿਵਾਜ ਜੀ ਫੇਰ ਹੱਸਕੇ ਬਚਨ ਕੀਤਾ "ਫਰੀਦ ਜੀ ਸਾਜ (ਦਿਲ ਰੁਬਾ) ਵੀ ਤੇ ਢੋਲਕੀ ਵੀ ਵਜਾ ਲੈਂਦੇ ਹਨ, ਤੇ ਤੂੰ ਵੀ ਢੋਲਕ ਵਜਾ ਲੈਂਦਾ ਹੈ ਤੇ ਇਹ ਦੋਵੇਂ ਵਾਜਾ ਵਜਾ ਲੈਂਦੇ ਹਨ। ਸੋ ਇਸ ਪਰਥਾਂਏ ਫਿਰ "ਤੁਸੀਂ ਰਾਗੀਆਂ ਦਾ ਟੱਬਰ ਹੋ।" ਤੇ ਇਸ ਤੋਂ ਕੁਝ ਦਿਨ ਬਾਦ ਜਦ ਸ੍ਰੀ ਸਤਿਗੁਰੂ ਜੀ ਗ੍ਰਿਹ ਪਵਿਤਰ ਕਰਨ ਲਈ ਦਰਸ਼ਨ ਦਿਤੇ ਤੇ ਫੇਰ ਮੁਸ-ਕਰਾਕੇ ਬਚਨ ਕੀਤਾ "ਅਜ ਅਸੀਂ ਰਾਗੀਆਂ ਦੇ ਘਰ ਆਏ ਹਾਂ॥" ਇਸ ਦੌਰੇ ਦਾ ਸੰਖੀਰਨ

ਦੀਵਾਨ ਸ਼੍ਰੀ ਆਸਾ ਦੀ ਵਾਰ ਦਾ ਕੀਰਤਨ ਗਰੀਬ ਨਿਵਾਜ ਜੀ ਦੇ ਡੇਰੇ ਫੈਯਾ ਬਾਈ ਦੇ ਬੰਗਲੇ ਵਿਖੇ ਹੋਇਆ। ਤੇ ਉਥੇ ਉਸ ਦਿਨ ਕੀਰਤਨ ਤੋਂ ਬਾਦ ਇਕੱਠੇ ਸੱਤ ਜੋੜਿਆਂ ਦੇ ਵਿਆਹ (ਅਨੰਦ ਕਾਰਜ) ਹੋਏ ਤੇ ਬੰਬੇ ਵਿਚ ਏਹ ਪਹਿਲਾ ਅਵਸਰ ਸੀ ਜੋ ਏਨੇ ਇਕੱਠੇ ਵਿਆਹ ਇਕੋ ਵਾਰੀ ਹੋ ਰਹੇ ਸਨ। ਇਸ ਲਈ ਦੂਜੀਆਂ ਸ਼ਰੇਣੀਆਂ ਦੀ ਸੰਗਤ ਕਾਫੀ ਗਿਣਤੀ ਵਿਚ ਆਈ ਹੋਈ ਸੀ। ਤੇ ਇਹ ਕਾਰਜ ਵੱਡੀ ਸਾਰੀ ਵੇਦੀ ਗੱਡਕੇ ਕੀਤਾ ਗਿਆ। ਸ਼੍ਰੀ ਸਤਿ-ਗੁਰੂ ਜੀ ਤੇ ਨਾਲ ਆਇਆ ਹਜ਼ੂਰੀ ਜੱਥਾ ਤੇ ਸੇਵਕ ਉਸੇ ਦਿਨ ਹਵਾਈ ਜਹਾਜ ਰਾਹੀਂ ਦੇਸ਼ (ਕਲਕੱਤੇ) ਲਈ ਰਵਾਨਾ ਹੋਏ(ਉਸ ਦਿਨ ੯ ਮਾਰਚ ੧੯੪੮ ਦਾ ਦਿਨ ਸੀ)॥ "ਸ਼੍ਰੀ ਸਤਿਗੁਰੂ ਜੀ ਦੇ ਇਕ ਦੌਰੇ ਸਮੇਂ ਦਾ ਬਚਨ ਹੈ ਜੋ ਉਸ ਦੌਰੇ ਦੇ ਨਾਲ(ਹਾਜਰਾ ਹਜ਼ੂਰ ਸ਼੍ਰੀ ਸਤਿਗੁਰੂ ਜੀ) ਉਸ ਵੇਲੇ ਬਾਬਾ ਜੀ ਦੇ ਰੂਪ ਵਿਚ, ਮਾਤਾ ਜੀ, ਹਜ਼ੂਰੀ ਸੇਵਕ, ਰਾਗੀ ਜਥਾ ਤੇ ਆਲਾ ਸਿੰਘ ਜੀ ਵੀ ਦਰਸ਼ਨ ਦਿਤੇ ਸਨ। ਸ਼੍ਰੀ ਸਤਿਗੁਰੂ ਜੀ ਦਾ ਡੇਰਾ ਸੇਠ ਤਰਲੋਕ ਸਿੰਘ ਜੀ ਦੇ ਗ੍ਰਹਿ ਵਿਖੇ (ਨੈਸ਼ਨਲ ਸਟੇਡੀਅਮ) ਖੇਡਾਂ ਦੇ ਮੈਦਾਨ ਦੇ ਸਾਹਮਣੇ ਇਕ ਬੰਗਲੇ ਵਿਖੇ ਸੀ ਸਵੇਰੇ ਆਸਾ ਦੀ ਵਾਰ ਦੇ ਕੀਰਤਨ ਤੋਂ ਬਾਦ ਗਰੀਬ-ਨਿਵਾਜ ਜੀ ਕਦੇ ਮੌਜ ਨਾਲ ਧਰਮਸਾਲਾ ਤੋਂ ਪੈਦਲ ਹੀ ਡੇਰੇ ਵਲ ਜਾਂਦੇ ਸੀ ਜੋ ਕਿ ਖਾਸ ਦੂਰ ਨਹੀਂ ਸੀ ਤੇ ਇਕ ਦਿਨ ਜਦ ਪੈਦਲ ਵਾਪਸ ਡੇਰੇ ਜਾ ਰਹੇ ਸੀ ਤਾਂ ਰਸਤੇ ਵਿਚ ਮੈਨੂੰ ਹੁਕਮ ਕੀਤਾ ਕਿ "ਅਖਬਾਰ ਮੁਲ ਲੇ ਲੈ, ਡੇਰੇ ਜਾਕੇ ਖਬਰਾਂ ਪੜ੍ਹਾਂ ਸੁਨਾਂਗੇ" ਹਾਸ-ਰਸ ਦੇ ਬਚਨ ਕਰਦੇ ਡੇਰੇ ਪਹੁੰਚ ਕੇ ਜਲ-ਪਾਣੀ ਛਕਣ ਤੋਂ ਬਾਦ ਸ਼੍ਰੀ ਸਤਿਗੁਰੂ ਜੀ ਆਪਣੇ ਮੁਖਾਰ ਬਿੰਦ ਤੋਂ ਪਾਸ ਬੈਠੇ ਸੰਤ ਆਲਾ ਸਿੰਘ ਜੀ ਤੋਂ ਪੁਛਿਆ:- "ਸੰਤ ਨਗਰ ਦੇ ਸੰਤ ਗੁਲਾਬ ਸਿੰਘ ਦਾ ਕੀ ਹਾਲ ਹੈ ?" "ਘਰ ਦੇ ਪ੍ਰਵਾਰ ਨਾਲ ਬਚਨ ਕਰਦੇ ਹਨ ਕਿ ਨਹੀਂ ?" ਏਹ ਇਸ਼ਨਾਨ ਕਿਸ ਤਰ੍ਹਾਂ ਕਰਦੇ ਹਨ ? ਤੁਸਾਂ ਹੀ ਉਸ ਨੂੰ ਸਿਖ ਬਣਾਇਆ ਸੀ। ਤੁਹਾਨੂੰ ਤਾਂ ਸਭ ਕੁਝ ਦਸਿਆ ਹੋਵੇਗਾ ?" ਤਾਂ ਉਸ ਵੇਲੇ ਸੰਤਾਂ ਨੇ ਬਚਨ ਕੀਤਾ ਕਿ ਤੁਹਾਥੋਂ ਕੇਹੜੀ ਚੀਜ਼ ਭੁਲੀ ਹੋਈ ਹੈ ? ਤੁਸੀਂ ਸਭ ਕੁਝ ਜਾਣਦੇ ਹੋ। ਏਹ ਸਭ ਤੁਹਾਡੀ ਖੇਡ ਰਚੀ ਹੋਈ ਹੈ ਤਾਂ ਸੰਤ ਜੀ ਅਗੋਂ ਕੁਝ ਹੋਰ ਬਚਨ ਕਰਨ ਲਗੇ ਸਨ, ਤਾਂ ਗਰੀਬ ਨਿਵਾਜ ਜੀ ਨੇ ਮੇਰੇ ਵੱਲ ਇਸ਼ਾਰਾ ਕਰਕੇ ਕਿਹਾ:- ਤੂੰ ਅਖਬਾਰ ਲੇਕੇ ਆਇਆ ਸੈਂ, ਉਸ ਵਿਚੋਂ ਖਬਰਾਂ ਸੁਨਾ ਕਿ "ਕੋਰੀਆ ਦੀ ਜੰਗ ਦਾ ਕੀ ਹਾਲ ਹੈ ?। ਤਾਂ ਉਸੇ ਵੇਲੇ ਸੰਤਾਂ ਬਚਨ ਕੀਤਾ ਕਿ ਆਪਣੇ ਆਪ ਨੂੰ ਲੁਕਾ-ਉਣ ਲਈ ਸਾਡਾ ਧਿਆਨ ਹੋਰ ਪਾਸੇ ਨਾ ਲਿਜਾਓ, ਪਾਸ ਬੈਠੇ ਸੰਤ ਪਰਤਾਪ ਸਿੰਘ ਜੀ 'ਮਸਤਾਨਾ' ਨੇ ਵੀ ਸੰਤਾਂ ਪ੍ਰਤੀ ਬੇਨਤੀ ਕੀਤੀ ਕਿ 'ਸੰਤ ਜੀ' ਜਰੂਰ ਏਹ ਸਾਰਾ ਵਰਤਾਂਤ ਦਸੋ" ਉਸ ਵੇਲੇ ਸਤਿਗੁਰੂ ਜੀ ਦੇ ਪਾਸ ਦੋ ਤਿੰਨ ਸਰੀਰ ਹੋਰ ਵੀ ਬੈਠੇ ਹੋਏ ਸਨ। ਤਾਂ ਸੰਤਾਂ ਨੇ ਦਸਿਆ:- 'ਅੰਮ੍ਰਿਤ ਵੇਲੇ ੨-੩ ਵਜੇ ਦੇ ਕਰੀਬ ਸ੍ਰੀ ਸਤਿਗੁਰੂ ਜੀ ਦੇ ਨਾਲ ਦੋ ਤਿੰਨ ਸਿਖ ਗੁਪਤ ਰੂਪ ਵਿਚ ਆਉਂਦੇ ਹਨ। ਤੇ ਸੰਤਾਂ ਦੇ ਸਰੀਰ ਨੂੰ ਨਾਲ ਲਿਜਾਕੇ ਇਕ ਬੜੇ ਸੁੰਦਰ ਅਸਥਾਨ ਤੇ ਇਕ ਬਨ ਵਿਚ ਲੇ ਜਾਂਦੇ ਹਨ। ਉਥੇ ਜੰਗਲ ਪਾਣੀ ਤੋਂ ਬਾਦ ਇਸ਼ਨਾਨ ਕਰਾਕੇ ਬਸਤਰ ਪਹਿਨਾਕੇ ਫੇਰ ਉਸੇ ਮੰਜੇ ਤੇ ਛੱਡ ਜਾਂਦੇ ਹਨ। ਤੇ ਘਰਦਿਆਂ ਦੇ ਲਈ ਇਹੋ ਮਲੂਮ ਹੁੰਦਾ ਹੈ ਕਿ ਸੰਤ ਗੁਲਾਬ ਸਿੰਘ ਜੀ ਹਮੇਸ਼ਾਂ ਮੰਜੇ ਤੇ ਹੀ ਅਰਾਮ ਕਰ ਰਹੇ ਹਨ। ਇਹ ਕੌਤਕ ਸੰਤ ਗੁਲਾਬ ਸਿੰਘ ਜੀ ਨੇ ਆਪ ਸੰਤ ਆਲਾ ਸਿੰਘ ਨੂੰ ਸੁਨਾਇਆ ਸੀ ਕਿਉਂਕਿ ਓਹ ਸ੍ਰੀ ਸਤਿਗੁਰੂ ਜੀ ਤੇ ਸੰਤਾਂ ਤੋਂ ਬਿਨਾਂ ਹੋਰ ਕਿਸੇ ਨਾਲ ਬਚਨ ਨਹੀਂ ਸੀ ਕਰਦੇ। ਤੇ ਹਰ ਵੇਲੇ ਮੋਨ ਧਾਰਕੇ ਭਜਨ ਵਿਚ ਲਿਵ-ਲੀਨ ਰਹਿੰਦੇ ਸਨ।

(ਖਾਸ ਨੋਟ:- ਏਹਨਾਂ ਸੰਤਾਂ ਦੇ ਦਰਸ਼ਨ ਸੇਠ ਤ੍ਰਲੋਕ ਸਿੰਘ 'ਰਾਵਲਾ' ਜੀ ਨੇ ਸੰਨ ੧੯੫੧ ਦੇ ਹੋਲੇ ਤੋਂ ਬਾਦ ਸੰਤ ਨਗਰ ਵਿਖੇ ਜਾਕੇ ਲੇਖਕ ਨੂੰ ਕਰਵਾਏ ਸਨ।") ਸ੍ਰ. ਲਾਭ ਸਿੰਘ 'ਮਦਾਨ' ਭਾਡੇ ਵਾਲ ਪਿੰਡ ਦੇ ਰਹਿਣ ਵਾਲੇ ਸਿੱਖ ਦੇ ਵਡੇ ਲੜਕੇ ਕੁਲਦੀਪ ਸਿੰਘ ਨੇ ੨੪-੨-੧੯੭੬ ਨੂੰ ਇਨ੍ਹਾਂ ਸਤਰਾਂ ਦੇ

ਲੇਖਕ ਨੂੰ ਦੁਕਾਨ ਤੇ ਆਕੇ ਸੁਨਾਇਆ ਤੇ ਕਹਿਣ ਲਗਾ ਕਿ ਇਹ ਆਪਣੇ ਕੋਲ ਨੋਟ ਕਰ ਲਵੋ ਮਤਾਂ ਫੇਰ ਭੁਲ ਨ ਜਾਵਾਂ। ਸੰਨ ੧੯੩੫ ਵਿਚ ਜਦ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਬੰਕੋਕ ਦਰਸ਼ਨ ਦਿਤੇ, ਤਾਂ ਪਿਤਾ ਜੀ ਦੀ ਅਰਜ ਕਰਨ ਤੇ ਸ੍ਰੀ ਸਤਿਗੁਰੂ ਜੀ ਸਾਡੇ ਘਰ ਚਰਨ ਪਾਨ ਆਏ ਤਾਂ ਪਿਤਾ ਜੀ ਨੇ ਮੇਰੇ ਛੋਟੇ ਭਰਾ ਸਵਰਨ ਸਿੰਘ ਨੂੰ ਕੁਛੜ ਚੁਕ ਕੇ ਮੱਥਾ ਟਕਾਇਆ ਤਾਂ ਗਰੀਬ-ਨਿਵਾਜ ਜੀ ਨੇ ਬਚਨ ਕੀਤਾ "ਕਿ ਤੁਹਾਡੇ ਘਰ ਜੋੜੀ ਸੀ ਤੁਸਾਂ ਇਕੋ ਨੂੰ ਮੱਥਾ ਟਿਕਾਇਆ ਹੈ? ਤਾਂ ਪਿਤਾ ਜੀ ਕਹਿਣ ਲਗੇ ਕਿ ਇਸ ਤੋਂ ਵਡਾ ਬੀਮਾਰ ਹੈ ਆਪ ਕਿਰਪਾ ਕਰੋ, ਤਾਂ ਸ੍ਰੀ ਸਤਿਗੁਰੂ ਜੀ ਨੇ ਬਚਨ ਕੀਤਾ– 'ਕੋਈ ਗਲ ਨਹੀਂ– ਸਤਿਗੁਰੂ ਭਲੀ ਕਰਨਗੇ।' ਤੇ ਇਹਨਾਂ ਬਚਨਾਂ ਕਰਕੇ ਮੈਂ ਠੀਕ ਰਾਜੀ ਬਾਜੀ ਹੋ ਗਿਆ।

ਇਕ ਬਚਨ ਹੋਰ ਆਪਦੇ ਪਰਵਾਰ ਨਾਲ ਬੀਤਿਆ ਸੰਨ ੧੯੫੫ ਦਾ ਸੁਨਾਇਆ ਜੋ ਇਸ ਪਰਕਾਰ ਹੈ:– "ਸ੍ਰ. ਕੁਲਦੀਪ ਸਿੰਘ ਨੇ ਦਸਿਆ ਕਿ ਮੈਂ ਜੋ ਆਪਣੀ ਅਖੀਂ ਡਿਠਾ ਹੈ ਓਹ ਮੈਂ ਆਪ ਨੂੰ ਲਿਖਾ ਰਿਹਾ ਹਾਂ:–

ਉਸ ਦੀ ਮਾਤਾ ਬੀਮਾਰ ਰਹਿੰਦੀ ਸੀ ਤੇ ਉਸਦਾ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੇ ਚਰਨਾਂ ਨਾਲ ਹਮੇਸ਼ਾਂ ਪਿਆਰ ਰਿਹਾ ਹੈ। ਗਰੀਬ–ਨਿਵਾਜ ਜੀ ਇਕ ਦੌਰਾ ਪਹਿਲਾਂ ਸਾਡੀ ਗਲੀ ਵਿਚ ਆਪਣੇ ਸੇਵਕਾਂ ਦੇ ਗ੍ਰਹਿ ਪਵਿਤ੍ਰ ਕਰਨ ਆਏ ਤਾਂ ਆਪਣੇ ਮੁਖਾਰ-ਬਿੰਦ ਤੋਂ ਬਚਨ ਕੀਤਾ ਕਿ ਉਸ ਮਾਈ (ਭਾਵ– ਮੇਰੀ ਮਾਤਾ) ਨੂੰ ਮਿਲਕੇ ਜਾਣਾ ਹੈ। ਮਾਤਾ ਜੀ ਬੀਮਾਰ ਸਨ ਮੈਨੂੰ ਹੁਕਮ ਕੀਤਾ "ਝਟ ਪਟ ਤਿਆਰੀ ਕਰ" ਤੇ ਅਰਜ ਕਰਕੇ ਓਹਨਾਂ ਦਾ ਦਰਸ਼ਨ ਮੈਨੂੰ ਕਰਵਾ। ਗ੍ਰੀਬ-ਨਿਵਾਜ ਜੀ ਆਉਂਦਿਆਂ ਹੀ ਬਚਨ ਕੀਤਾ:– 'ਕਿਉਂ ਮਾਈ, ਕੀ ਗਲ ਹੈ? ਮਾਤਾ ਜੀ ਹੱਥ ਜੋੜਕੇ ਬੇਨਤੀ ਕੀਤੀ "ਬੀਮਾਰ ਹਾਂ, ਤੇ ਲੱਤ ਨੂੰ ਬੜੀ ਤਕਲੀਫ ਹੈ" ਤਾਂ ਕਹਿਣ ਲਗੇ, 'ਕੋਈ ਗਲ ਨਹੀਂ, ਸਭ ਠੀਕ ਹੋ ਜਾਇਗਾ।" ਫੇਰ ਜਦ ਸ੍ਰੀ ਸਤਿਗੁਰੂ ਜੀ ਨੇ ਸੰਨ ੧੯੫੫ ਵਿਚ ਦਰਸ਼ਨ ਦਿਤੇ ਤਾਂ ਮਾਤਾ ਜੀ ਦੀ ਲਤ ਨੂੰ ਜ਼ਿਆਦਾ ਤਕਲੀਫ ਹੋਨ ਕਰਕੇ ਮਿਸ਼ਨ ਹਸਪਤਾਲ ਵਿਖੇ ਇਲਾਜ ਲਈ ਲਿਜਾਇਆ ਗਿਆ ਤਾਂ ਡਾਕਟਰਾਂ ਨੇ ਦੱਸਿਆ ਇਸਦਾ ਇਲਾਜ ਤਾਂ ਕਰ ਰਹੇ ਹਾਂ ਸ਼ਾਇਦ ਗੋਡੇ ਤੋਂ ਹੇਠਾਂ ਲੱਤ ਹੀ ਕਟਨੀ ਪਵੇ। ਉਸ ਵੇਲੇ ਇਕ ਨਾਮਧਾਰੀ ਸਿੱਖ ਸੰਤ ਨਿਹਾਲ ਸਿੰਘ ਗੋਰੇਵਾੜਾ ਵੀ ਬੀਮਾਰ ਹੋਨ ਕਰਕੇ ਉਸੇ ਹਸਪਤਾਲ ਵਿਚ ਦਾਖਲ ਸੀ। ਗ੍ਰੀਬ ਨਿਵਾਜ ਜੀ ਉਸਦੇ ਪਰਵਾਰ ਦੇ ਜੀਆਂ ਦੀ ਅਰਜ ਨੂੰ ਪਰਵਾਨ ਕਰਕੇ ਉਸਨੂੰ ਦਰਸ਼ਨ ਦੇਣ ਲਈ ਹਸਪਤਾਲ ਵਿਖੇ ਪਹੁੰਚੇ ਤੇ ਉਥੇ ਹੀ ਕਿਸੇ ਨੇ ਦੱਸਿਆ ਕਿ ਡਾਂਡੇ–ਵਾਲ ਦੀ ਮਾਈ ਵੀ ਇਸੇ ਹਸਪਤਾਲ ਵਿਚ ਇਲਾਜ ਕਰਵਾਨ ਲਈ ਆਈ ਹੋਈ ਹੈ ਤਾਂ ਗ੍ਰੀਬ ਨਿਵਾਜ ਜੀ ਆਪ ਹੀ ਮਾਤਾ ਜੀ ਨੂੰ ਦਰਸ਼ਨ ਦੇਨ ਲਈ ਕਮਰੇ ਵਿਚ ਆਏ। ਹਾਲਾਤ ਵੇਖਕੇ ਪੁਛਨ ਤੇ ਕੁਲਦੀਪ ਸਿੰਘ ਨੇ ਦੱਸਿਆ ਕਿ ਲੱਤ ਨੂੰ ਕਾਫੀ ਤਕਲੀਫ ਹੈ ਤੇ ਕੋਲੋਂ ਹੀ ਮਾਈ ਨੇ ਕਿਹਾ "ਡਾਕਟਰ ਆਖ ਗਿਆ ਹੈ, ਕਿ ਲੱਤ ਵੱਢਨੀ ਹੈ" ਸ੍ਰੀ ਸਤਿ-ਗੁਰੂ ਜੀ ਨੇ ਪਿਆਰ ਵਿਚ ਹੋਕੇ ਸੁਭਾਵਕ ਹੀ ਬਚਨ ਕੀਤਾ "ਮਾਈ, ਐਵੇਂ ਫਿਕਰ ਨ ਕਰ, ਤੂੰ ਤਾਂ ਅਜੇ ਦੌੜਨਾ ਹੈ।" ਕੁਲਦੀਪ ਸਿੰਘ ਕਹਿਨ ਲੱਗਾ ਕਿ ਮਾਤਾ ਜੀ ਦੇ ਮਨ ਵਿਚ ਯਕੀਨ ਹੋ ਗਿਆ ਕਿ ਦੁਨੀਆਂ ਦੀ ਕੋਈ ਤਾਕਤ ਉਸਦੀ ਲੱਤ ਨਹੀਂ ਵੱਢ ਸਕਦੀ, ਪ੍ਰੰਤੂ ਹਾਲਤ ਖਰਾਬ ਹੁੰਦੀ ਗਈ ਤੇ ਡਾਕ–ਟਰਾਂ ਨੇ ਲੱਤ ਵੱਢਣ ਦੀ ਪੂਰੀ ਤਿਆਰੀ ਕਰ ਲਈ। ਮੇਰੇ ਤੋਂ ਇਸ ਲਈ (ਸਾਈਨ) ਦਸਖਤ ਵੀ ਕਰਵਾ ਲਏ ਪ੍ਰੰਤੂ ਮੇਰੀ ਮਾਤਾ ਜੀ ਦਾ ਵਿਸ਼ਵਾਸ਼ ਉਸੇਤਰਾਂ ਕਾਇਮ ਸੀ ਕਿ "ਸਤਿਗੁਰੂ ਜੀ ਦਾ ਬਚਨ ਅਟੱਲ ਹੈ।" ਡਾਕਟਰ ਮਾਤਾ ਜੀ ਨੂੰ ਔਪ੍ਰੇਸ਼ਨ ਕਮਰੇ ਵਿਚ ਲੈ ਗਏ ਤੇ ਇਸ ਲਈ ਪੂਰੀ ਤਿਆਰੀ ਸੀ ਪਰ ਪਤਾ ਨਹੀਂ ਅੰਦਰ ਲਿਜਾਕੇ ਉਥੇ ਕਿਸੇ ਵਿਚੋਂ ਇਕ ਡਾਕਟਰ ਨੇ ਸਲਾਹ ਦਿਤੀ ਕਿ ਇਕ ਹੋਰ ਤਜਰਬਾ ਕਰ ਵੇਖੀਏ ਸ਼ਾਇਦ ਇਸ ਵਿਚ ਕਾਮਯਾਬੀ ਹੋ ਜਾਏ। ਤਾਂ ਉਹਨਾਂ ਨੇ ਲੱਤ ਵੱਢਣ ਦੀ ਬਜਾਏ ਕੋਈ

ਪਾਸੀਂ ਲੱਤ ਨੂੰ ਵਿਚੋਂ ਪਾੜਕੇ ਅੰਦਰੋਂ ਗੰਦ ਕੱਢਿਆ ਤੇ ਤੇਜ਼ ਦਵਾਈ ਪਾੜ੍ਹਕੇ ਉਤੇ ਪਲਸਤਰ ਕਰ ਦਿਤਾ ਇਸਤਰਾਂ ਕਰਨ ਨਾਲ ਵੀ ਕਾਫੀ ਸਮਾਂ ਲੱਗ ਗਿਆ ਕੁਲਦੀਪ ਸਿੰਘ ਨੇ ਦੱਸਿਆ ਕਿ ਜਦ ਪੰਦਰਾਂ ਦਿਨਾਂ ਬਾਦ ਡਾਕਟਰ ਨੇ ਪਲਸਤਰ ਖੋਲਿਆ ਤਾਂ ਕੀ ਵੇਖਿਆ ਜੇ ਪਲਸਤਰ ਵਿਚੋਂ ਦੋ ਦੋ ਪੋਟੇ ਲੰਮੀਆਂ ਸੁੰਡੀਆਂ ਕਾਫੀ ਤਾਦਾਦ ਵਿਚ ਨਿਕਲੀਆਂ ਤੇ ਮੈਂ ਡਰ ਗਿਆ ਕਿ ਹੁਣ ਮਾਤਾ ਜੀ ਦਾ ਅਖੀਰ ਸਮਾਂ ਆ ਗਿਆ ਹੈ ਇਹਨਾਂ ਦੇ ਸਰੀਰ ਵਿਚ ਕੀੜੇ ਪੈ ਗਏ ਹਨ ਇਹ ਹੁਣ ਨਹੀਂ ਬਚ ਸਕਦੀ ਪ੍ਰੰਤੂ ਕੋਲੋਂ ਹੀ ਡਾਕਟਰ ਨੇ ਮੈਨੂੰ ਕਿਹਾ "ਤੁਸੀਂ ਬੜੇ ਖੁਸ਼ ਨਸੀਬ ਹੋ, ਜੋ ਏਹ ਸੁੰਡੀਆਂ ਪੈਦਾ ਹੋ ਗਈਆਂ ਹਨ ਤੇ ਫਿਰ ਇਤਨੀ ਤਾਦਾਦ ਵਿਚ" ਏਹ ਸੁੰਡੀਆਂ ਹੀ ਹਨ ਜੋ ਇਸ ਰੋਗ ਵਾਲੇ ਦੇ ਅੰਦਰ ਪਾਕ ਨੂੰ ਪੀਦੀਆਂ ਤੇ ਕੀੜੇ ਖਾਂਦੀਆਂ ਹਨ, ਪਤਾ ਨਹੀਂ ਏਹ ਕਿਥੋਂ ਏਨੀਆਂ ਪੈਦਾ ਹੋ ਗਈਆਂ ਹਨ। ਕੁਲਦੀਪ ਸਿੰਘ ਅਪਨੇ ਮਨ ਵਿਚ ਸਤਿਗੁਰਾਂ ਦੇ ਬਚਨ ਨੂੰ ਤੇ ਮਾਤਾ ਜੀ ਦੇ ਯਕੀਨ ਨੂੰ 'ਧੰਨ ਧੰਨ' ਕਹਿ ਰਿਹਾ ਸੀ। ਸੋ ਕੁਝ ਚਿਰ ਬਾਦ ਮਾਤਾ ਜੀ ਬਿਲਕੁਲ ਠੀਕ ਹੋਕੇ ਟੁਰਦੇ ਫਿਰਦੇ ਗਲੀ ਦੀਆਂ ਮਾਈਆਂ ਨੂੰ ਘਰ ਘਰ ਜਾਕੇ ਕਿਹਾ:-'ਵੇਖ ਲੋ ਮੇਰਾ ਮਹਾਰਾਜ ਕਹਿ ਗਿਆ ਸੀ, ਮਾਈ:- ਤੂੰ ਤਾਂ ਅਜੇ ਦੌੜਨਾ ਹੈ, ਤੇ ਉਨਾਂ ਦੀ ਰਸਨਾਂ ਤੋਂ ਬਚਨ ਨਿਕਲਿਆ ਹੋਇਆ ਹੈ।" ਸੰਨ ੧੯੫੫ ਜਾਂ ੧੯੫੬ ਦੇ ਇਕ ਦੌਰੇ ਦਾ ਬਚਨ,ਜੋ ਇਸ ਪਰਕਾਰ ਹੈ:- ਸ੍ਰੀ ਸਤਿਗੁਰੂ ਜੀ ਬੈਂਕੋਕ ਦਰਸ਼ਨ ਦੇਨ ਤੋਂ ਬਾਦ ਕੁਝ ਦਿਨ ਪਿਛੋਂ ਚੰਗਮਈ ਲੰਪਾਂਗ ਰਹਿੰਦੀ ਸੰਗਤ ਨੂੰ ਦਰਸ਼ਨ ਦੇਣ ਲਈ ਪਧਾਰੇ, ਉਸ ਦੌਰੇ ਤੇ ਪੰਡਿਤ ਗੋਪਾਲ ਸਿੰਘ ਜੀ ਵੀ ਨਾਲ ਆਏ ਸਨ। ਚੰਗਮਈ ਜਾਨ ਵੇਲੇ ਬੈਂਕੋਕ ਦੀ ਸੰਗਤ ਵੀ ਨਾਲ ਗੱਡੀ ਤੇ ਜਾਂਦੀ ਸੀ ਤੇ ਉਸ ਸਮੇਂ "ਗੁਰਬਖਸ਼ ਸਿੰਘ ਜੀ ਹੰਸ' ਦੇ ਨਾਲ ਇਕਬਾਲ ਸਿੰਘ ਮਨਚੰਦਾ (ਲੇਖਕ) ਨੂੰ ਵੀ ਨਾਲ ਜਾਨ ਦਾ ਸੁਭਾਗ ਪ੍ਰਾਪਤ ਹੋਇਆ। ਚੰਗਮਈ ਤੋਂ ਵਾਪਸ ਗੱਡੀ ਤੇ ਆਉਂ- ਦਿਆਂ ਸ੍ਰੀ ਆਸਾ ਦੀ ਵਾਰ ਦੇ ਕੀਰਤਨ ਤੋਂ ਬਾਦ ਸ੍ਰੀ ਸਤਿਗੁਰੂ ਜੀ ਗੁਟਕੇ ਤੋਂ ਬਾਣੀ ਦਾ ਪਾਠ ਕਰ ਰਹੇ ਸੀ ਤੇ ਕੁਝ ਦੂਰ ਤੇ ਬੈਠੇ ਪੰਡਿਤ ਜੀ ਦੀ 'ਹੰਸ' ਜੀ ਦੇ ਨਾਲ ਬਹਿਸ ਸ਼ੁਰੂ ਹੋ ਗਈ ਕਿ ਇਹ ਸੀਸ ਦੀ ਦਸਤਾਰ ਕਦੋਂ ਤੋਂ ਆ ਰਹੀ ਹੈ? ਉਸ ਵੇਲੇ ਮੈਂ ਵੀ ਪਾਸ ਬੈਠਾ ਹੋਇਆ ਇਹ ਸਭ ਸੁਣ ਰਿਹਾ ਸਾਂ ਤਾਂ ਗੁਰਬਾਣੀ ਦੇ ਆਧਾਰ ਤੇ ਹੰਸ ਨੇ ਪਰਮਾਣ ਦਸਮ ਗਰੰਥ ਚੋਂ ਦਿਤਾ "ਲਟ ਪਟੀ ਪਾਗ ਸਿਓਂ ਲਪੇਟ ਮਨ ਲੈ ਗਿਓਂ" ਤਾਂ ਪੰਡਿਤ ਜੀ ਨੇ ਹੰਸ ਜੀ ਨੂੰ ਟੋਕਦਿਆਂ ਕਿਹਾ ਕਿ ਤੁਸਾਂ ਗਲਤ ਤੁਕ ਪੜ੍ਹੀ ਹੈ: ਲਟ ਪਟੀ ਪਾਇਕੇ ਲਪੇਟ ਮਨ ਲੈ ਗਿਓਂ ਸੋ ਇਸ ਤੇ ਆਪਸ ਵਿਚ ਕਾਫੀ ਚਰਚਾ ਹੋਈ ਕਿ ਕੇਹੜੀ ਤੁਕ ਠੀਕ ਹੈ? ਤਾਂ ਭਾਈ ਵਜੀਰ ਸਿੰਘ ਜੀ ਜੋ ਏਹ ਸਭ ਸੁਨ ਰਹੇ ਸਨ ਉਠਕੇ ਪਾਸ ਆਕੇ ਕਹਿਨ ਲੱਗੇ ਕਿ ਪੰਡਿਤ ਜੀ,ਹੰਸ ਜੀ ਦੀ ਤੁਕ ਠੀਕ ਮਲੂਮ ਹੁੰਦੀ ਹੈ ਪਰ ਫੇਰ ਵੀ ਇਹ ਬਹਿਸ ਜਾਰੀ ਰਹੀ ਤੇ ਪੰਡਿਤ ਜੀ ਨੇ ਕਿਹਾ ਕਿ ਬਹੁਤ ਸਾਲਾਂ ਤੋਂ ਮੈਂ ਇਸ ਤੁਕ ਨੂੰ ਇਸੇਤਰਾਂ ਪੜ੍ਹਦਾ ਆ ਰਿਹਾ ਹਾਂ ਤਾਂ ਗ੍ਰੀਬ- ਨਿਵਾਜ ਜੀ ਵੀ ਪਾਠ ਕਰਨ ਤੋਂ ਬਾਦ ਬਚਨ ਕੀਤਾ ਕਿ ਕਿਸ ਗੱਲ ਦੀ ਚਰਚਾ ਚਲੀ ਹੋਈ ਹੈ ਤੇ ਸੁਨਕੇ ਨਾਲ ਹੀ ਬਚਨ ਕੀਤਾ ਕਿ'ਪੰਡਿਤ ਜੀ, ਹੰਸ ਨੇ ਜੋ ਕਿਹਾ ਹੈ, ਓਹ ਠੀਕ ਹੈ। ਤਾਂ ਪੰਡਿਤ ਜੀ ਨੇ ਫੇਰ ਹੁਕਮ ਪ੍ਰਵਾਣ ਕਰਦਿਆਂ ਬੇਨਤੀ ਕੀਤੀ, "ਕਿ ਲਟ ਪਟੀ ਪੱਗ ਓਹ ਕਿਸਤਰਾਂ ਦੀ ਹੁੰਦੀ ਹੈ? ਤਾਂ ਸਤਿ- ਗੁਰੂ ਜੀ ਫੁਰਮਾਇਆ ਜੇ ਕਿਸੇ ਨੇ ਓਸ ਤਰ੍ਹਾਂ ਦੀ ਪੱਗ ਬੰਨੀ ਹੋਈ ਹੋਈ, ਤਾਂ ਤੈਨੂੰ ਵਿਖਾਂ ਦਿਆਂਗੇ। ਜਾਂ ਫੇਰ ਆਪ ਬੰਨ੍ਹਕੇ ਵਿਖਾਵਾਂਗੇ ।" ਸੋ ਕੁਝ ਦਿਨਾਂ ਬਾਦ ਮੈਨੂੰ ਸਤਿਗੁਰੂ ਜੀ ਦੇ ਦਰਸ਼ਨ ਕਰਨ ਦਾ ਸਮਾਂ ਡੇਰੇ ਵਿਖੇ(ਸੀ ਵੱਜਾ ਬੰਗਲੋ) ਮਿਲਿਆ ਚਰਨਾਂ ਤੇ ਨਮਸ਼ਕਾਰ ਕੀਤੀ ਤਾਂ ਕੁਝ ਚਿਰ ਬਾਦ ਮੈਨੂੰ ਹੁਕਮ ਕੀਤਾ:-'ਬਾਹਰ ਹੇਠਾਂ ਜਾਕੇ ਵੇਖ,"ਹੰਸ ਏਥੇ ਆਇਆ ਹੈ?" ਤਾਂ ਮੈਂ ਵਾਪਸ ਆਕੇ ਬੇਨਤੀ ਕੀਤੀ ਕਿ ਅਜੇ ਨਹੀਂ ਪਹੁੰਚਿਆ" ਤਾਂ ਫੇਰ ਦੋ ਬਾਰਾ ਹੁਕਮ ਕੀਤਾ,"ਤੂੰ ਜਾਹ ਤੇ ਪੰਡਿਤ ਜੀ ਨੂੰ ਅਪਨੇ ਕਮਰੇ ਚੋਂ ਸੱਦਕੇ ਲਿਆ ।" ਮੈਂ ਵਾਪਸ

ਆਕੇ ਫਿਰ ਬੇਨਤੀ ਕੀਤੀ ਕਿ ਪੰਡਿਤ ਜੀ ਕਿਸੇ ਦੇ ਨਾਲ ਬਹਿਰ ਵਲ ਗਏ ਹੋਏ ਹਨ । ਤਾਂ ਹੱਸਕੇ ਫੁਰਮਾਇਆ ਕਿ'ਅਜ ਪੰਡਤ ਨੂੰ ਲਟ-ਪਟੀ ਪੱਗ ਬੰਨ੍ਹਕੇ ਵਖਾਣੀ ਸੀ' । ਤਾਂ ਮੈਂ ਫੇਰ ਬੇਨਤੀ ਕੀਤੀ ਕਿ ਗ਼੍ਰੀਬ ਨਿਵਾਜ ਜੀ, ਸਾਨੂੰ ਉਸ ਪੱਗ ਦਾ ਦਰਸ਼ਨ ਕਰਾ ਦਿਓ" ਤਾਂ ਫੇਰ ਹੱਸਕੇ ਕਹਿਣ ਲੱਗੇ 'ਏਹ ਮੇਰੀ ਗਲ ਉਸ ਦੇ ਨਾਲ ਹੈ, ਤੁਹਾਡੇ ਨਾਲ ਨਹੀਂ' । ਸੋ ਇਸਤਰ੍ਹਾਂ ਦੇ ਅਨੇਕਾਂ ਚੋਜ ਆਪਜੀ ਨੇ ਕੀਤੇ ਹਨ ਜੋ ਲਿਖੇ ਨਹੀਂ ਜਾ ਸਕਦੇ । ਸੰਨ ੧੯੫੧ ਦੀ ਬਸੰਤ ਦੇ ਮੇਲੇ ਦੀ ਪ੍ਰਵਾਨਗੀ ਗ਼੍ਰੀਬ-ਨਿਵਾਜ ਜੀ ਨੇ ਫਰਮ ਕੇ ਐਸ. ਪ੍ਰਤਾਪ ਸਿੰਘ ਨੂੰ ਦਿਤੀ ਹੋਈ ਸੀ ਤੇ ਇਸੇ ਕਰਕੇ ਸ੍ਰੀ ਹਜ਼ੂਰ ਜੀਓ ਅਪਨੇ ਸੇਵਕਾਂ, ਰਾਗੀ ਜਥਾ ਤੇ ਸੰਤ ਇੰਦਰ ਸਿੰਘ'ਚਕ੍ਰਵਰਤੀ' ਸਹਿਤ ਬਸੰਤ ਦੇ ਮੇਲੇ ਤੋਂ ਪਹਿਲਾਂ ਹੀ ਦਰਸ਼ਨ ਦੇਨ ਦੀ ਕ੍ਰਿਪਾਲਤਾ ਕੀਤੀ। ਬਣੇ ਹੋਏ ਪ੍ਰੋਗ੍ਰਾਮ ਅਨੁਸਾਰ ਸ੍ਰੀ ਸਤਿਗੁਰੂ ਜੀ ਕੁਝ ਦਿਨ ਬੈਂਕੋਕ ਵਿਖੇ ਦਰਸ਼ਨ ਦੇਨ ਤੋਂ ਬਾਦ ਚੰਗਮਈ, ਲੰਪਾਂਙ ਦੀ ਸੰਗਤ ਦੀ ਅਰਜ ਨੂੰ ਪ੍ਰਵਾਨ ਕਰਕੇ ਇਕ(ਚਾਰਟਰਡ)ਹਵਾਈ ਜਹਾਜ਼ ਰਾਹੀਂ ਸਿਧਾ ਚੰਗਮਈ ਪੁਜੇ ਤੇ ਇਸ ਸਮੇਂ ਲੇਖਕ ਨੂੰ ਵੀ ਨਾਲ ਜਾਨ ਦਾ ਸੁਭਾਗ ਪ੍ਰਾਪਤ ਹੋਇਆ । ਗ਼੍ਰੀਬ-ਨਿਵਾਜ ਜੀ ਦਾ ਡੇਰਾ ਉਸ ਵੇਲੇ ਸੰਤ ਕਰਤਾਰ ਸਿੰਘ ਜੀ ਨਰੂਲਾ ਦੇ ਗ੍ਰਹਿ ਵਿਖੇ ਸੀ ਅਤੇ ਬੈਂਕੋਕ ਤੋਂ ਨਾਲ ਆਏ ਹੋਏ ਕਾਫੀ ਸਰੀਰਾਂ ਦਾ ਡੇਰਾ ਵੀ ਵੱਡੀ ਜਗਾ ਹੋਨ ਤੇ ਉਥੇ ਹੀ ਸੀ। ਇਕ ਦਿਨ ਰਾਤ ਦੇ ਸਮੇਂ ਬਾਹਰ ਗਿਆਂ ਗੁਰਬਖਸ਼ ਸਿੰਘ'ਹੰਸ' ਨੇ ਇਕ ਗੀਤ ਦੀ ਧੁਨ ਪੜੀ ਜਿਸਨੂੰ ਸੁਨਕੇ ਸਭ ਬਹੁਤ ਪ੍ਰਸੰਨ ਹੋਏ ਤਾਂ ਵਾਪਸ ਆਕੇ ਸੇਠ ਤਰਲੋਕ ਸਿੰਘ, ਸੇਠ ਅਤਰ ਸਿੰਘ ਨਰੂਲਾ, ਸੰਤ ਤਖਤ ਸਿੰਘ ਸੰਤ ਮਹਿੰਦਰ ਸਿੰਘ ਨਰੂਲਾ ਤੇ ਲੇਖਕ ਨੇ ਮਿਲਕੇ ਓਹੀ ਧੁਨ ਚੱਕ੍ਰਵਰਤੀ ਜੀ ਨੂੰ ਸੁਨਾਈ ਤਾਂ ਉਸਤੋਂ ਨਾ ਰਿਹਾ ਗਿਆ ਤੇ ਉਸੇ ਵੇਲੇ ਸਚੇ ਪਾਤਸ਼ਾਹ ਜੀ ਦੇ ਕਮਰੇ ਵਿਚ ਜਾਕੇ ਅਰਜ ਕੀਤੀ ਕਿ ਏਹਨਾਂ ਨੇ ਇਕ ਗੀਤ ਤਿਆਰ ਕੀਤਾ ਹੈ ਸੋ ਆਪ ਇਸਨੂੰ ਸ਼੍ਰਵਨ ਕਰੋ । ਤਾਂ ਗ਼੍ਰੀਬ-ਨਿਵਾਜ ਜੀ ਹੁਕਮ ਕੀਤਾ ਕਿ ਸਵੇਰੇ ਆਸਾ ਦੀ ਵਾਰ ਦੇ ਕੀਰਤਨ ਤੋਂ ਬਾਦ ਏਥੇ ਸਭ ਆ ਜਾਣ (ਭਾਵਗੀਤ ਸੁਨਾਨ ਵਾਲੇ) ਤੇ ਫੇਰ ਇਸਨੂੰ ਸੁਨਾਂਗੇ" ਸੋ ਹੁਕਮ ਅਨੁਸਾਰ ਦੂਜੇ ਦਿਨ ਸਵੇਰੇ ਆਸਾ ਦੀ ਵਾਰ ਦੇ ਭੋਗ ਤੋਂ ਬਾਦ ਡੇਰੇ ਵਿਖੇ ਹੀ ਇਹ ਗੀਤ ਪੜਨ ਤੋਂ ਪਹਿਲਾਂ ਇਕ ਹੋਰ ਧੁਨ ਪੜੀ ਚੀਨੀ ਵਾਲੇ ਪਾਤਸ਼ਾਹ ਦੀ, ਹੋ ਰਹੀ ਜੈ ਜੈ ਕਾਰ। ਉਸ ਵੇਲੇ ਸਤਿਗੁਰੂ ਜੀ ਮੰਜੇ ਤੇ ਬਿਰਾਜਮਾਨ ਸਨ ਤੇ ਜੋ ਸਿੰਘ ਉਸ ਵੇਲੇ ਗੀਤ ਗਾ ਰਹੇ ਸਨ ਉਹਨਾਂ ਦੇ ਨਾਮ ਇਸ ਪ੍ਰਕਾਰ ਹਨ। ਗੁਰਬਖਸ਼ ਸਿੰਘ "ਹੰਸ" ਮਹਿੰਦਰ ਸਿੰਘ ਨਰੂਲਾ(ਨਾਏ ਲਿਕ) ਤਖਤ ਸਿੰਘ ਜਰਗਰ, ਸੇਠ ਤ੍ਰਲੋਕ ਸਿੰਘ ਚਾਵਲਾ ਸੇਠ ਅਤਰ ਸਿੰਘ ਨਰੂਲਾ, ਅਤੇ ਇਹਨਾਂ ਸਤਰਾਂ ਦਾ ਲੇਖਕ ਵੀ ਨਾਲ ਸੀ। ਸ੍ਰੀ ਸਤਿਗੁਰੂ ਜੀ ਅਪਨੇ ਆਸਨ ਤੋਂ ਉਠਕੇ ਖਲੋ ਗਏ ਤਾਂ "ਹੰਸ ਜੀ" ਨੇ ਗੀਤ ਦੀ ਧੁਨ ਸ਼ੁਰੂ ਕੀਤੀ ਤੇਰੀ ਸੰਗਤ ਉਡੀਕਦੀ ਏ, ਵਤਨਾਂ ਨੂੰ ਆ ਮਾਹੀ ਵੇ । ਮੁੱਕ ਜਾਵੇ ਦੁਖੜਾ ਜੱਗ ਦਾ ਨੂਰੀ ਮੁਖੜਾ ਦਿਖਾ ਮਾਹੀ ਵੇ।" ਕੋਈ ਵਾਜਾ ਨਹੀਂ ਸੀ ਕੇਵਲ ਮਹਿੰਦ੍ਰ ਸਿੰਘ ਨਰੂਲਾ ਆਪਣੀ ਪ੍ਰੇਮ ਦਾਸੀ'(ਖੰਜਲੀ ਦੀ ਕਿਆਈਂ ਇਕ ਸਾਜ) ਨਾਲ ਤਾਲ ਪੂਰਾ ਕਰ ਰਿਹਾ ਸੀ ਤੇ ਉਸ ਕਮਰੇ ਵਿਚ ਕੇਵਲ ਹਜ਼ੂਰੀ ਸੇਵਕ ਭਾਈ ਵਜੀਰ ਸਿੰਘ ਸੰਤ ਰਤਨ ਸਿੰਘ ਅਤੇ'ਚਕ੍ਰ-ਵਰਤੀ' ਹੀ ਸੀ। ਜਦ ਏਹ ਗੀਤ ਸ਼ੁਰੂ ਹੋਇਆ ਤਾਂ ਵਿਸਮਾਦਤਾ ਛਾ ਗਈ, ਸੱਤਾਂ ਅੱਠਾਂ ਸਰੀਰਾਂ ਨੇ ਇਕ ਘੇਰਾ ਬੰਨ ਲਿਆ ਤੇ ਸ੍ਰੀ ਸਤਿਗੁਰੂ ਜੀ ਦੇ ਚੌਗਿਰਦ ਨਿਰਤਕਾਰੀ ਕਰਦੇ ਪੜਦੇ ਵਜਦ ਵਿਚ ਆ ਗਏ । ਗ਼੍ਰੀਬ ਨਿਵਾਜ ਜੀ ਦੇ ਨੇਤਰ ਜਲ ਨਾਲ ਭਰਪੂਰ ਸਨ ਇਸ ਦ੍ਰਿਸ਼ਯ ਨੂੰ ਅਜੇ ਪੰਜ ਮਿੰਟ ਨਹੀਂ ਸਨ ਬਿਤੀਤ ਹੋਏ, ਜੋ ਇਕ ਸਿਖ ਨੇ ਬੂਹਾ ਖੋਲਕੇ ਆਣ ਸੁਨੇਹਾ ਦਿਤਾ ਕਿ"ਸੰਗਤ ਉਡੀਕ ਰਹੀ ਹੈ ਆਪ ਗ਼੍ਰੀਬ-ਨਿਵਾਜ ਜੀ ਉਹਨਾਂ ਦੇ ਗ੍ਰਹਿ ਚਰਨ ਪਾਕੇ ਪਵਿਤ੍ਰ ਕਰੋ।" ਸੋ ਸ੍ਰੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਇਹ ਦ੍ਰਿਸ਼ਜ ਓਥੇ ਦਾ ਓਥੇ ਹੀ ਰਹਿ ਗਿਆ, ਜਦ ਦਸ ਕੁ ਮਿੰਟਾ ਦੇ ਬਾਦ

ਗ੍ਰੀਬ ਨਿਵਾਜ ਜੀ ਸੂਬਾ ਦੀਵਾਨ ਸਿੰਘ ਦਾ ਗ੍ਰਹਿ ਪਵਿਤਰ ਕਰ ਰਹੇ ਸਨ ਤਾਂ ਆਪ ਜੀ ਦੇ ਕੰਠ ਵਿਚ ਇਕ ਦੇ ਥਾਂ ਦੋ ਮਾਲਾਂ ਪਈਆਂ ਹੋਈਆਂ ਸਨ ਤਾਂ ਕਹਿਨ ਲੱਗੇ'ਕਿ ਇਸ ਗੀਤ ਨੂੰ ਸੁਣਕੇ ਸਰੀਰ ਦੀ ਵੀ ਹੋਸ਼ ਨਹੀਂ ਰਹੀ। ਜਿੰਨਾਂ ਚਿਰ ਸ੍ਰੀ ਸਤਿਗੁਰੂ ਜੀ ਸਾਧ ਸੰਗਤ ਦੇ ਘਰੀਂ ਚਰਨ ਪਾਂਦੇ ਰਹੇ, ਭਾਈ ਸਾਹਿਬ ਭਾਈ ਵਜੀਰ ਸਿੰਘ ਜੀ ਦੀ ਹਾਲਤ ਉਸੇ ਗੀਤ ਵਿਚ ਹੀ ਲੀਨ ਰਹੀ ਤੇ ਆਪਜੀ ਦੀ ਅੱਥਰ ਨਹੀਂ ਸੁਕੀ ਤੇ ਓਹਨਾਂ ਦੀ ਏਹ ਦਸ਼ਾ ਤਕ਼ੀਬਨ ਸਾਰਾ ਦਿਨ ਹੀ ਏਸੇ ਤਰ੍ਹਾਂ ਰਹੀ। ਦੂਜੇ ਦਿਨ ਸਵੇਰੇ ਆਸਾ ਦੀ ਵਾਰ ਦੇ ਕੀਰਤਨ ਤੋਂ ਬਾਦ ਗੱਡੀ ਰਾਹੀਂ ਲੰਪਾਫ਼ ਜਾਨ ਦਾ ਪ੍ਰੋਗ੍ਰਾਮ ਸੀ, ਹਵਾਈ ਜਹਾਜ਼ ਤੇ ਨਾਲ ਆਏ ਸਰੀਰਾਂ ਤੋਂ ਬਿਨਾਂ ਹੋਰ ਵੀ ਬਹੁਤ ਸਰੀਰ ਗੱਡੀ ਰਾਹੀਂ ਚੰਗਮਈ ਪਹੁੰਚੇ ਹੋਏ ਸਨ ਤੇ ਸਾਰੀ ਸੰਗਤ ਲਈ ਗੱਡੀ ਦਾ ਸਭ ਤੋਂ ਪਿਛਲਾ ਡੱਬਾ ਗਾਰਡ ਰਾਹੀਂ ਰੀਜ਼ਰਵ ਕਰਾ ਲਿਆ ਗਿਆ ਓਨਾਂ ਦਿਨਾਂ ਵਿਚ ਚੰਗਮਈ ਤੋਂ ਲੰਪਾਫ਼ ਤੀਕ ਗਡੀ ਰਾਹੀਂ ਤਕ਼ੀਬਨ ਚਾਰ ਯਾ ਸਾਢੇਚਾਰਘੰਟੇ ਦਾ ਸਫਰ ਸੀ। ਪਹਾੜੀ ਇਲਾਕਾ ਹੋਣ ਕਰਕੇ ਗੱਡੀ ਬਹੁਤ ਸਹਿਜ ਨਾਲ ਚਲਦੀ ਸੀ, ਅਜੇ ਸਫਰ ਸ਼ੁਰੂ ਹੋਇਆ ਘੰਟਾ ਕੁ ਬਿਤੀਤ ਹੋਇਆ ਤਾਂ ਗ੍ਰੀਬ ਨਿਵਾਜ ਜੀ ਵਾਜਾ ਖੋਲਕੇ ਕਦੇ ਕੋਈ ਸੁਰ ਵਜਾਂਦੇ ਤੇ ਕਦੇ ਕੋਈ ਸੁਰ ਛੇੜ ਦੇਂਦੇ ਤੇ ਇਸਤਰ੍ਹਾਂ ਜਦ ਫੇਰ ਠੀਕ ਓਹੋ ਪਹਿਲੇ ਦਿਨ ਵਾਲੀ ਘੜੀ ਆ ਗਈ ਤਾਂ ਸ੍ਰੀ ਸਤਿ-ਗੁਰੂ ਜੀ ਆਪ ਅਪਣੀ ਰਸਨਾਂ ਦਵਾਰਾ ਹੁਕਮ ਕੀਤਾ:-'ਆਓ ਭਾਈ ਆਉ, ਤੇ ਕੱਲ ਵਾਲਾ ਗੀਤ ਏਹ ਸੁਨਾਓ:-'ਤੇਰੀ ਸੰਗਤ ਉਡੀਕਦੀ ਏ, ਵਤਨਾਂ ਨੂੰ ਆ ਮਾਹੀ ਵੇ'। ਵਾਜਾ ਸੰਤ ਦਰਸ਼ਨ ਸਿੰਘ ਵਜਾ ਰਹੇ ਸਨ ਤੇ ਜਦ ਸੰਤ ਖਜ਼ਾਨ ਸਿੰਘ ਜੋੜੀ ਦਾ ਪੁੜਾ ਖੋਲ੍ਹਣ ਲੱਗੇ ਤਾਂ ਗ੍ਰੀਬ ਨਿਵਾਜ ਜੀ ਫੁਰਮਾ-ਇਆ:- "ਜੋੜੀ ਰਹਿਣ ਦਿਓ, ਇਸਦੇ ਥਾਂ ਮਹਿੰਦ੍ਰ ਸਿੰਘ(ਨਾਏ ਲਿਕ) ਅਪਣੀ ਪ੍ਰੇਮ ਦਾਸੀ ਵਜਾਇਗਾ ਗੀਤ ਸ਼ੁਰੂ ਹੋ ਗਿਆ, ਤੇ ਨਾਲ ਹੀ ਵੈਰਾਗ ਦਾ ਹੜ੍ਹ ਆ ਗਿਆ, ਪਰਦੇਸੀ ਪ੍ਰੀਤਮ ਦੀ ਯਾਦ ਮਨਾਂ ਵਿਚ ਖੋਹ ਪਾ ਰਹੀ ਸੀ, ਗੀਤ ਸ਼ੁਰੂ ਕਰਾਨ ਦਾ ਤਾਂ ਇਕ ਬਹਾਨਾ ਸੀ, ਸ੍ਰੀ ਸਤਿਗੁਰੂ ਜੀ ਨੇ ਪਤਾ ਨਹੀਂ ਕਿਤਨੇ ਕੁ ਪਰਮਾਣਾਂ ਨਾਲ ਹਾੜੇ ਤੇ ਤਰਲੇ ਕੀਤੇ, "ਵਤਨਾਂ ਨੂੰ ਆ ਮਾਹੀ ਵੇ, ਮੁਕ ਜਾਏ ਦੁਖੜਾ ਜੱਗ ਦਾ ਨੂਰੀ ਮੁਖੜਾ ਦਿਖਾ ਮਾਹੀ ਵੇ।" ਉਸ ਵੇਲੇ ਗੱਡੀ ਵਿਚ ਬੈਠੀ ਸੰਗਤ ਚੋਂ ਜੋ ਜੋ ਸਰੀਰ ਵੈਰਾਗੀ ਦਸ਼ਾ ਵਿਚ ਮਸਤਾਨੇ ਹੋਏ ਉਹਨਾਂ ਵਿਚ ਕੁਝ ਕੁ ਨਾਮ ਜਿਤਨੇ ਕਿ ਯਾਦ ਰਹੇ ਓਹ ਇਸ ਪ੍ਰਕਾਰ ਹਨ:-'ਸੰਤ ਪ੍ਰਤਾਪ ਸਿੰਘ ਜੀ ਮਸਤਾਨਾ ਸੰਤ ਇੰਦਰ ਸਿੰਘ ਨਰੂਲਾ ਸੇਠ ਤ੍ਰਲੋਕ ਸਿੰਘ ਚਾਵਲਾ ਸੇਠ ਅਤਰ ਸਿੰਘ ਨਰੂਲਾ, ਗੁਰਬਖਸ਼ ਸਿੰਘ'ਹੰਸ' ਮਹਿੰਦਰ ਸਿੰਘ'ਨਾਏ ਲਿਕ' ਅਮਰ ਸਿੰਘ ਗੁਲਾਟੀ ਸੰਤ ਇੰਦਰ ਸਿੰਘ ਚਕਰਵਰਤੀ(ਜੋ ਅਪਨੀ ਜ਼ਿੰਦਗੀ ਵਿਚ ਪਹਿਲੀ ਵੇਰ ਮਸਤਾਨੇ ਹੋਏ)ਇਕ ਵੇਰੀਐਸਾ ਸਮਾਂ ਵੀ ਆ ਗਿਆ ਜੋ ਕਈ ਸਰੀਰ ਗੱਡੀ ਵਿਚ ਲੇਟਣੀਆਂ ਲੈ ਰਹੇ ਸਨ ਤੇ ਸੁਧ ਬੁਧ ਭੁਲੀ ਹੋਈ ਸੀ। ਇਹਨਾਂ ਸਤਰਾਂ ਦੇ ਲੇਖਕ(ਇਕਬਾਲ ਸਿੰਘ ਮਲਚੰਦਾ) ਦੀ ਅਪਨੀ ਹਾਲਤ ਵੀ ਵੇਸਤਰਾਂ ਸੀ ਕਿ ਪਤਾ ਨਹੀਂ ਕੌਣ ਤੇ ਕੇਹੜਾ ਕਿਸ ਵੇਲੇ ਮਸਤਾਨਾ ਹੋਇਆ ਸੀ। ਅਖੀਰ ਵਿਚ ਪੜ੍ਹਦਿਆਂ ਪੜ੍ਹਦਿਆਂ ਹਾਲਤ ਵੀ ਏਸਤਰਾਂ ਦੀ ਹੋ ਗਈ ਕਿ ਗੱਚ ਭਰਿਆ ਗਿਆ ਤੇ ਬੋਲਣ ਦੀ ਵਾਹ ਨ ਰਹੀ। ਤਾਂ ਸ੍ਰੀ ਸਤਿ-ਗੁਰੂ ਜੀ ਨੇ ਇਸ਼ਾਰੇ ਨਾਲ ਸਭ ਨੂੰ ਚੁਪ ਕਰ ਜਾਣ ਲਈ ਕਿਹਾ ਤੇ ਆਪ ਜੀ ਨੇ ਮੁਖ ਤੇ ਰੁਮਾਲਾ ਲੈਕੇ ਧਿਆਨ ਗੱਡੀ ਦੇ ਬਾਹਰਲੇ ਪਾਸੇ ਕਰ ਲਿਆ, ਗ੍ਰੀਬ ਨਿਵਾਜ ਜੀ ਦੇ ਨੇਤਰਾਂ ਤੋਂ ਜਲ ਇਸਤਰਾਂ ਵਗ ਰਿਹਾ ਸੀ ਮਾਨੋ ਬਿਰਹਾ ਰੂਪ ਵਿਚ ਸਾਵਣ ਦੀਆਂ ਝੜੀਆਂ ਸਨ। ਬਾਕੀ ਦੀ ਗੱਡੀ ਵਿਚ ਬੈਠੀ ਸੰਗਤ ਕੀ ਮਾਈ ਤੇ ਕੀ ਭਾਈ ਸਭ ਪ੍ਰਦੇਸੀ ਪ੍ਰੀਤਮ ਦੀ ਯਾਦ ਵਿਚ ਕੀਰਨੇ ਪਾ ਰਹੀ ਸੀ ਇਸੇ ਹਾਲਤ ਵਿਚ ਹੀ ਪੰਦਰਾਂ ਕੁ ਮਿੰਟਾਂ ਬਾਦ ਲੰਪਾਫ਼ ਦਾ ਸਟੇਸ਼ਨ ਆ ਗਿਆ ਤੇ ਓਥੋਂ ਦੀ ਸੰਗਤ ਨੇ ਜੈਕਾਰਿਆਂ ਨਾਲ ਸ੍ਵਾਗਤ ਕੀਤਾ ਪ੍ਰਭੂ ਸਤਿਗੁਰੂ ਜੀ ਤੇ ਨਾਲ ਆਏ ਸਭ ਸਰੀਰ ਚੁਪ ਰਹਿੰਦੇ ਹੀ ਡੇਰੇ ਪਹੁੰਚੇ। ਉਸ

ਦਿਨ ਸ਼ਾਮ ਦਾ ਦੀਵਾਨ ਲੰਪਾਙ ਵਿਖੇ ਵੀ ਨਾ ਭੁਲਣ ਵਾਲਾ ਦੀਵਾਨ ਹੈ ਜਦ ਰਾਗੀ ਸੰਤ ਦਰਸ਼ਨ ਸਿੰਘ ਖੜਾਨ ਸਿੰਘ ਨੇ ਮਨੋਹਰ ਸੁਰਾਂ ਵਿਚ ਇਹ ਰੀਤ ਗਾਇਨ ਕੀਤੀ" ਲੈ ਜਾ ਸਨੇਹੜਾ ਮੇਰੇ ਸਤਿ-ਗੁਰ ਦਾ" ਜਿਸਨੂੰ ਕਲਮ ਰਾਹੀਂ ਬਿਆਨ ਕਰਨਾ ਅਤਿਕਠਨ ਹੈ।

## ਬੈਂਕੋਕ ਦੀ ਸੰਗਤ ਦਾ ਵਾਰੇ ਦਾ ਕੀਰਤਨ:-

ਸੰਨ ੧੯੪੯ ਦੇ ਦੌਰੇ ਦਾ ਹਾਲ ਲਿਖਦਿਆਂ ਬੈਂਕੋਕ ਦੀ ਸੰਗਤ ਬਾਰੇ ਲਿਖਿਆ ਸੀ ਕਿ ਉਸ ਵੇਲੇ ਬਹੁਤ ਘਟ ਸਿਖਾਂ ਨੂੰ ਬਾਣੀ ਕੰਠ ਸੀ ਤੇ ਸ੍ਰੀ ਸਤਿ-ਗੁਰੂ ਜੀ ਨੇ ਅਪਨੇ ਪਵਿਤ੍ਰ ਉਪਦੇਸ਼ਾਂ ਵਿਚ ਵੀ ਇਸਦਾ ਜਿਕਰ ਕੀਤਾ ਸੀ ਸੋ ਉਸਤੋਂ ਬਾਦ ਜਥੇ ਵਾਲਿਆਂ ਇਸ ਪਾਸੇ ਧਿਆਨ ਦਿਤਾ ਤੇ ਜਦ ਸੰਨ ੧੯੫੦ ਵਿਚ ਬੈਂਕੋਕ ਵਿਖੇ ਹੋਲਾ ਮੇਲਾ ਮਨਾਇਆ ਗਿਆ ਤਾਂ ਉਸ ਵੇਲੇ ਸੰਤ ਗਿਆਨਾ ਸਿੰਘ ਜੀ ਤੇ ਸੰਤ ਪ੍ਰੀਤਮ ਸਿੰਘ ਜੀ ਦੇ ਜਥੇ ਨੇ ਵਾਰੇ ਦੇ ਰੂਪ ਵਿਚ ਸ੍ਰੀ ਆਸਾ ਦੀ ਵਾਰ ਦਾ ਕੀਰਤਨ ਕੀਤਾ ਜੋ ਅੰਮ੍ਰਿਤ ਵੇਲੇ ਸਾਢੇ ਤਿੰਨ ਵਜੇ ਤੇ ਸ਼ੁਰੂ ਹੋਕੇ ਤਕ਼ਰੀਬਨ ੯ ਵਜੇ ਭੋਗ ਪਾਇਆ ਗਿਆ ਤੇ ਬੈਂਕੋਕ ਦੇ ਕੀਰ-ਤਨੀ ਜਥੇ ਲਈ ਵਾਰਾ ਸੁਨਣ ਦਾ ਪਹਿਲਾ ਸੁਭਾਗ ਸੀ। ਸੋ ਉਸਤੋਂ ਬਾਦ ਬੈਂਕੋਕ ਦੇ ਕੀਰਤਨੀ ਜਥੇ ਨੇ ਵੀ ਇਸੇ ਰੂਪ ਵਿਚ ਕੀਰਤਨ ਕਰਨਾ ਅਰੰਭ ਕੀਤਾ ਤੇ ਸੰਤ ਫੂਲਾ ਸਿੰਘ ਜੀ ਦੇ ਭੋਗ ਸਮੇਂ ਦੂਜੇ ਦਿਨ ਉਸੇ ਤਰਾਂ ਹੋਲੇ ਮੇਲੇ ਸਮੇਂ ਕੀਰਤਨ ਵਾਗੂੰ, ਗ੍ਰੀਬ ਨਿਵਾਜ ਜੀ ਦੇ ਆਸਨ ਦੇ ਪਾਸ ਹੀ ਤਖਤਪੋਸ਼ ਰਖਕੇ ਵਾਰੇ ਦੇ ਰੂਪ ਵਿਚ ਕੀਰਤਨ ਕੀਤਾ ਤੇ ਇਸਦਾ ਬਹੁਤ ਹੀ ਅਨੰਦ ਆਇਆ ਤੇ ਸ੍ਰੀ ਸਤਿਗੁਰੂ ਜੀ ਵੀ ਬਹੁਤ ਪ੍ਰਸੰਨ ਹੋਏ ਤੇ ਸ੍ਰੀ ਹਜੂਰ ਜੀ ਦੇ ਜਾਨ ਤੋਂ ਬਾਦ ਕੀਰਤਨ ਦਾ ਰੰਗ ਹੋਰ ਵੀ ਵਧ ਗਿਆ ਜਦ ਹਰ ਹਫਤੇ ਵਿਚ ਦੋ ਵੇਰੀ ਵੀਰਵਾਰ ਅਤੇ ਐਤਵਾਰ ਦੇ ਦਿਨ ਅੰਮਰਤ ਵੇਲੇ ੫ ਵਜੇ ਤੋਂ ਹੀ ਕੀਰਤਨ ਅਰੰਭ ਹੋ ਜਾਂਦਾ ਤੇ ਕਦੇ ਸੱਤ ਤੇ ਕਦੇ ਸਾਢੇ ਸੱਤ ਵਜੇ ਭੋਗ ਪੈਂਦਾ। ਜਿਥੇ ਪਹਿਲੋਂ ਵਾਰੇ ਵਾਲੇ ਸਿੰਘ ਬਾਣੀ ਪੜਨ ਵੇਲੇ ਬਹੁਤ ਭੁਲਾਂ ਕਰਦੇ ਸਨ ਪਰ ਇਸ ਵੇਲੇ ਏਹ ਕੀਰਤਨ ਜੋਬਨ ਤੇ ਸੀ ਇਸਦੇ ਆਗੂ ਸੰਤ ਪਰਤਾਪ ਸਿੰਘ ਜੀ'ਮਸਤਾਨਾ' ਸਨ, ਵਾਜਾ ਵਜਾਨ ਵਾਲਾ(ਸੂਬਾ) ਸੰਤ ਕਿਰਪਾਲ ਸਿੰਘ ਮਨਚੰਦਾ ਤੇ ਢੋਲਕ ਵਜਾਨ ਵਾਲੇ ਸੰਤ ਦਿਆਲ ਸਿੰਘ ਮਨਚੰਦਾ ਸਨ ਤੇ ਬਾਕੀ ਜਥੇ ਵਾਲੇ ਸਿੰਘਾਂ ਦੇ ਨਾਮ ਇਸ ਪ੍ਰਕਾਰ ਹਨ:- ਸੰਤ ਕੇਸਰ ਸਿੰਘ ਸੰਤ ਕਰਤਾਰ ਸਿੰਘ ਚਾਵਲਾ, ਸੰਤ ਤਖਤ ਸਿੰਘ ਜਰਗਰ, ਸੰਤ ਤ੍ਰਲੋਚਨ ਸਿੰਘ ਚਾਵਲਾ, ਸੰਤ ਦ੍ਰਸ਼ਨ ਸਿੰਘ ਗੋਰੇਵਾੜਾ ਸੰਤ ਜਗਜੋਤ ਸਿੰਘ ਗੋਰੇਵਾੜਾ, ਪੰਡਿਤ ਹਰੀ ਸਿੰਘ ਜੀ ਵਰਨ, ਸੰਤ ਅਮਰ ਸਿੰਘ ਗੁਲਾਟੀ ਸੰਤ ਸਰਦਾਰਾ ਸਿੰਘ(ਭੋਪਾਲ) ਸੰਤ ਗੁਰਬਖਸ਼ ਸਿੰਘ ਜੀ'ਹੰਸ' ਸੰਤ ਪਿਆਰਾ ਸਿੰਘ ਰੱਤੀਟੱਟ ਵਾਲੇ, ਸੇਠ ਮੋਹਰ ਸਿੰਘ ਸੇਠ ਗੁਰਬਖਸ਼ ਸਿੰਘ, ਸੰਤ ਕਪੂਰ ਸਿੰਘ ਅਤੇ ਇਕਬਾਲ ਸਿੰਘ ਮਨਚੰਦਾ(ਲੇਖਕ) ਸ਼ਾਇਦ ਕੋਈ ਸਰੀਰ ਹੋਰ ਵੀ ਨਾਲ ਹੁੰਦਾ ਸੋ ਭੁਲਾਂ ਲਈ ਖਿਮਾਂ ਦਾ ਯਾਚਕ ਹਾਂ। ਸ੍ਰੀ ਸਤਿਗੁਰੂ ਜੀ ਦੀ ਹਜੂਰੀ ਵਿਚ ਵਾਰੇ ਦੇ ਕੀਰਤਨ ਤੋਂ ਬਾਦ ਇਸ ਪਰਕਾਰ ਬਚਨ ਕੀਤਾ"ਵਾਰੇ ਦਾ ਬਹੁਤ ਅਨੰਦ ਆਉਂਦਾ ਹੈ ਇੰਓ ਪ੍ਰਤੀਤ ਹੁੰਦਾ ਹੈ ਜੋ ਦੋ ਪਾਸਿਆਂ ਦੀ ਵੰਡ ਇਸ ਤਰਾਂ ਹੁੰਦੀ ਹੈ ਜਿਵੇਂ ਤਾਕਤ ਵਰ ਸੰਢਿਆਂ ਦਾ ਭੇੜ ਹੈ" ਇਹ ਬਚਨ ਭਾਈ ਵਜੀਰ ਸਿੰਘ ਜੀ ਨੇ ਕੀਤਾ ਸੀ। ਸਤਿਗੁਰਾਂ ਦੀ ਹਜੂਰੀ ਵਿਚ ਰਾਗੀ ਸਿੰਘਾਂ ਦਾ ਕੀਰਤਨ ਹੁੰਦਾ ਤੇ ਕਦੇ ਕਦਾਈਂ ਗ੍ਰੀਬ ਨਿਵਾਜ ਜੀ ਆਪ'ਮਸਤਾਨਾ ਜੀ' ਨੂੰ ਵਾਰਾ ਲਾਉਨ ਲਈ ਹੁਕਮ ਕਰਦੇ ਤੇ ਕਦੇ ਕਦਾਈਂ ਵਾਰੇ ਵਿਚ ਇਤਨਾ ਅਨੰਦ ਹੁੰਦਾ ਜੋ ਮਸਤਾਨਾ ਜੀ ਵਜਦ ਵਿਚ ਆਕੇ ਖਲੋ ਜਾਂਦੇ ਤੇ ਖਲੋਕੇ ਵਾਰਾ ਘੰਟਿਆਂ ਬੱਧੀ ਲਾਂਦੇ,ਸੰਗਤ ਵਿਚ ਵੀ ਕਾਫੀ ਵੈਰਾਗ ਹੁੰਦਾ ਤੇ ਕਦੇ ਕਦਾਈ ਇਸਤਰਾਂ ਦਾ ਸਮਾਂ ਵੀ ਬਣ ਜਾਂਦਾ ਜੋ ਸੂਰਜ ਦੀ ਟਿੱਕੀ ਦੇ ਨਾਲ ਭੋਗ ਪਾਨ ਦਾ ਹੁਕਮ ਹੁੰਦਾ ਤੇ ਗ੍ਰੀਬ ਨਿਵਾਜ ਜੀ ਗੁਟਕੇ ਤੋਂ ਚੰਡੀ ਦੀ ਵਾਰ ਦਾ ਪਾਠ ਅਰੰਭ ਕਰਦੇ

ਤੇ ਏਧਰੋਂ ਜਥੇ ਵਾਲੇ "ਤੁਮ ਘਰ ਆਵਹੁ ਮੇਰੇ ਮੀਤ' ਦਾ ਸ਼ਬਦ ਉਚਾਰਣ ਕਰਦੇ ਤਾਂ'ਹੰਸ ਜੀ' ਇਸ ਪਰਥਾਇ ਦਸਮ ਗਰੰਥ ਦੀ ਬਾਣੀ ਚੋਂ ਬਾਰਾਂ ਮਾਂਹ ਦਾ ਪਰਮਾਣ ਦੇਂਦੇ ਤਾਂ ਕੀਰਤਨ ਵਿਚ ਰਸ ਆ ਜਾਂਦਾ, ਸ੍ਰੀ ਸਤਿਗੁਰੂ ਜੀ ਪਾਠ ਕਰਦੇ ਕਰਦੇ ਗੁਟਕਾ ਛਡ ਦੇਂਦੇ ਤੇ ਵੈਰਾਗੀ ਦਸ਼ਾ ਵਿਚ ਹੋਕੇ ਰਸਨਾਂ ਤੋਂ ਪਰਮਾਣ ਦੇਂਦੇ ਤਾਂ ਇਸਦਾ ਵਰਣਨ ਕਰਨਾ ਕਲਮ ਦੀ ਤਾਕਤ ਤੋਂ ਬਾਹਰ ਹੈ ਕਿਤਨਾ ਚਿਰ ਭੋਗ ਪੈਨ ਤੋਂ ਬਾਦ ਬਚਨ ਕਰਨਾ"ਅਜ ਤੁਸਾਂ ਚੰਡੀ ਦੀ ਵਾਰ ਦਾ ਪਾਠ ਮੈਨੂੰ ਨਹੀਂ ਕਰਨ ਦਿਤਾ" ਗ੍ਰੀਬ ਨਿਵਾਜ ਜੀ ਦੇ ਪਿਆਰ ਭਰੇ ਇਹ ਸ਼ਬਦ ਜੀਵਨ ਵਿਚ ਕਦੇ ਨਹੀਂ ਭੁਲਦੇ।"

## ਸ੍ਰੀ ਸਤਿਗੁਰੂ ਜੀ ਦਾ ਬੰਕੋਕ ਵਿਖੇ ਆਖਰੀ ਕੀਰਤਨ:—

ਇਸ ਦਿਨ ਦੇ ਕੀਰਤਨ ਦਾ ਵਰਨਣ ਇਸ ਲਈ ਕਰਰਿਹਾ ਹਾਂ ਜੋ ਸਭ ਦਸਕੇ ਵੀ ਸਾਨੂੰ ਮਾਇਆ ਦਾ ਜਾਲ ਪਾਕੇਭੁਲਾ ਦਿਤਾ। ਏਹ ੯-੧-੫੯ ਦਾ ਸਵੇਰੇ ਆਸਾ ਦੀ ਵਾਰ ਦਾ ਕੀਰਤਨ ਸੇਠ ਪਿਆਰਾ ਸਿੰਘ, ਸੇਠ ਵਜਿੰਦ੍ਰ ਸਿੰਘ ਨਰੂਲਾ ਦੀ ਦੁਕਾਨ(ਰਾਜ-ਵੰਸ) ਰਾਛਵੰਗ ਰੋਡ ਤੇ ਹੋਇਆ ਕੀਰਤਨ ਦਾ ਪਰਵਾਹ ਜਾਰੀ ਸੀ ਤਾਂ ਉਸ ਵੇਲੇ ਗ੍ਰੀਬ ਨਿਵਾਜ ਜੀ ਦਾ ਸਰੀਰ ਵੀ ਕੁਝ ਕਮਜੋਰ ਸੀ ਫੇਰ ਵੀ ਉਨਾਂ ਅੱਪਣੀ ਰਸਨਾਂ ਤੋਂ ਏਹ ਸ਼ਬਦ ਉਚਾਰਣ ਕੀਤਾ:-"ਨਦੀਆ ਵਾਹੁ ਵਿਛੁੰਨਿਆ ਮੇਲਾ ਸੰਜੋਗੀ ਰਾਮ।" ਸੰਗਤ ਵਿਚੋਂ ਕਿਸੇ ਨੂੰ ਸਮਝ ਨ ਆਈ ਕਿ ਏਹ ਰੀਤ ਕਿਉਂ ਪੜੀ ਗਈ ਹੈ? ਏਹੋ ਚਿੱਤ ਵਿਚ ਆਇਆ ਕਿ ਬੰਕੋਕ ਦੀ ਸੰਗਤ ਵਿਚ ਕਾਫੀ ਬਿਰਧ ਸਰੀਰ ਹਨ ਪਤਾ ਨਹੀਂ ਏਹ ਰੀਤ ਸ਼ਾਮ ਦੇ ਦੀਵਾਨਾਂ ਵਿਚ ਪੜੀ ਜਾਨ ਵਾਲੀ ਅਜ ਸਵੇਰ ਦੇ ਦੀਵਾਨਾਂ ਵਿਚ ਕਿਉਂ ਪੜੀ ਗਈ ਹੈ? ਪਰ ਇਸ ਗਲੋਂ ਅਸੀਂ ਅਨਜਾਣ ਸਾਂ ਕਿ ਏਹ ਓਹਨਾਂ ਨੇ ਸਾਨੂੰ ਇਸ ਸ਼ਬਦ ਰਾਹੀਂ ਚਿਤਾਵਨੀ ਦੁਆਈ ਸੀ ਕਿ ਇਹ ਬੰਕੋਕ(ਸਿਆਮ) ਦਾ ਦੌਰਾ ਉਹਨਾਂ ਦਾ ਆਖਰ ਦੌਰਾ ਹੈ ਪਰ ਅਸੀਂ ਅਨਭੋਲ ਸਾਨੂੰ ਸਮਝ ਨ ਆਈ ਜੋ ਇਸ ਦੇ ਪਿਛੇ ਆਪ ਜੀ ਦੀ ਕੀ ਖੇਡ ਹੈ? ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅਕਾਲ ਪੁਰਖ ਦਾ ਸਰੂਪ ਤ੍ਰੈ ਕਾਲ ਦਰਸੀ ਸਭਨਾ ਘਟਾਂ ਦੇ ਮਾਲਕ ਐਸੀ ਖੇਲ ਰਚਾਈ ਜੋ ਸਾਨੂੰ ਭੁਲਾ ਦਿਤਾ। ਸਤਿਜੁਗ ਰਾਹੀਂ ਮੈਂ ਤਾਰ ਨੂੰ ਹੁਕਮ ਭੇਜਿਆ ਭਾਦਰੋਂ ਦੇ ਮਹੀਨੇ ਪ੍ਰਯੋਗ ਦੀ ਅਰੰਭਤਾ ਹੋਨੀ ਹੈ ਤੇ ਸੰਗਤ ਵਧ ਤੋਂ ਵਧ ਗਿਣਤੀ ਵਿਚ ਇਸ ਮੇਲੇ ਤੇ ਦਰਸ਼ਨ ਦੇਵੇ। ਸੋ ਇਹਨਾਂ ਸ਼ਬਦਾਂ ਦੇ ਲੇਖਕ ਨੇ ਵੀ ਮਨ ਬਨਾਯਾ ਜੋ ਇਸ ਮੇਲੇ ਤੇ ਜਾਇਆ ਜਾਵੇ ਤੇ ਮਾਤਾ ਜੀ ਅਤੇ ਭਰਜਾਈ ਗੁਰਬਖ਼ਸ਼ ਸਿੰਘ ਨਾਲ ਇਸ ਮੇਲੇ ਤੇ ਪਹੁੰਚਣ ਲਈ ੧੮-੮-੧੯੫੯ ਨੂੰ ਹਵਾਈ ਜਹਾਜ਼ ਰਾਹੀਂ ਬੰਕੋਕ ਤੋਂ ਰਵਾਨਾ ਹੋਏ ਤੇ ਕਲਕਤੇ ਤੋਂ ਹੁੰਦੇ ਹੋਏ ਦਿਲੀ ਵਿਖੇ ੨੨-੮-੧੯੫੯ ਨੂੰ ਸਵੇਰੇ ਸਾਢੇ ਦਸ ਵਜੇ ਦੇ ਕਰੀਬ ਪਹੁੰਚਨ ਤੇ ਹੀ ਇਕ ਸਿਖ ਪਾਸੋਂ ਦੁਖਦਾਈ ਖਬਰ ਸੁਣੀ ਤੇ ਉਸੇ ਵੇਲੇ ਫੇਰ ਗੱਡੀ ਤੇ ਸਵਾਰ ਹੋਕੇ ਲੁਧਿਆਣੇ ਤੋਂ ਹੋਕੇ ਸ੍ਰੀ ਭੈਣੀ ਸਾਹਿਬ ਪਹੁੰਚੇ ਪ੍ਰੰਤੂ ਉਸ ਮਹਾਨ ਆਤਮਾ ਗ੍ਰੀਬ ਨਿਵਾਜ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਪੰਜ ਭੂਤਕ ਦੇਹੀ ਦਾ ਸਸਕਾਰ ਹੋ ਚੁਕਾ ਸੀ ਕੇਵਲ ਉਸ ਚਿਖਾ ਨੂੰ ਹੀ ਜਾਕੇ ਨਮਸ਼ਕਾਰ ਕਰ ਸਕਿਆ। ਜੀਵਨ ਵਿਚ ਕਈ ਘਟਨਾਵਾਂ ਆਉਂਦੀਆਂ ਲੰਘ— ਦੀਆਂ ਰਹਿਣਗੀਆਂ ਪਰ ਸ੍ਰੀ ਸਤਿਗੁਰੂ ਜੀ ਦੀ ਮਿੱਠੀ ਪਿਆਰ ਭਰੀ ਬੋਲੀ ਤੇ ਕਦੇ ਕਦਾਈਂ ਹਾਸ ਰਸ ਦੇ ਬਚਨ, ਜੀਵਨ ਦੇ ਪਿਆਰ ਨੂੰ ਉਚਾ ਕਰਨ ਵਾਲੇ ਸਿਖਿਆ ਭਰੇ ਉਪਦੇਸ਼ ਵੈਰਾਗਮਈ ਕੀਰਤਨ ਇਹ ਸਭ ਇਕ ਜੀਵਨ ਦਾ ਅੰਗ ਬਣ ਗਏ ਹਨ, ਜੋ ਕਦੇ ਨਹੀਂ ਭੁਲ ਸਕਦੇ। ਤੇ ਏਹੋ ਮੰਗਦਾ ਹਾਂ ਕਿ ਏਹ ਮੇਰੇ ਜੀਵਨ ਵਿਚ ਇਕ ਰੌਸ਼ਨ ਮੀਨਾਰ ਦਾ ਕੰਮ ਦੇਣ। ਜਿਸ ਤੋਂ ਮੈਂ ਸਦਾ ਸ੍ਰੀ ਹਜ਼ੂਰ ਗ੍ਰੀਬ ਨਿਵਾਜ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਦਾ ਭੌਰਾ ਅਖਵਾਂਦਾ ਰਹਾਂ। ਮੇਰੇ ਲਿਖੇ ਇਸ ਲੇਖ ਵਿਚ ਅਨੇਕਾਂ ਭੁਲਾਂ ਹੋਈਆਂ ਹੋਣਗੀਆਂ,



ਸੇਠ ਖਜ਼ਾਨ ਸਿੰਘ ਜੀ'ਇਨਸਾਫ' ਆਪਣੇ ਸਪੁਤ੍ਰ ਸੇਠ ਅਵਤਾਰ ਸਿੰਘ ਅਤੇ ਧਰਮ ਸਿੰਘ ਸਪੁਤਰ ਸੇਠ ਅਵਤਾਰ ਸਿੰਘ(ਵਡੇ) ਸੰਤਾ ਸਿੰਘ ਸਪੁਤ੍ਰ ਸੇਠ ਜਸਪਾਲ ਸਿੰਘ ਨਾਲ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹਜ਼ੂਰੀ ਵਿਚ

ਉਨ੍ਹਾਂ ਲਈ ਮੈਨੂੰ ਅਨਜਾਣ ਸਮਝਕੇ ਖਿਮਾਂ ਪ੍ਰਦਾਨ ਕਰਨੀ। ਵਿਛੜੇ ਪ੍ਰੀਤਮ ਜੀ ਦੀ ਯਾਦ 'ਚ 'ਕਵਿਤਾ ਅਤੇ ਗੀਤਾਂ ਦੀ ਝੜੀ' ਲਿਖੀਆਂ ਗਈਆਂ ਹਨ। ਓਹਨਾਂ ਵਿਚੋਂ ਲੇਖਕ ਨੇ ਵੀ ਵੰਨਗੀ ਮਾਤਰ ਗੀਤ ਲਿਖੇ ਹਨ। ਉਨ੍ਹਾਂ ਵਿਚੋਂ ਇਕ ਗੀਤ ਪੇਸ਼ ਕਰ ਰਿਹਾ ਹਾਂ, ਜੋ ਹੇਠਾਂ ਦਰਜ ਹੈ-

"ਚੜ੍ਹਿਆ ਭਾਦਰੋਂ ਮਹੀਨਾ ਵੇ।"
ਪ੍ਰੀਤਮ ਟੁਰ ਨੀ ਗਏ, ਹੁਣ ਕਾਹਦਾ ਜੀਣਾ ਵੇ।
ਏਹ ਤਾਂ ਦੁਖਾਂ ਦੀ ਕਹਾਣੀਏ।
ਹੰਝੂ ਪਏ ਕਿਰਦੇ ਨੇ, ਦੱਸੀ ਜਾਏ ਨਾ ਜ਼ਬਾਨੀ ਏ।
ਦੁਖ ਕਿਸ ਨੂੰ ਸੁਣਾਵਾਂ ਮੈਂ।
ਦਰਦ ਵਿਛੋੜੇ ਦਾ, ਜਾਕੇ ਕਿਸ ਨੂੰ ਵਿਖਾਵਾਂ ਮੈਂ।
ਦੱਸਾਂ ਕੀ ਮੈਂ ਪ੍ਰੀਤ ਦੀਆਂ।
ਯਾਦਾਂ ਵਿਚ ਦਿਨ ਲੰਘਦਾ, ਰਾਤਾਂ ਤਾਰੇ-ਗਿਣ ਬੀਤ ਦੀਆਂ।
ਉਹ ਸੀ ਜੋਤ ਪਿਆਰਾਂ ਦੀ।
ਉਸ ਦੀ ਤੱਕਣੀ 'ਚੋਂ, ਖੁਸ਼ੀ ਮਿਲਦੀ ਅਪਾਰਾਂ ਦੀ।
ਚੰਨ ਮੁਖੜਾ ਛੁਪਾ ਨੀ ਗਿਆ।
'ਵਡ-ਪਰਤਾਪੀ' ਮੇਰਾ, ਹੋ ਸਦਾ ਲਈ ਜੁਦਾ ਨੀ ਗਿਆ।"

## ਰੁਬਾਈਆਂ

'ਸ਼ਿੰਗਾਰਾ ਸਿੰਘ' (ਧਰਮ ਪੁਰਾ)

ਸਾਵਣ ਬੀਤਾ ਆਇਆ ਭਾਦੋਂ, ਤੁਰ ਗਿਆ ਨੂਰ ਇਲਾਹੀ।
ਇਸ ਮਨਹੂਸ ਮਹੀਨੇ ਅੰਦਰ, ਘਟਾ ਕਹਿਰ ਦੀ ਛਾਈ।
ਦਿਲ ਦੇ ਜਖਮਾਂ ਤੇ ਉਤੇ, ਲੂਣ ਜੁ ਐਸਾ ਪਾਇਆ;
ਅਜ ਤਕ ਤੜਫਾਂ ਵਾਂਗ ਪਪੀਹੇ, ਸਵਾਂਤ ਬੂੰਦ ਨਾ ਪਾਈ।

ਪੰਜ ਭਾਦਰੋਂ ਦਾ ਇਹ ਦਿਹਾੜਾ, ਜਿਉਂ ਜਿਉਂ ਨੇੜੇ ਆਵੇ।
ਹਰ ਦਿਲ 'ਚੋ ਅਵਾਜ਼ ਇਹ ਨਿਕਲੇ, ਸੁਖ ਕੋਈ ਨਾ ਪਾਵੇ।
ਜਿਸ ਚੰਦਰੇ ਪ੍ਰਤਾਪ ਅਸਾਡਾ, ਵਿਛੋੜ ਅਸਾਂ ਤੋਂ ਦਿਤਾ,
ਸਾਡੇ ਵਾਂਗੂੰ ਉਹ ਵੀ ਤੜਪੇ, ਚੈਨ ਨ ਉਸਨੂੰ ਆਵੇ।

# ਅਮਰ ਸੁਨੈਹਰੀ ਮੁਨਾਰੇ

## ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀਦੇ,ਸੰਤ ਜਗਤ ਸਿੰਘ'ਚਾਵਲਾ' ਲੰਪਾਙ ਥਾਈਲੈਂਡ ਵਾਲਿਆਂ ਨਾਲ।

ਸੰਤ ਜਗਤ ਸਿੰਘ ਜੀ ਚਾਵਲਾ ਲੰਪਾਂਙ ਵਾਲੇ ਥਾਈਲੈਂਡ ਨਿਵਾਸੀਆਂ ਦੇ ਇਕ ਉਘੇ ਅਤੇ ਮੰਨੇ ਪ੍ਰਮੰਨੇ ਸੰਤ ਹੋਏ ਹਨ। ਆਪ ਜੀ ਦੀ ਅਦੁਤੀ ਲੋਕ ਸੇਵਾ ਅਤੇ ਸਾਧ ਸੰਗਤ ਦੀ ਸੇਵਾ ਦੇ ਕਾਰਨ ਆਪ ਜੀ ਦਾ ਨਾਮ ਸਾਰੇ ਥਾਈਲੈਂਡ ਵਿਚ ਸਦਾ ਅਮਰ ਰਹੇਗਾ।

ਆਪ ਜੀ ਦਾ ਜਨਮ, ਜੂਨ ਸੰਨ ੧੯੧੨ ਨੂੰ ਮੰਗਲਵਾਰ ਵਾਲੇ ਦਿਨ ਪਿਤਾ ਅਰੂੜ ਸਿੰਘ ਜੀ ਅਤੇ ਮਾਤਾ ਹਾਕਮਦੇਈ ਦੇ ਘਰ ਹੋਇਆ ਗੁਜਰਾਂ-ਵਾਲਾ ਪਿੰਡ ਕੋਟਤਾਰਨ ਵਿਚ ਹੋਇਆ। ਆਪ ਜੀ ਤਿੰਨ ਭਰਾ ਸਨ, ਸਰਦਾਰ ਦਿਆਲ ਸਿੰਘ ਜੀ ਵਡੇ ਅਤੇ ਸੰਤ ਦਿਵਾਨ ਸਿੰਘ ਜੀ ਸੂਬਾ ਚੰਗਮਈ ਵਾਲੇ ਛੋਟੇ ਸਨ। ਆਪ ੧੩ ਸਾਲ ਦੀ ਉਮਰ ਦੇ ਸਨ, ਜਦੋਂ ਰੰਗੂਨ ਤੋਂ ਸਮੁੰਦਰੀ ਜਹਾਜ ਰਾਹੀਂ ਥਾਈਲੈਂਡ ਵਿਚ ਆਏ। ੬੦ ਰੁਪੇ ਨਾਲ ਥਾਈਲੈਂਡ ਪਹੁੰਚੇ। ਸੰਤ ਪ੍ਰਤਾਪ ਸਿੰਘ ਮਸਤਾਨਾ ਜੀ ਦੀ ਕਿਰਪਾ ਦੁਆਰਾ ਆਪ ਨਾਮਧਾਰੀ ਸਿਖ ਸਜੇ। ਸਿਖ ਸਜਨ ਤੋਂ ਬਾਅਦ ਆਪ ਜੀ ਦੀ ਸ਼ਾਦੀ ਬੀਬੀ ਗੁਰਚਰਨ ਕੌਰ ਸਪੁਤਰੀ ਸੰਤ ਅਮਰ ਸਿੰਘ ਗੋਲਾਟੀ ਚੰਗਮਈ ਵਾਲਿਆਂ ਨਾਲ ਹੋਈ। ਗਿਰਸਤ ਜੀਵਨ ਦੇ ਨਾਲ ਨਾਲ ਆਪ ਨੇ ਆਪਣੀ ਜੀਵਨੀ ਵਿਚ ਅਧਿਆਤ-ਮਿਕ ਜੀਵਨੀ ਵੀ ਬੜੀ ਉਚੇ ਅਤੇ ਸੁਚੇ ਢੰਗ ਨਾਲ ਨਿਭਾਈ ਹੈ। ਜਿਸ ਵਿਚ ਆਪ ਜੀ ਦੀ ਧਰਮ-ਪਤਨੀ ਨੇ ਵੀ ਵੱਧ ਚੜਕੇ ਹੱਥ ਵਟਾਇਆ। ਦੋਨੋ ਪਹੀਏ ਬਰਾਬਰ ਦੇ ਹੋਣ ਕਾਰਨ ਆਪ ਨੇ ਆਪਣੀ ਜੀਵਨੀ ਵਿਚ ਗੁਰਾਂ ਦੁਆਰਾ ਅਪਾਰ ਕਿਰਪਾ ਪ੍ਰਾਪਤ ਕੀਤੀ।

ਸੰਤ ਜਗਤ ਸਿੰਘ ਜੀ ਇਕ ਉਚੇ-ਸੁਚੇ ਪਵਿਤ੍ਰ ਆਚਰਨ ਦੇ ਮਾਲਕ ਪੂਰਨ ਗੁਰ ਸਿਖ ਸਨ।

ਆਪ ਨੇ ਸਿਖੀ ਨੂੰ ਸਮਝਿਆ ਵੀ ਤੇ ਉਸ ਨੂੰ ਰਜ-ਰਜ ਕੇ ਅਪਨਾਇਆ ਵੀ। ਆਪ ਜੀ ਦੀ ਵਿਸ਼ੇਸ਼ ਸਿਖਿਆ ਜੀ "ਕਸਰ ਖਾ ਲਵੋ ਪਰ ਕਿਸੇ ਨੂੰ ਕਸਰ ਲਾਵੋ ਨਾ।" ਬੇ-ਇਨਸਾਫੀ ਕਰਨੀ ਮਹਾਂ ਪਾਪ ਹੈ। ਅਤੇ ਖਿਮਾਂ ਵਿਚ ਉਹ ਪ੍ਰਮਾਤਮਾਂ ਆਪ ਨਿਵਾਸ ਰਖਦਾ ਹੈ। ਉਹਨਾਂ ਦੀਜਿੰਦਗੀ ਵਿਚ ਐਸੇ ਕੌਤਕ ਵੇਖੇ ਗਏ ਹਨ ਜਿਨਾਂ ਰਾਹੀਂ ਪੂਰਨ ਵਿਸ਼ਵਾਸ਼ ਹੋ ਜਾਂਦਾ ਹੈ ਕਿ ਉਹਨਾਂ ਦਾ ਗੁਰੂ ਘਰ ਨਾਲ ਕਿਨਾ ਪਿਆਰ-ਵਿਸ਼ਵਾਸ਼ ਅਤੇ ਸਿਦਕ ਸੀ, ਤੇ ਇਸ ਅਗੰਮੇ ਗੁਣਾਂ ਕਾਰਨ ਉਹਨਾਂ ਨੇ ਗੁਰਾਂ ਵਲੋਂ ਬੇਅੰਤ ਖੁਸ਼ੀਆਂ ਦੀ ਪ੍ਰਾਪਤੀ ਕੀਤੀ। ਅਧਿ-ਆਤਮਿਕ ਖੁਸ਼ੀਆਂ ਦੇ ਨਾਲ ਨਾਲ ਮਾਇਕੀ ਖੁਸ਼ੀਆਂ ਵੀ ਪਾਈਆਂ। ਰੰਕ ਤੋਂ ਲੰਪਾਂਙ ਦੇ ਰਾਜਾ ਬਣੇ। ਆਪ ਜੀ ਦੇ ਜੀਵਨ ਵਿਚ ਕਈ ਐਸੇ ਵਾਕਿ-ਆਤ ਹੋਏ ਜਿਨਾਂ ਨੂੰ ਅਸੀਂ ਸੰਖੇਪ ਵਿਚ ਹੇਠਾਂ ਬਿਆਨ ਕਰਦੇ ਹਾਂ।

ਇਕ ਦੌਰੇਸਮੇਂ ਜਦੋਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਬੰਕੋਕ ਆਏ ਸੰਤ ਜੀ ਬੰਕੋਕ ਗਏ ਗੁਰਦੇਵ ਜੀ ਦੇ ਦਰਸ਼ਨ ਕੀਤੇ ਪਤਾ ਲਗਾ ਕਿ ਚੰਗਮਈ ਦਰਸ਼ਨ ਦੇਣ ਦਾ ਪ੍ਰੋਗ੍ਰਾਮ ਹੈ ਸੰਤਾਂ ਨੇ ਲੰਪਾਂਙ ਵਾਸਤੇ ਵੀ ਅਰਜ ਕੀਤੀ। ਅਤੇ ਆਪਣੇ ਘਰ ਚਰਨ ਪਾਉਣ ਲਈ ਬੇਨਤੀ ਕੀਤੀ, ਪਰ ਕਿਉਂਕਿ ਜਹਾਜ ਲੰਪਾਂਙ ਸਿਰਫ ੧੦ ਮਿੰਟ ਠੇਹਰਦਾ ਸੀ। ਬੇਨਤੀ ਪ੍ਰਵਾਨ ਨਾ ਹੋ ਸਕੀ ਜਹਾਜ ਕੰਪਨੀ ਵਾਲਿਆਂ ਨੂੰ ਵਾਧੂ ਪੈਸੇ ਦੇਣ ਲਈ ਵੀ ਆਖਿਆ, ਪਰ ਉਹ ਵੀ ਨਾ ਮੰਨੇ। ਆਖਰ ਇਕ ਭਗਤ ਦੇ ਅੰਦਰ ਦੀ ਦਿਲੀ ਮੰਗ ਸੀ। ਬਿਰਥਾ ਤਾਂ ਜਾਣੀ ਨਹੀਂ। ਸੋ ਜਹਾਜ ਲੰਪਾਂਙ ਪਹੁੰਚਦਿਆਂ ਸਾਰ ਖਰਾਬ ਹੋ ਗਿਆ। ਆਪਣੇ ਰਸਤੇ ਤੋਂ ਬਾਹਰ ਹੋ ਗਿਆ। ਪਰ ਕਿਸੇ ਨੂੰ ਕੋਈ ਸੱਟ ਨਾ ਲੱਗੀ ਜਹਾਜ ਦੀ ਮੁਰੰਮਤ ਲਈ ਬੈਂਕੋਕ ਤੋਂ ਮਿਸਤ੍ਰੀ ਪਹੁੰਚੇ। ਜਿਸ ਕਾਰਨ ਚਾਰ–ਪੰਜ ਘੰਟੇ ਲੱਗ ਗਏ। ਇਸ ਦੌਰਾਨ ਸ੍ਰੀ ਸਤਿਗੁਰੂ ਸਚੇ ਪਾਤਸ਼ਾਹ ਜੀ ਸਮੇਤ ਸਾਧ ਸੰਗਤ ਸੰਤ ਜੀ ਦੇ ਘਰ ਚਰਨ ਪਾਏ, ਤਿੰਨ ਚਾਰ ਘੰਟੇ ਘਰ ਠੈਹਰ ਕੇ ਲੰਪਾਂਙ ਦੀ ਸਾਧ ਸੰਗਤ ਨੂੰ ਨਿਹਾਲ ਕੀਤਾ। ਸੰਤ ਜੀ ਦੇ ਘਰੋਂ ਬੀਬੀਨੇ ਰਜਰਜ ਕੇ ਸੇਵਾ ਕੀਤੀ ਤੇ ਖੁਸ਼ੀਆਂ ਪਾਈਆਂ। ਲੰਪਾਂਙ ਤੋਂ ਬਾਹਰ ਚੰਗਮਈ ਦਰਸ਼ਨ ਦੇਕੇ ਜਦੋਂ ਸ੍ਰੀ ਸਤਿਗੁਰੂ ਜੀ ਬੈਂਕੋਕ ਵਾਪਸ ਪਹੁੰਚੇ। ਸੰਤਾਂ ਨੂੰ ਫੁਰਮਾਉਂਦੇ ਹਨ, ਜਗਤ ਸਿੰਘਾ ! ਤੂੰ ਤਾਂ ਸਾਡਾ ਜਹਾਜ ਖਰਾਬ ਕਰ ਦਿਤਾ ਸੀ। ਅਸੀਂ ਤੇਰੇ ਘਰੇ ਹੋ ਆਏ ਹਾਂ। ਜਦੋਂ ਸੰਤਾਂ ਨੇ ਇਹ ਬਚਨ ਸੁਨਿਆਂ, ਤਾਂ ਉਹਨਾਂ ਦੀ ਖੁਸ਼ੀ ਦੀ ਹੱਦ ਨਾ ਰਹੀ। ਕਹਿਣ ਲਗੇ ਹੇ ਗਰੀਬ-ਨਿਵਾਜ ! ਤੁਸਾਂ ਮੇਰੇ ਤੇ ਬੜੀ ਕਿਰਪਾ ਕੀਤੀ ਹੈ। ਇਹ ਸੀ ਪਹਿਲਾ ਕੌਤਕ ਗੁਰੂ ਅਤੇ ਭਗਤ ਦੇ ਦੌਰਾਨ ਜਿਸ ਕਾਰਨ ਸੰਤ ਜੀ ਹਮੇਸ਼ਾਂ ਲਈ ਗੁਰੂ ਜੀ ਦੇ ਹੋ ਗਏ। ਜਿਥੇ ਸੰਤ ਗੁਰੂ ਦਾ ਹੈ, ਉਥੇ ਗੁਰੂ ਸੰਤ ਦਾ ਹੈ। ਫਿਰ ਲੋਕ ਲਓ ਕੀਹ ਕੁਛ ਹੋ ਸਕਦਾ ਹੈ। ਸਾਰੀ ਜ਼ਿੰਦਗੀ ਹੀਕੌਤਕਾਂ ਨਾਲ ਭਰੀ ਹੋਈ ਹੈ। ਇਸ ਤੋਂ ਬਾਦ ਅਸੀਂ ਦੂਸਰੇ ਕੌਤਕ ਦਾ ਬਿਆਨ ਕਰਦੇ ਹਾਂ।

ਇਕ ਵੇਰਾਂ ਸੰਤਾਂ ਨੂੰ ਲੱਕ ਪੀੜ ਸ਼ੁਰੂ ਹੋ ਗਈ। ਬੈਂਕੋਕ ਮਿਸ਼ਨ ਹਸਪਤਾਲ ਵਿਖਾਇਆ, ਡਾਕਟਰਾਂ ਨੇ ਆਖਿਆ ਲੱਕ ਦੀ ਹੱਡੀ ਨੂੰ ਟੀ. ਬੀ. ਹੈ। ਛੇ ਮਹੀਨੇ ਤਕ ਪਲਸਤਰ ਚਾੜ੍ਹਨਾ ਹੈ ਅਤੇ ਪਲਸਤਰ ਚਾੜ੍ਹਿਆ ਗਿਆ। ਸੰਤਾਂ ਕੋਲੋ. ਤਕਲੀਫ ਸਹਾਰੀ ਨਾ ਜਾਵੇ, ਬੜੇ ਦੁਖੀ ਹੋਏ। ਪਾਣੀ ਮੰਗ ਮੰਗ ਕੇ ਸਾਰੀ ਰਾਤ ਪਲਸਤਰ ਤੇ ਪਾਉਂਦੇ ਰਹੇ ਤੇ ਪਲਸ-ਤਰ ਲਾਹ ਦਿਤਾ। ਸੰਤਾਂ ਕੋਲੋਂ ਇਕ ਦਿਨ ਵੀ ਕਟਨਾ ਮੁਸ਼ਕਿਲ ਸੀ ਤੇ ਛੇ ਮਹੀਨੇ ਕਿਸਤਰਾਂ ਕਟਦੇ।

ਦੂਜੇ ਦਿਨ ਇਕ ਵੱਡਾ ਡਾਕਟਰ ਤੇ ਕਈ ਨਰਸਾਂ ਨਾਲ ਆਈਆਂ। ਸੰਤਾਂ ਨੂੰ ਸੌਣ ਦਾ ਟੀਕਾ ਲਾਨ ਵਾਸਤੇ, ਤਾਂ ਜੋ ਸੁਤੇ ਪਿਆਂ ਸੰਤਾਂ ਨੂੰ ਪਲਸ-ਤਰ ਲਾ ਦਿਤਾ ਜਾਏ। ਸੰਤਾਂ ਦੇ ਜਾਗਦਿਆਂ ਤੀਕਨ ਪਲਸਤਰ ਸੁਕ ਜਾਏਗਾ। ਪਰ ਸੰਤ ਜੀ ਸ੍ਰੀ ਸਤਿ-ਗੁਰੂ ਪ੍ਰਤਾਪ ਸਿੰਘ ਜੀ ਦਾ ਨਾਂ ਲੈਕੇ ਘੁਲਨ ਲਗ ਪਏ ਇਨੀ ਤਾਕਤ ਸਤਿਗੁਰਾਂ ਨੇ ਬਖਸ਼ੀ ਕਿ ਟੀਕਾ ਸੌਣ ਦਾ ਲਾ ਹੀ ਨਾ ਸਕੇ। ਘਰ ਦੇ ਸਾਰੇ ਹੈਰਾਨ ਸਨ, ਕੀ ਬਣੇਗਾ- ਕਿਸਤਰਾਂ ਅਰਾਮ ਆਵੇਗਾ। ਇਕ ਹੋਰ ਡਾਕਟਰ ਨਾਲ ਸਲਾਹ ਕੀਤੀ ਉਹਨੇ ਵੀ ਇਹੋ ਸਲਾਹ ਦਿਤੀ ਕਿ ਪਲਸਤਰ ਤੋਂ ਇਲਾਵਾ ਉਪਰੇਸ਼ਨ ਦਾ ਹੀ ਕੰਮ ਹੈ। ਪੈਰ ਤੋਂ ਹੱਡੀ ਦਾ ਉਪਰੇਸ਼ਨ ਕਰਕੇ ਲੱਕ ਦੀ ਹੱਡੀ ਵਿਚ ਜੋੜਨੀ ਪਏਗੀ, ਤੇ ਤਿੰਨ ਮਹੀਨੇ ਲਗਾਤਾਰ ਬਿਸਤਰੇ ਤੋਂ ਉਠਨ ਨਹੀਂ ਦੇਣਾ ਤਾਂ ਆਰਾਮ ਆ ਸਕਦਾ ਹੈ। ਇਹ ਸੁਨਕੇ ਸਾਰਿਆਂ ਦਾ ਬਹੁਤ ਦਿਲ ਖਰਾਬ ਹੋਇਆ। ਉਸੇ ਰਾਤ ਸੰਤਾਂ ਨੂੰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸੁਪਨੇ ਵਿਚ ਦਰਸ਼ਨ ਦੇਂਦੇ ਹਨ, ਤੇ ਫੁਰਮਾਉਂਦੇ ਹਨ ਕਿ ਤੂੰ ਲੰਪਾਂਙ ਚਲਾ ਜਾ, ਮੈਂ ਆਉਂਦਾ ਪਿਆ ਹਾਂ। ਸਵੇਰੇ ਉਠਦਿਆਂ ਸਾਰਿਆਂ ਨੂੰ ਸੁਪਨਾ ਸੁਣਾਇਆ। ਪਰ ਕੋਈ ਮੰਨੇ ਹੀ ਨਾ। ਆਖੀਰ ਸੰਤਾਂ ਨੇ ਆਖਿਆ ਇਕ ਵਾਰੀ ਮੈਨੂੰ ਲੰਪਾਂਙ ਘਰ ਲੈ ਜਾਓ। ਘਰੋਂ ਹੋ ਆਵਾਂ ਤੇ ਫਿਰ ਉਪਰੇਸ਼ਨ ਕਰਾਨਾ ਹੋਇਆ ਕਰਾ ਲਵਾਂਗੇ।

ਉਹਨਾਂ ਦੇ ਮਜਬੂਰ ਕਰਨ ਤੇ ਘਰ ਲੰਪਾਂਗ ਲੈ ਆਂਦਾ ਗਿਆ। ਹਫਤੇ ਬਾਅਦ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਬੈਂਕੋਕ ਆ ਗਏ। ਸੰਤ ਪ੍ਰਤਾਪ ਸਿੰਘ ਜੀ 'ਮਸਤਾਨਾ' ਨੇ ਸਤਿਗੁਰਾਂ ਨੂੰ ਲੰਪਾਂਗ ਦਰਸ਼ਨ ਦੇਣ ਲਈ ਅਰਜ਼ ਕੀਤੀ, ਤੇ ਸੰਤ ਜਗਤ ਸਿੰਘ ਜੀ ਦਾ ਸਾਰਾ ਹਾਲ ਸੁਣਾਇਆ। ਸਤਿਗੁਰਾਂ ਨੇ ਉਤਰ ਦਿਤਾ ਮੈਂ ਤਾਂ ਆਇਆ ਹੀ ਇਸੇ ਕੰਮ ਲਈ ਹਾਂ। ਇਹ ਸੀ ਅੰਦਰੂਨੀ ਤਾਰ ਭਗਤ ਅਤੇ ਗੁਰੂ ਦੀ।

ਸਤਿਗੁਰੂ ਜੀ ਜਦੋਂ ਲੰਪਾਂਗ ਪਹੁੰਚੇ, ਅਗੋਂ ਸੰਤ ਜੀ ਲੰਪਾਂਗ ਹਵਾਈ ਅਡੇ ਤੇ ਸੁਵਾਗਤ ਲਈ ਪਹੁੰਚੇ ਹੋਏ ਸਨ। ਸਤਿਗੁਰੂ ਜੀ ਨੇ ਬਾਪੜੀ ਵੇਖ ਸੰਤਾਂ ਨੂੰ ਆਖਿਆ "ਮੈਂ ਤਾਂ ਬੜਾ ਡਰ ਗਿਆ ਸਾਂ ਪਰ ਤੈਨੂੰ ਤਾਂ ਕੁਝ ਨਹੀਂ, ਤਕੜਾ ਹੋ ਅਖੰਡ ਪਾਠ ਕਰਾ, ਇਕ ਭੈਣੀ ਸਾਹਿਬ ਤੇ ਇਕ ਘਰ। ਸਾਰੀ ਤਕਲੀਫ ਦੂਰ ਹੋ ਜਾਏਗੀ। ਘਰ ਪਹੁੰਚਨ ਤੋਂ ਬਾਦ ਇਸ਼ਨਾਨ ਕਰਨ ਸਮੇਂ ਸ੍ਰੀ ਸਤਿਗੁਰੂ ਜੀ ਆਪਣੀ ਮੌਜ ਵਿਚ ਆਕੇ ਫੁਰਮਾਉਂਦੇ ਹਨ ਕਿ ਤੈਨੂੰ ਅਸੀਂ ਜਾਣ ਦੇਂਦੇ ਹਾਂ ਤੇਰੇ ਨਾਲ ਤੇ ਸਾਡਾ ਲੰਪਾਂਗ ਵਸਦਾ ਹੈ। ਬੱਸ ਜੀ ਉਸੇ ਵਕਤ ਸੰਤਾਂ ਦਾ ਅੱਧਾ ਰੋਗ ਕਟਿਆ ਗਿਆ।

ਦੁਪਹਿਰ ਵਕਤ ਜਦੋਂ ਸਤਿਗੁਰੂ ਜੀ ਬੈਂਕੋਕ ਵਾਪਸ ਜਾਣ ਦੀਆਂ ਤਿਆਰੀਆਂ ਕਰ ਰਹੇ ਸਨ। ਤਾਂ ਸੰਤਾਂ ਨੇ ਕੁਝ ਮਾਇਆ ਭੇਟ ਕੀਤੀ। ਸਤਿਗੁਰਾਂ ਨੇ ਮਾਇਆ ਪ੍ਰਵਾਨ ਕਰਨ ਤੋਂ ਨਾਂ ਕਰ ਦਿਤੀ ਆਖਣ ਲਗੇ ਮੈਂ ਤੇਰੇ ਪੈਸੇ ਲੈਣ ਨਹੀ ਆਇਆ ਮੈਂ ਤਾਂ ਤੇਰਾ ਦੁਖ ਸੁਣ ਕੇ ਆਇਆ ਹਾਂ। ਕੋਲ ਹੀ ਸੰਤ ਪ੍ਰਤਾਪ ਸਿੰਘ ਜੀ ਮਸਤਾਨਾ ਬੈਠੇ ਸਨ ਉਹਨਾਂ ਆਖਿਆ ਭੈਣੀ ਸਾਹਿਬ ਦੇ ਲੰਗਰ ਵਾਸਤੇ ਦੇ ਰਹੇ ਹਨ, ਤਾਂ ਜਾਕੇ ਮਾਇਆ ਪ੍ਰਵਾਨ ਹੋਈ। ਸਤਿਗੁਰੂ ਜੀ ਦੇ ਚਲੇ ਜਾਣ ਤੋਂ ਬਾਦ ਰਾਤੀ ਸੰਤਾਂ ਨੂੰ ਸੁਪਨਾ ਆਉਂਦਾ ਹੈ ਕਿ ਸੰਤਾਂ ਦਾ ਬੈਂਕੋਕ ਹਸਪਤਾਲ ਵਿਚ ਉਪਰੇਸ਼ਨ ਹੋ ਰਿਹਾ ਹੈ। ਤੇ ਉਪਰੇਸ਼ਨ ਵਿਚ ਸੰਤਾਂ ਨੇ ਬੜੀ ਉਚੀ ਚੀਕ ਮਾਰੀ। ਘਰ ਦੇ ਸਾਰੇ ਜੀਅ ਅਧੀ ਰਾਤ ਨੂੰ ਸੰਤਾਂ ਦੀ ਚੀਕ ਸੁਣਕੇ ਇਕਠੇ ਹੋ ਗਏ। ਕਾਰਨ ਪੁਛਣ ਤੇ ਸੰਤਾਂ ਨੇ ਸੁਪਨਾ ਸੁਣਾ ਦਿਤਾ। ਉਸ ਵਕਤ ਸੰਤ ਅਮਰ ਸਿੰਘ ਜੀ ਗੋਲਾਟੀ (ਸਹੁਰਾ ਸਾਹਿਬ) ਕੋਲ ਹੀ ਸਨ। ਉਹਨਾਂ ਆਖਿਆ ਸ੍ਰੀ ਸਤਿਗੁਰੂ ਜੀ ਦੀ ਕਿਰਪਾ ਹੋ ਗਈ ਹੈ। ਸੁਪਨੇ ਵਿਚ ਤੇਰੇ ਸਾਰੇ ਰੋਗ ਕੱਟੇ ਗਏ ਹਨ, ਹੁਣ ਤੂੰ ਬਿਲਕੁਲ ਠੀਕ ਹੋ ਜਾਏਂਗਾ। ਚਿੰਤਾ ਕਰਨ ਦੀ ਕੋਈ ਲੋੜ ਨਹੀਂ। ਉਸ ਤੋਂ ਬਾਅਦ ਨਿੱਸ਼ਾਂ ਸ਼ੁਰੂ ਹੋ ਗਈਆਂ, ਜਿਸ ਕਾਰਨ ਹੱਡੀ ਠੀਕ ਹੋ ਗਈ। ਇਕ ਮਹੀਨੇ ਬਾਅਦ ਬੈਂਕੋਕ ਡਾਕਟਰ ਨੂੰ ਵਖਾਇਆ ਡਾਕਟਰ ਹੈਰਾਨ ਰਹਿ ਗਏ। ਕਿਉਂਕਿ ਟੀ. ਬੀ. ਦਾ ਨਾਂ ਨਿਸ਼ਾਨ ਨਹੀਂ ਸੀ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕਿਰਪਾ ਨਾਲ ਸਾਰੇ ਰੋਗ ਦੂਰ ਹੋ ਗਏ। ਧੰਨ ਹੈ ਉਹ ਗਰੀਬ-ਨਿਵਾਜ ਜੋ ਗਰੀਬਾਂ ਦੀ ਤੇ ਆਪਣੇ ਭਗਤਾਂ ਦੀ ਹਮੇਸ਼ਾਂ ਰਖਿਆ ਕਰਦਾ ਹੈ।

ਤੀਜੀਵਾਰੀ ਜਦੋਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਲੰਪਾਂਗ ਆਏ ਸੰਤ ਜੀ ਨੂੰ ਖਬਰ ਸੀ ਕਿ ੩੦-੩੫ ਸਰੀਰ ਨਾਲ ਆ ਰਹੇ ਹਨ। ਲੰਗਰ ਵੀ ਇਸ ਪ੍ਰੋਗ੍ਰਾਮ ਅਨੁਸਾਰ ਤਿਆਰ ਸੀ। ਪਰ ਜਦੋਂ ਗਡੀ ਲੰਪਾਂਗ ਪਹੁੰਚੀ ਤਾਂ ਸੰਗਤ ਦੂਨੀ ਆ ਗਈ (ਤਕਰੀਬਨ ੮੦ ਸਰੀਰ) ਤੇ ਇਸ ਤੋਂ ਪਹਿਲਾਂ ਚੰਗਮਈ ਦੀ ਸੰਗਤ ਵੀ ਪਹੁੰਚੀ ਹੋਈ ਸੀ। ਸੰਤਾਂ ਨੂੰ ਕੁਝ ਫਿਕਰ ਲਗ ਗਿਆ। ਸ੍ਰੀ ਸਤਿਗੁਰੂ ਸਚੇ ਪਾਤਸ਼ਾਹ ਜੀ ਜਾਣੀ-ਜਾਣ ਸਨ, ਉਹ ਬੁਝ ਗਏ। ਡੇਰਾ ਉਪਰ ਕੋਠੇ ਤੇ ਸੀ, ੧੦ ਮਿੰਟ ਬਾਅਦ ਇਸ਼ਨਾਨ ਕਰਨ ਤੋਂ ਪਹਿਲਾਂ ਹੀ ਥਲੇ ਆ ਗਏ, ਤੇ ਸਿਧਾ ਰਸੋਈ ਵਿਚ ਚਲੇ ਗਏ।

ਰਸੋਈ ਵਿਚ ਸੰਤਾਂ ਦੇ ਘਰੋ ਲੰਗ੍ਰ ਪਕੌਣਲਗੇਹੋਏ ਸਨ ਗਰੀਬ ਨਿਵਾਜ ਚੌਕੇ ਵਿਚ ਜਾਕੇ ਖਲੋ ਗਏ ਤੇ ਬਚਨ ਕੀਤਾ "ਬੀਬੀ ਸਿਰ ਤੇ- ਕਪੜਾ ਲੈ" ਤੇ ਉਸੇ ਵਕਤ ਕਪੜਾ ਸਿਰ ਤੇ ਲਿਆ ਤੇ ਪਾਤਸ਼ਾਹ ਦੇ ਚਰਨਾਂ ਤੇ ਨਮਸਕਾਰ ਕੀਤੀ, ਪਾਤਸ਼ਾਹ ਜੀ ਬੜਾ ਹਸ-ਮੁਖ ਹੋਕੇ ਬਚਨ ਕੀਤਾ "ਬੀਬੀ ਸਾਧ ਸੰਗਤ

ਜਿਆਦਾ ਆ ਗਈ ਹੈ। ਫਿਕਰ ਕਰਨ ਦੀ ਲੋੜ ਨਹੀਂ, ਪ੍ਰਸ਼ਾਦਾ ਤਿਆਰ ਹੋ ਜਾਣ- ਪਰ ਰੁਮਾਲਾ ਪਾ ਦੇਣਾ (ਤੇ ਨਾਲ ਹੀ ਪਾਤਸ਼ਾਹ ਜੀ ਨੇ ਰੁਮਾਲਾ ਵੜਾਇਆ) ਅਰਦਾਸ ਕਰਨੀ ਕੋਲ ਬੈਠ ਜਾਨਾ ਤੇ ਲੰਗਰ ਵਰਤਾਈ- ਆਉਨਾਂ। ਸੰਤਾਂ ਦੇ ਘਰੋਂ ਬੀਬੀ ਨੇ ਪਾਤਸ਼ਾਹ ਦੇ ਹੁਕਮ ਅਨੁਸਾਰ ਹੀ ਕੀਤਾ। ਸਾਰੀ ਸਾਧ ਸੰਗਤ ਰੱਜ-ਰੱਜ ਕੇ ਲੰਗਰ ਛੱਕ ਗਈ ਲੰਪਾਂਛ ਵਾਲੇ ਵੀ ਛੱਕ ਗਏ, ਜੋ ਵੀ ਸੱਜਣ-ਮਿਤ੍ਰ ਆਇਆ ਛੱਕ ਗਿਆ। ਲੰਗਰ ਫਿਰ ਵੀ ਵੱਧ ਗਿਆ। ਇਹ ਇਕ ਨਿਆਰਾਂ ਕੌਤਕ ਸੀ ਬਰਕਤ ਦਾ ਕੌਤਕ ਸੀ ਜੋ ਕਦੇ ਨਾਂ ਭੁਲਣ ਵਾਲਾ ਹੈ।

ਸ੍ਰੀ ਸਤਿਗੁਰੂ ਸਚੇ ਪਾਤਸ਼ਾਹ ਸਤਿਗੁਰੂ ਪ੍ਰਤਾਪ ਸਿੰਘ ਜੀ ਸੰਨ ੧੯੫੦ ਵਿਚ ਲੰਪਾਂਛ ਭਾਗ ਲਾ ਰਹੇ ਸਨ। ਸ਼ਾਮ ਦੇ ਦੀਵਾਨ ਤੋਂ ਬਾਅਦ ਪਾਤਸ਼ਾਹ ਜੀ ਬਾਹਰ ਫਿਰਨ-ਤੁਰਨ ਗਏ ਤੇ ਰਸਤੇ ਵਿਚ ਪਾਤਸ਼ਾਹ ਬੜੇ ਪ੍ਰੇਮ ਨਾਲ ਬਚਨ ਕਰ ਰਹੇ ਸਨ। ਤੇ ਕੁਦਰਤੀ ਇਲਾਜ ਬਾਰੇ ਦਸਿਆ। ਜਿਸ ਵਿਚ ਉਹਨਾਂ ਨੇ ਅੱਖਾਂ ਦੇ ਮੋਤੀਏ ਬਾਰੇ ਦਸਿਆ ਕਿ ਅੱਖਾਂ ਤੇ ਮੋਤੀਆ ਉਤਰ ਆਵੇ ਤਾਂ ਬੜਾ ਹੀ ਸੌਖਾ ਇਲਾਜ ਹੈ। ਅਸਲ ਚਾਂਦੀ ਦਾ ਸੁਰਮਚੂ ਹੋਵੇ ਨਿੰਬੂ ਦੇ ਰੱਸ ਵਿਚ ਰੋਜ ਅੱਖਾਂ ਵਿਚ ਪਾਨ ਨਾਲ ਅਰਾਮ ਆ ਜਾਂਦਾ ਹੈ। ਪਰ ਸੰਤਾਂ ਨੂੰ ਕੋਈ ਯਾਦ ਨਾ ਰਿਹਾ। ਸੰਨ ੧੯੭੬ ਵਿਚ ਸੰਤਾਂ ਨੂੰ ਅੱਖਾਂ ਤੇ ਮੋਤੀਆ ਉਤਰ ਆਇਆ, ਤੇ ਕੋਈ ਲਿਖ ਪੜ੍ਹ ਨਾ ਸਕਨ। ਡਾਕਟਰ ਨੂੰ ਵਖਾਇਆ ਗਿਆ, ਡਾਕਟਰਾਂ ਨੇ ਇਕੋ ਗੱਲ ਆਖੀ ਇਲਾਜ ਉਪਰੇਸ਼ਨ ਦਾ ਹੈ, ਹੋਰ ਕੋਈ ਦੂਜਾ ਨਹੀਂ ਤਿੰਨ ਮਹੀਨੇ ਤਕ ਉਪਰੇਸ਼ਨ ਕਰਨਾ ਪਏਗਾ। ਸਾਰੇ ਪ੍ਰਵਾਰ ਨੂੰ ਫਿਕਰ ਲਗ ਗਿਆ ਤੇ ਸੰਤਾਂ ਨੂੰ ਵੀ ਬੜੀ ਹਰ ਵਕਤ ਚਿੰਤਾ ਲਗ ਗਈ ਕਿਉਂਕਿ ਅਗੇ ਹੀ ਬੀਮਾਰ ਰਹਿੰਦੇ ਸਨ। ਅਚਾਨਕ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਣੇ ਸਿਖ ਦੀ ਅਰਜ ਸੁਣ ਲਈ ਸੰਤਾਂ ਨੂੰ ਸਤਿਗੁਰਾਂ ਦੇ ਸਰਨ ਯਾਦ ਆ ਗਏ। ਉਸੇ ਦਿਨ ਤੋਂ ਸੰਤਾਂ ਨੇ ਅਸਲ ਚਾਂਦੀ ਦਾ ਸੁਰਮਚੂ ਤੇ ਨਿੰਬੂ ਦੇ ਰੱਸ ਨਾਲ ਪਾਣਾ ਸ਼ੁਰੂ ਕਰ ਦਿਤਾ ਤੇ ਥੋਹੜੇ ਦਿਨਾਂ ਵਿਚ ਸੰਤਾਂ ਦੇ ਨੇਤਰ ਠੀਕ ਹੋ ਗਏ। ਠੀਕ ਹੋਣ ਤੇ ਆਪ ਜੀ ਨੇ ਇਹ ਇਲਾਜ ਬੜਿਆਂ ਨੂੰ ਦਸਿਆ, ਤੇ ਸੁਰਮਚੂ ਬਨਵਾਕੇ ਵੰਡਨ ਦੀ ਸੇਵਾ ਵੀ ਕੀਤੀ। ਆਪ ਜੀ ਦੀ ਸਰਧਾ ਜੋ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵੱਲ ਸੀ, ਉਸ ਦਾ ਤਾਂ ਕੋਈ ਅੰਤ ਹੀ ਨਹੀਂ ਸੀ। ਹੋਰ ਬਹੁਤ ਸਾਰੇ ਐਸੇ ਵਾਕਿਆਤ ਹੋਏ ਹਨ। ਜਿਨਾਂ ਨੂੰ ਅਸੀਂ ਬਿਆਨ ਹੀ ਨਹੀਂ ਕਰ ਸਕੱਦੇ। ਸਾਡੀ ਕਲਮ ਵਿਚ ਏਨੀ ਸ਼ਕਤੀ ਨਹੀਂ ਜੋ ਉਹਨਾਂ ਦੀਆਂ ਚੰਗਿਆਈਆਂ ਨੂੰ ਪੂਰਨ ਤੌਰ ਤੇ ਵਰਨਨ ਕਰ ਸਕੇ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਤੋਂ ਬਾਅਦ ਹਾਜ਼ਰਾ ਹਜ਼ੂਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀਨੇ ਵੀ ਸੰਤਾਂ ਨਾਲ ਬੜਾ ਪਿਆਰ ਕੀਤਾ। ਸੰਤਾਂ ਨੇ ਵੀ ਤਨ-ਮਨ-ਧਨ ਰਾਹੀਂ ਬੜੀ ਹੀ ਸੇਵਾ ਕੀਤੀ। ਬੜੀ ਵਾਰੀ ਬਿਮਾਰ ਹੋਏ ਸੰਤਾਂ ਨੇ ਸਤਿਗੁਰਾਂ ਅਗੇ ਅਰਜ ਕਰਨੀ ਤੇ ਇਕ ਵੇਰਾਂ ਸਤਿਗੁਰੂ ਜਗਜੀਤ ਸਿੰਘ ਜੀਨੇ ਫੁਰਮਾਇਆ "ਕਿ ਤੇਰੇ ਅਗਲੇ ਕਸ਼ਟ ਏਥੇ ਹੀ ਕੱਟ ਦੇ ਪਏ ਹਾਂ"। ਇਕ ਵੇਰਾਂ ਸੰਤਾ ਦੇ ਬਚੇ ਬਚੀਅ ਨੇਂ ਸਤਿਗੁਰੂ ਜਗਜੀਤ ਸਿੰਘ ਜੀ ਅਗੇ ਸੰਤਾਂ ਦੀ ਦੇਹ ਅਰੋਗਤਾ ਵਾਸਤੇ ਅਰਜ਼ ਕੀਤੀ ਅਗੋਂ ਸਤਿਗੁਰੂ ਜੀ ਫੁਰਮਾਇਆ "ਮੈਨੂੰ ਵੀ ਫਿਕਰ ਹੈ ਮੇਰਾ ਵੀ ਕੁਝ ਲੱਗਦਾ ਹੈ ਚਿੰਤਾ ਕਰਨ ਦੀ ਲੋੜ ਨਹੀਂ"।

ਸੰਨ ੧੯੯੮ ਵਿਚ ਸੰਤ ਜੀ ਬੜੇ ਬਿਮਾਰ ਹੋ ਗਏ। ਲੰਪਾਂਛ ਹਸਪਤਾਲ ਦਾਖਲ ਕੀਤਾ, ਕੋਈ ਚੀਜ਼ ਨਾ ਪਚੇ, ਥੋਹੜੇ ਦਿਨਾਂ ਵਿਚ ਹੀ ਕਮਜ਼ੋਰੀ ਵੱਧ ਗਈ, ਡਾਕਟਰ ਨੇ ਆਖਿਆ ਗੁਰਦਿਆਂ ਦਾ ਕਸੂਰ ਹੈ ਗੁਰਦੇ ਕੰਮ ਨਹੀਂ ਕਰਦੇ ਸਾਰੇ ਰਿਸ਼ਤੇਦਾਰ ਲੰਪਾਂਛ ਪਹੁੰਚੇ ਅਤੇ ਘਰਦਿਆਂ ਨੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਤਾਰ ਘਲੀ ਬਿਮਾਰੀ ਦਾ ਹਾਲ ਦਸਿਆ ਤੇ ਦੇਹ ਅਰੋਗਤਾ ਲਈ ਅਰਜ਼ ਕੀਤੀ। ਤਾਰ ਹਾਲੀ ਡਾਕਖਾਨੇ ਹੀ ਹੋਣੀ ਹੈ, ਸੰਤਾਂ ਨੂੰ ਹਸਪਤਾਲ ਸਤਿਗੁਰੂ ਜਗਜੀਤ ਸਿੰਘ ਜੀਨੇ ਸੁਪਨੇ ਵਿਚ ਦਰਸ਼ਨ ਦਿਤੇ, ਉਸੇ ਵਕਤ ਸੰਤ ਜੀ ਕਾਹਲੇ ਪੈ ਗਏ ਕਿ ਸਤਿਗੁਰਾਂ ਦੀ ਫੋਟੋ ਜਲਦੀ ਲਿਆਉ, ਸਤਿਗੁਰਾਂ

ਦੇ ਦਰਸ਼ਨ ਕਰਨੇ ਹਨ ਤੇ ਉਸੇ ਵਕਤ ਆਖਦੇ ਹਨ ਚੰਗਮਈ ਹਸਪਤਾਲ ਲੈ ਚਲੋ, ਸਤਿਗੁਰਾਂ ਦਾ ਹੁਕਮ ਹੋਇਆ ਹੈ ਤੇ ਰਾਤੋ ਰਾਤ ਹੀ ਚੰਗਮਈ ਹਸਪਤਾਲ ਲੈ ਗਏ। ਚੰਗਮਈ ਜਾਕੇ ਥੋਹੜੇ ਦਿਨਾਂ ਵਿਚ ਹੀ ਠੀਕ ਹੋ ਗਏ, ਗੁਰਦੇ ਦੀ ਬੀਮਾਰੀ ਹੀ ਨਾ ਰਹੀ। ਉਹਨਾਂ ਦੇ ਸਿਰ ਤੇ ਸਤਿਗੁਰੂ ਜਗਜੀਤ ਸਿੰਘ ਜੀ ਦਾ ਹੱਥ ਹਮੇਸ਼ਾਂ ਰਿਹਾ ਹੈ ਅਤੇ ਉਹ ਵੀ ਸਤਿਗੁਰੂ ਸਚੇ ਪਾਤਸ਼ਾਹ ਜੀਦੇ ਗੁਣ ਗਾਂਦੇ ਨਹੀਂ ਸਨ ਥੱਕਦੇ।

ਗੁਰ ਸਿਖੀ ਦੀ ਰਹਿਤ ਨੂੰ ਕਦੀ ਨਹੀਂ ਸਨ ਭੁਲਾਂਦੇ ਨਿਤਨੇਮ ਦਾ ਪਾਠ ਰੋਜ਼ ਸਵੇਰੇ ਦਰਬਾਰ ਸਾਹਿਬ ਦੇ ਦਰਸ਼ਨ ਕਰਨੇ, ਅੰਤ ਤੀਕ ਨਿਬਾਹਿਆ। ਆਪ ਜੀ ਦਾ ਇਹ ਸੁਭਾਉ ਛੋਟੀ ਉਮਰ ਤੋਂ ਹੀ ਬਣ ਗਿਆ ਸੀ, ਆਪ ਸਭ ਨਾਲ ਪ੍ਰੇਮ ਪਿਆਰ ਸੁਚਾ ਵਿਹਾਰ ਕਰਦੇ ਸਨ। ਏਨੇ ਉਚੇ ਸ਼ਖਸ਼ੀਅਤ ਦੇ ਮਾਲਕ ਹੁੰਦਿਆਂ ਵੀ ਆਪ ਬੜੇ ਨਿਰਮਾਣੇ ਸਨ। ਮਸ਼ਹੂਰੀ ਤੇ ਮਾਨ ਦੀ ਆਪਨੂੰ ਬਿਲਕੁਲ ਇਛਾ ਨਹੀਂ ਸੀ। ੨੯ ਅਗਸਤ ਸੰਨ ੧੯੯੦ ਮੰਗਲਵਾਰ ਨੂੰ ਇਹ ਚਮਕਦਾ ਸੂਰਜ ਹਮੇਸ਼ਾਂ ਲਈ ਡੁਬ ਗਿਆ ਆਪਜੀ ਦੇ ਜਾਨ ਦੀ ਜੋ ਘਾਟ ਨਾਮਧਾਰੀ ਪੰਥ ਨੂੰ ਆਈ ਹੈ ਉਹ ਕਦੀ ਪੂਰੀ ਨਹੀਂ ਹੋ ਸਕਦੀ। ਆਪ ੬੯ ਸਾਲ ਦੀ ਉਮਰ ਭੋਗਕੇ ਹਮੇਸ਼ਾਂ ਲਈ ਸਾਨੂੰ ਵਿਛੋੜਾ ਦੇ ਗਏ ਅਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਗੋਦ ਵਿਚ ਜਾ ਬਰਾਜੇ।

## ਬਿਰਥੀ ਕਦੇ ਨ ਹੋਵਈ

ਸੇਠ ਮੋਹਰ ਸਿੰਘ ਜੀ ਦਾ ਬੰਗਲਾ ਸੀ। ਦੂਜੀ ਛਤ ਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਇਕ ਆਰਾਮ ਕੁਰਸੀ ਤੇ ਸੁਭਾਏਮਾਨ ਸਨ। ਉਹਨਾਂ ਦੇ ਕੋਲ ਕੁਝ ਕੁ ਪ੍ਰੇਮੀ ਸਿਖ ਬੈਠੇ ਹੋਏ ਸਨ। ਸਤਿਗੁਰੂ ਜੀ ਦੀ ਪਵਿਤ੍ਰ ਰਸਨਾਂ ਤੋਂ ਨਿਕਲੇ ਹੋਇ ਅੰਮ੍ਰਿਤ ਰੂਪੀ ਬਚਨ ਪਾਸ ਬੈਠੇ ਹੋਏ ਸਿਖਾਂ ਦੇ ਜਨਮ ਜਨਮ ਦੀ ਮਲ ਲਗੀ ਹੋਏ ਕਾਲੇ ਅਤੇ ਜੰਗਾਲ ਭਰੇ ਮਨਾਂ ਤੇ ਨਿਸ਼ਮਾਹ ਦਾ ਕੰਮ ਕਰ ਰਹੇ ਸਨ। ਅਪਣੇ ਬਚਨਾਂ ਦੇ ਵਿਚ ਵਿਚ ਸ੍ਰੀ ਸਤਿਗੁਰੂ ਜੀ ਕਦੀ ਕਦੀ ਕਿਸੇ ਕਿਸੇ ਸਿਖ ਵਲ ਮੁਸਕਰਾਹਟ ਭਰੀ ਤਕਨੀ ਨਾਲ ਤਕਦੇ ਸਨ ਅਤੇ ਕਦੀ ਕਦੀ ਕਿਸੇ ਸਿਖ ਨੂੰ ਮਖੌਲ ਵੀ ਕਰ ਜਾਂਦੇ ਸਨ। ਕੁਝ ਕੁ ਸਮਾਂ ਬੀਤਿਆ ਹੋਵੇਗਾ ਕਿ ਇਕ ਸਿਖ ਨੇ ਆ ਅਰਜ਼ ਕੀਤੀ ਕਿ ਸਚੇ ਪਾਤਿਸ਼ਾਹ ਜੀ ਚਰਨ ਪਾਕੇ ਦਾਸ ਦਾ ਗ੍ਰਹਿ ਪਵਿਤ੍ਰ ਕਰੋ ਜੀ। ਸ੍ਰੀ ਸਤਿਗੁਰੂ ਜੀ ਨੇ ਬੜੇ ਸੁਚੱਜੇ ਢੰਗ ਨਾਲ ਅਰਜ ਕਰਨ ਵਾਲੇ ਸਿਖ ਨੂੰ ਸੰਬੋਧਨ ਕਰਦਿਆਂ ਸਾਰੀ ਸੰਗਤ ਨੂੰ ਸੰਕੇਤ ਕੀਤਾ ਕਿ ਮੈਂ ਕਿਸੇ ਘਰ ਨਹੀਂ ਜਾਣਾ, ਬੈਠੀ ਹੋਈ ਸੰਗਤ ਦੀ ਉਸ ਆਉਣ ਵਾਲੇ ਸਿਖ ਵਲੋਂ ਰੁਚੀ ਹਟਾਉਣ ਲਈ ਫਿਰ ਅਪਣੇ ਪੁਰਾਣੇ ਬਚਨ ਸ਼ੁਰੂ ਕਰ ਦਿਤੇ।

ਹਾਲੀ ਥੋੜਾ ਹੀ ਸਮਾ ਬੀਤਿਆ ਸੀ ਕਿ ਇਕ ਹੋਰ ਸਿਖ ਨੇ ਆ ਬੇਨਤੀ ਕੀਤੀ ਕਿ ਸਚੇ ਪਾਤਸ਼ਾਹ ਜੀ ਭਾਈ ਸੋਹਣ ਲਾਲ ਜੀ ਦੇ ਮਹਿਲ ਬਹੁਤ ਬੀਮਾਰ ਹਨ, ਅਤੇ ਫਿਰਨ ਤੁਰਨ ਤੋਂ ਅਸਮਰਥ ਹਨ ਉਹਨਾਂ ਬੇਨਤੀ ਕੀਤੀ ਹੈ ਕਿ ਸਚੇ ਪਾਤਸ਼ਾਹ ਜੀ ਉਹਨਾਂ ਦੇ ਘਰ ਦਰਸ਼ਨ ਦੇਣ ਦੀ ਕ੍ਰਿਪਾ ਕਰਨ। ਸ੍ਰੀ ਸਤਿਗੁਰੂ ਜੀ ਨੇ ਕਿਹਾ ਕਿ ਭਾਈ ਮੈਨੂੰ ਅਗੇ ਵੀ ਕਈ ਸਿਖਾਂ ਨੇ ਘਰ ਜਾਣੇ ਵਾਸਤੇ ਆਖਿਆ ਹੈ ਪਰ ਮੈਂ ਕਿਸੇ ਦੇ ਘਰ ਵੀ ਨਹੀਂ ਜਾਣਾ ਹੈ।

ਸ੍ਰੀ ਸਤਿਗੁਰੂ ਜੀ ਦੇ ਹੁਕਮ ਨੂੰ ਕੌਣ ਉਲੰਘਦਾ। ਇਹ ਹੁਕਮ ਉਸ ਮਾਈ ਤਕ ਵੀ ਪਹੁੰਚ ਗਿਆ। ਹੁਕਮ ਸੁਣਕੇ ਮਾਈ ਮਨ ਵਿਚ ਕੀਰਨੇ ਪਾਣ ਲਗੀ ਅਤੇ ਅਰਦਾਸ ਕਰਨ ਲਗੀ ਕਿ ਗ੍ਰੀਬ ਨਿਵਾਜ ਮੈਂ ਭੀਲਨੀ ਤੇ ਮਿਹਰ ਕਰੋ ਮੈਂ ਬੀਮਾਰ ਹਾਂ ਅਤੇ ਸੰਗਤ ਵਿਚ ਆਕੇ ਦਰਸ਼ਨ ਨਹੀਂ ਕਰ ਸਕਦੀ ਜੇ ਆ ਸਕਦੀ ਹੁੰਦੀ ਤਾਂ ਸਚੇ ਪਾਤਸ਼ਾਹ ਜੀ ਨੂੰ ਘਰ ਆਕੇ ਦਰਸ਼ਨ ਦੇਣ ਵਾਸਤੇ ਏਨਾਂ ਮਜਬੂਰ ਨ ਕਰਦੀ।

ਅਜ ਸਚੇ ਪਾਤਸ਼ਾਹ ਜੀ ਦੀ ਇਸ ਸਿਆਮ ਫੇਰੀ ਦਾ ਅਖੀਰਲਾ ਦਿਨ ਸੀ, ਵਾਪਸ ਭਾਰਤ ਜਾਣ ਦੀਆਂ ਤਿਆਰੀਆਂ ਹੋ ਰਹੀਆਂ ਸਨ। ਸਾਰੀ ਸੰਗਤ ਅਪਣੇ ਮਾਹੀ ਦੇ ਦਰਸ਼ਨ ਕਰਨ ਲਈ ਬੰਗਲੇ ਪਹੁੰਚ ਗਈ ਸੀ। ਸਚੇ ਪਾਤਸ਼ਾਹ ਜੀ ਇਕ ਕੁਰਸੀ

ਤੇ ਬੈਠ ਗਏ ਅਤੇ ਸੰਗਤ ਨੇ ਵਾਰੀ ਵਾਰੀ ਨਮਸ਼ਕਾਰ ਕੀਤੀ । ਉਪ੍ਰੰਤ ਸ੍ਰੀ ਸਤਿਗੁਰੂ ਜੀ ਇਕ ਕਾਰ ਵਿਚ ਬਹਿਕੇ ਹਵਾਈ ਅੱਡੇ ਤੇ ਪਹੁੰਚ ਗਏ। ਉਥੇ ਵੀ ਸੰਗਤ ਨੇ ਅਪਣੇ ਮਾਹੀ ਦੀ ਚਰਨ ਰਜ ਅਪਣੇ ਮਸਤਕ ਤੇ ਲਾਈ। ਸਮੇਂ ਅਨੁਸਾਰ ਜਹਾਜ ਆਇਆ ਸਚੇ ਪਾਤਸ਼ਾਹ ਜੀ ਅਤੇ ਦੂਜੇ ਯਾਤ੍ਰੀ ਜਹਾਜ ਤੇ ਚੜਕੇ ਅਪਣੀ ਅਪਣੀ ਜਗਹ ਤੇ ਬਹਿ ਗਏ। ਫਿਰ ਜਹਾਜ ਔਹ ਗਿਆ ਔਹ ਗਿਆ ।

ਸ੍ਰੀ ਸਤਿਗੁਰੂ ਜੀ ਦੀ ਵਿਦਾਈਗੀ ਉਪ੍ਰੰਤ ਸਾਰੀ ਸੰਗਤ ਵਾਪਸ ਸ਼ਹਿਰ ਨੂੰ ਮੁੜ ਆਈ। ਸ੍ਰੀ ਸਤਿਗੁਰੂ ਜੀ ਦੇ ਚਲੇ ਜਾਣ ਦੀ ਖਬਰ ਭਾਈ ਸੋਹਣ ਲਾਲ ਜੀ ਦੇ ਮਹਿਲਾਂ ਨੂੰ ਵੀ ਮਿਲ ਗਈ। ਖਬਰ ਸੁਣਦਿਆਂ ਹੀ ਮਾਈ ਰੁਦਨ ਕਰਨ ਲਗੀ ਅਤੇ ਵੈਰਾਗਮਈ ਦਸ਼ਾ ਵਿਚ ਕਹਿਣ ਲਗੀ ਹਾਏ ਦ੍ਰਸ਼ਨ ਨਹੀਂ ਹੋਏ, ਹਾਏ ਦਰਸ਼ਨ ਨਹੀਂ ਹੋਏ ਦਰਸ਼ਨ ਦਰਸ਼ਨ ਦਰਸ਼ਨ ਦਰਸ਼ਨ ਦਰਸ਼ਨ ਨਹੀਂ ਹੋਏ, ਹਾਏ ਹਾਏ ਇਸਤਰਾਂ ਤਰਲੇ ਅਤੇ ਕੀਰਨੇ ਕਢਦੀ ਹੋਈ ਮਸਤਾਨੀ ਹੋ ਗਈ ਅਤੇ ਮਸਤਾਨੀ ਹਾਲਤ ਵਿਚ ਹੀ ਉਸਨੂੰ ਨੀਂਦ ਆ ਗਈ। ਪਤਾ ਨਹੀਂ ਕਿ ਉਹ ਕਿੰਨਾ ਕੁ ਚਿਰ ਇਸ ਹਾਲਤ ਵਿਚ ਰਹੀ।

ਦੂਜੇ ਪਾਸੇ ਜਹਾਜ ਨੂੰ ਉਡਿਆਂ ਮਸਾਂ ਡੇਢ ਕੁ ਘੰਟਾ ਹੋਇਆ ਸੀ ਕਿ ਸ਼ਹਿਰ ਵਿਚ ਇਹ ਖਬਰ ਫੈਲ ਗਈ ਕਿ ਸ੍ਰੀ ਸਤਿਗੁਰੂ ਜੀ ਵਾਲਾ ਜਹਾਜ ਖਰਾਬ ਹੋ ਗਿਆ ਹੈ। ਅਤੇ ਰਸਤੇ ਵਿਚੋਂ ਹੀ ਵਾਪਸ ਬੈਂਕੋਕ ਮੁੜ ਆਇਆ ਹੈ, ਹੁਣ ਪਰਸੋਂ ਜਾਏਗਾ'' ਸਤਿਗੁਰੂ ਜੀ ਵਾਪਸ ਬੰਗਲੇ ਪਹੁੰਚ ਗਏ ਹਨ। ਇਹ ਖਬਰ ਸੁਣਕੇ ਸੰਗਤ ਬੰਗਲੇ ਪਹੁੰਚੀ ਅਤੇ ਸਚੇ ਪਾਤਸ਼ਾਹ ਜੀ ਨੂੰ ਜਾ ਨਮਸ਼ਕਾਰ ਕੀਤੀ।

ਇਥੋਂ ਪਤਾ ਲਗਾ ਕਿ ਜਹਾਜ ਦਾ ਖਰਾਬ ਹੋਣਾ ਤਾਂ ਇਕ ਬਹਾਨਾ ਹੀ ਹੈ, ਅਸਲ ਵਿਚ ਇਕ ਟੁਟੇ ਹੋਏ ਦਿਲ ਦੀ ਅਰਦਾਸ ਨੇ ਭਗਤ ਵਛਲ ਸਤਿਗੁਰੂ ਜੀ ਨੂੰ ਪਿਛੇ ਵਾਪਸ ਲਈ ਮਜਬੂਰ ਕੀਤਾ ਹੈ। ਉਥੇ ਇਹ ਵੀ ਪਤਾ ਲਗਾ ਕਿ ਭਾਈ ਸੋਹਣ ਲਾਲ ਦੇ ਮਹਿਲ ਆਪਣੇ ਘਰ,ਹਾਏ ਦਰਸ਼ਨ ਨਹੀਂ ਹੋਏ, ਹਾਏ ਦਰਸ਼ਨ ਨਹੀਂ ਹੋਏ ਕਹਿੰਦੇ ਹੋਇ ਬੇਹੋਸ਼ ਪਏ ਹੋਏ ਹਨ।

# ਨਾਮਧਾਰੀ ਧਰਮਸ਼ਾਲਾ ਚੰਗਮਈ ਬਾਰੇ

ਚੰਗਮਈ ਸ਼ਹਿਰ (ਥਾਈਲੈਂਡ) ਵਿਖੇ ਨਾਮਧਾਰੀ ਧਰਮਸਾਲਾ(ਗੁਰਦੁਆਰਾ) ਵਾਸਤੇ ਸੰਨ ਈਸਵੀ ੧੯੨੩ ਵਿਚ ਜਮੀਨ ਖਰੀਦੀ ਸੀ ਜਮੀਨ ਵਿਚ ਲਕੜ ਦੇ ਕੁਝ ਮਕਾਨ ਸਨ। ਉਹਨਾਂ ਲੱਕੜ ਦੇ ਮਕਾਨਾਂ ਨੂੰ ਠੀਕ ਕਰਕੇ ਗੁਰਦੁਆਰਾ ਕਾਇਮ ਕੀਤਾ ਗਿਆ। ਤਕ਼ਰੀਬਨ ੬੦੦ ਮੁਰਬਾ ਗਜ ਜਮੀਨ ਸੀ।

ਜਮੀਨ ਖਰੀਦ ਕੇ ਸੰਤ ਸੁੰਦਰ ਸਿੰਘ ਜੀ ਚਾਵਲਾ ਦੇ ਨਾਮ ਰਜਿਸਟਰੀ ਸੰਗਤ ਦੀ ਸਰਬ ਸੰਮਤੀ ਨਾਲ ਲਾਈ ਗਈ।

ਜਿਸ ਜਗ੍ਹਾ ਤੇ ਅਜ ਖੂਹੀ ਹੈ। ਇਸਦਾ ਆਲਾ ਦੁਆਰਾ ਖਾਲੀ ਸੀ ਕੁਝ ਬੂਟੇ ਦਰਖਤ ਆਦਿ ਸਨ। ਖੂਹੀ ਪਹਿਲੇ ਹੀ ਬਣੀ ਹੋਈ ਸੀ ਨਜ਼ਦੀਕ ਵਸਣ ਵਾਲੇ ਲੋਗ ਇਸ ਖੂਹੀ ਦਾ ਪਾਣੀ ਵਰਤਨ ਵਾਸਤੇ ਲੈ ਜਾਂਦੇ ਸਨ ਖੂਹੀ ਜਮੀਨ ਖਰੀਦ ਕਰਨ ਤੋਂ ਪਹਿਲੇ ਪੰਝੀ ਤੀਹ ਵਰੇ ਪੁਰਾਣੀ ਬਣੀ ਹੋਈ ਸੀ।

੧੯੩੮ ਈਸਵੀ ਤਕ ਲੱਕੜ ਦਾ ਮਕਾਨ ਹੀ ਧਰਮਸਾਲਾ ਰਿਹਾ ਹੈ। ਸੰਨ ੧੯੩੮ ਈਸਵੀ ਵਿਚ ਸੰਗਤ ਨੇ ਉਦਮ ਕਰਕੇ ਜਿਸ ਜਗਾ ਅਜ ਖੂਹੀ ਹੈ ਇਸ ਅਸਥਾਨ ਤੇ ਨਵੀਂ ਦੋ ਮੰਜਲਾ ਬਿਲਡਿੰਗ ਤਿਆਰ ਕਰ ਦਿਤੀ ਪੱਕੀ ਬਿਲਡਿੰਗ ਸੀਮਿੰਟ ਇਟਾਂ ਦੀ ਬਣਾਈ ਗਈ। ਬਿਲਡਿੰਗ ਤੇ ਛੱਤ ਥਾਈ ਸਟਾਈਲ ਦੀ ਸੀ ਅਧੀ ਬਿਲਡਿੰਗ ਤੇ ਲੈਂਟਰ ਸੀ ੧੯੩੮ ਈਸਵੀ ਵਿਚ ਇਸ ਬਿਲਡਿੰਗ ਬਣਾਉਣ ਉਤੇ ੪੫੦੦ ਟਿਕਲ ਅਖਰੀ (ਚਾਰ ਹਜਾਰ ਪੰਜ ਸੌ ਟਿਕਲ ਪੂਰੇ) ਖਰਚਾ ਹੋਇਆ ਸੀ। ਖੂਹੀ ਪੁਰਾਣੀ ਗੁਰਦੁਆਰਾ ਬਿਲਡਿੰਗ ਦੇ ਵਿਚਕਾਰ ਆ ਗਈ ਸੀ। ਖੂਹੀ ਉਹੀ ਰਖੀ ਗਈ ਸੀ।

ਸੰਨ ੧੯੪੦ ਈਸਵੀ ਵਿਚ ਸੰਤ ਮਹਾਂ ਸਿੰਘ ਚਾਵਲਾ ਨੇ ਨਾਮਧਾਰੀ ਧਰਮਸਾਲਾ ਚੰਗਗਮਈ ਦੇ ਨਾਲ ਲਗਦੀ ੪੦ ਮੁਰਬਾ ਗਜ ਜਮੀਨ ਖਰੀਦਕੇ ਨਾਮਧਾਰੀ ਧਰਮੰਸਾਲਾ ਨੂੰ ਦਿਤੀ ਰਜਿਸਟਰੀ ਉਨਾਂ ਦੇ(ਸੰਤ ਮਹਾਂ ਸਿੰਘ ਚਾਵਲਾ) ਨਾਮ ਤੇ ਸੀ।

ਸੰਨ ੧੯੫੨ ਈਸਵੀ ਵਿਚ ਨਾਮਧਾਰੀ ਸੰਗਤ ਚੰਗਮਈ ਨੇ ਉਦਮ ਕਰਕੇ ਗੁਰਦਵਾਰੇ ਨਾਲ ਲਗਦੇ ਪੁਰਾਣੇ ਲੱਕੜ ਦੇ ਮਕਾਨ ਢਾਹਕੇ ਨਵੇਂ ਪੱਕੇ ਸੀਮਿੰਟ ਇਟਾਂ ਦੇ ਨਾਲ ੬ ਕਮਰੇ ਦੁਕਾਨਾਂ ਦੋ ਮੰਜਲੀ ਬਿਲਡਿੰਗ ਤਿਆਰ ਕਰਵਾਈਆਂ। ਜਿਸਦੇ ਕਰਾਏ ਅਦਿ ਤੋਂ ਗੁਰਦਵਾਰੇ ਦਾ ਖਰਚਾ ਆਦਿ ਚਲਦਾ ਰਿਹਾ।

ਸੰਨ ਈਸਵੀ ੧੯੭੯ ਵਿਚ ਗੁਰਦੁਆਰੇ ਦੀ ਬਿਲਡਿੰਗ ਵਿਚ ਵਾਧਾ ਕੀਤਾ ਗਿਆ ਪਿਛਲੇ ਪਾਸੇ ਨਾਲ ਲਗਦੀ ਜਮੀਨ ਤੇ ਤਿੰਨ ਮੰਜਲਾ ਬਿਲਡਿੰਗ ਤਿਆਰ ਕੀਤੀ ਗਈ ਪਾਸੇ ਤੇ ਨਾਲ ਲਗਦੀ ਸੰਤ ਮਹਾਂ ਸਿੰਘ ਚਾਵਲਾ ਵਾਲੀ ਜਮੀਨ ਗੁਰਦੁਆਰਾ ਬਿਲਡਿੰਗ ਵਿਚ ਰਲਾ ਲਈ ਗਈ। ਸਾਰੇ ਗੁਰਦੁਆਰੇ ਦੀ ਛੱਤ ਨਵੀਂ ਬਣਾਈ ਗਈ। ਪੱਕੀ ਛੱਤ ਲੈਂਟਰ ਪਾਇਆ ਗਿਆ। ੧੯੭੯ ਈਸਵੀ ਵਿਚ ਅਖਰੀ ਨੌਲਖ ਟਿਕਲਦੇ ਕਰੀਬਖਰਚਾ ਹੋਇਆਸੀ।

੧੯੮੭-੧੯੮੮ ਈਸਵੀ ਵਿਚ ਨਾਮਧਾਰੀ ਧਰਮਸਾਲਾ ਦੀਆਂ ਦੁਕਾਨਾ ਅਤੇ ਧਰਮਸਾਲਾ ਦਾ ਪਿਛਲਾ ਹਿਸਾ ਤਿੰਨ ਮੰਜਲੀ ਇਮਾਰਤ ਦਾ ਹਿਸਾ ਥਾਈਲੈਂਡ ਦੇ ਵਿਕਾਸ ਯੋਜਨਾ ਵਿਚ ਆ ਜਾਣ ਕਰਕੇ ਜਮੀਨ ਥਾਈ ਸਰਕਾਰ ਨੇ ਲੈ ਲਈ ਹੈ ਬਿਲਡਿੰਗ ਢਾਹ ਦਿਤੀ ਗਈ ਹੈ। ਧਰਮਸਾਲਾ ਦਾ ਬਾਕੀ ਅਸਥਾਂਨ ਤਕ੍ਰੀਬਨ ੨੦੦ ਮੁਰਬਾ ਮੀਟਰ ਬਚਿਆ ਹੈ ਇਸ ਜਗ੍ਹਾ ਤੇ ਨਵੀਂ ਬਿਲਡਿੰਗ ੫ ਮੰਜਲਾ ਬਿਲਡਿੰਗ ਉਸਾਰੀ ਜਾਵੇਗੀ ਲਿਫਟ ਲਾਈ ਜਾਵੇਗੀ। ਥਾਈ ਸਰਕਾਰ ਨੇ ੪੨ ਲਖ ਟਿਕਲ ਦਿਤਾ ਹੈ।

ਨਵੀਂ ਬਿਲਡਿੰਗ ਦਾ ਨਕਸ਼ਾ ਆਦਿ ਤਿਆਰ ਹੋ ਗਿਆ ਹੈ ਜਿਸ ਉਪਰ ਅੰਦਾਜੇ ਅਨੁਸਾਰ ਸੱਠ ਪੈਂਹਠ ਲਖ ਟਿਕਲ ਖਰਚਾ ਆਵੇਗਾ।

# ਚੰਗਮਈ (ਥਾਈਲੈਂਡ) ਵਿਖੇ, ਨਾਮਧਾਰੀ ਧਰਮਸਾਲਾ ਦੀ ਖੂਹੀ ਬਾਰੇ

ਸਚੇ ਪਾਤਸ਼ਾਹ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਜਦੋਂ ਪਹਿਲੀ ਵਾਰ ਚੰਗਮਈ ਆਏ ਸਨ ਉਸ ਵਕਤ ਦੀ ਗਲ ਹੈ ਕਿ ਨਾਮਧਾਰੀ ਧਰਮਸਾਲਾ ਦੀ ਖੂਹੀ ਦਾ ਪਾਣੀ ਕੁਝ ਖਰਾਬ ਹੋ ਗਿਆ ਹੋਇਆ ਸੀ ਸੰਗਤ ਨੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਿਆਮ ਔਣ ਦੀ ਖਬਰ ਸੁਣਕੇ ਸੋਚਿਆ ਕਿ ਖੂਹੀ ਬਹੁਤ ਪੁਰਾਣੀ ਹੋ ਗਈ ਹੈ। ਪਾਣੀ ਵੀ ਕੁਝ ਠੀਕ ਨਹੀਂ ਰਿਹਾ। ਇਸ ਲਈ ਨਵੀਂ ਖੂਹੀ ਬਣਾਉਣ ਦਾ ਉਪਰਾਲਾ ਸ਼ੁਰੂ ਕਰ ਦਿਤਾ ਖੂਹੀ ਦੀ ਖੁਦਾਈ ਸ਼ੁਰੂ ਕਰਾ ਦਿਤੀ। ਪਰ ਖੂਹੀ ਦੇ ਮੁਕੰਮਲ ਤਿਆਰ ਹੋਣ ਤੋਂ ਪਹਿਲੇ ਹੀ ਸਚੇ ਪਾਤਸ਼ਾਹ ਜੀ ਪਹੁੰਚ ਗਏ। ਸਚੇ ਪਾਤਸ਼ਾਹ ਨੇ ਦੇਖਿਆ ਤੇ ਕਹਿਣ ਲਗੇ ਇਹਦੇ ਨਾਲ ਸੌਕਣ (ਪੁਰਾਣੀ ਖੂਹੀ ਨਾਲ ਕਿਉਂ ਖੜੀ ਕਰ ਰਹੇ ਹੋ ?

ਅਰਜ ਕੀਤੀ ਸਚੇ ਪਾਤਸ਼ਾਹ ਜੀਓ ਪੁਰਾਣੀ ਖੂਹੀ ਦਾ ਪਾਣੀ ਕੁਝ ਠੀਕ ਨਹੀਂ ਹੈ। ਇਸ ਲਈ ਨਵੀਂ ਖੋਦ ਰਹੇ ਹਾਂ।

ਸਚੇ ਪਾਤਸ਼ਾਹ ਨੇ ਹੁਕਮ ਕੀਤਾ- ਨਹੀਂ, ਪੁਰਾਣੀ ਖੂਹੀ ਦਾ ਪਾਣੀ ਹੀ ਨਿਰਮਲ ਤੇ ਪਵਿਤਰ ਹੈ। ਸਦਾ ਪਵਿਤਰ ਰਹੇਗਾ ਨਵੀਂ ਖੂਹੀ ਦਾ ਖੋਦਣਾ ਬੰਦ ਕਰ ਦਿਓ ਨਵੀਂ ਖੂਹੀ ਪੂਰ ਦਿਤੀ ਗਈ।

ਪੁਰਾਣੀ ਖੂਹੀ ਦਾ(ਕਹਿੰਦੇ ਹਨ) ਬਚਨ ਹੁੰਦਿਆਂ ਹੀ ਪਾਣੀ ਨਿਰਮਲ ਤੇ ਸਵਛ ਹੋ ਗਿਆ ਅਜ ਤਕ ਖੂਹੀ ਕਾਇਮ ਹੈ ਪਾਣੀ ਅਜ ਤਕ ਕਦੇ ਖਰਾਬ ਨਹੀਂ ਹੋਇਆ। ਨਾ ਹੀ ਪਾਣੀ ਕਦੇ ਸੁਕਿਆ ਹੈ ਅਤੇ ਨਾ ਹੀ ਅਜ ਤਕ ਪਾਣੀ ਨੂੰ ਸੁਧ ਕਰਨ ਵਾਲੀ ਦਵਾਈ ਹੀ ਖੂਹੀ ਵਿਚ ਪਾਈ ਗਈ ਹੈ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨਸਲ ਸੁਧਾਰ ਵਿਚ ਘੋੜਿਆਂ ਦੇ ਆਰਮੀ ਹੋਰਸ ਸ਼ੋਅ ਸਮੇਂ ਅਵਲ ਆਈ ਘੋੜੀ ਡਾਂਸਿੰਗ ਗਰਲ ਤੇ ਉਸਦੇ ਬਚੇ ਨਾਲ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਤੇ ਸ੍ਰੀ ਮਹਾਰਾਜ ਬੀਰ ਸਿੰਘ ਜੀ ਨਾਲ ਖਲੋਤੇ ਹੋਏ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸ੍ਰੀ ਜੀਵਨ ਨਗਰ ਸਥਾਪਨਾ ਦਿਵਸ ਦੇ ਸਮੇਂ ਕੀਰਤਨ ਵਿਚ ਦਰਸ਼ਨ ਦਿੰਦੇ ਹੋਏ

# ਦੋਸਤ ਦੋ ਵਖਰੇਵੇਂ ਕਈ

ਸਵਰਨ ਸਿੰਘ ਸਨੇਹੀ(ਐਮ. ਏ ਅੰਗਰੇਜ਼ੀ ਇਤਿਹਾਸ)

ਲੜੀ ਜੋੜਨ ਲਈ ਵੇਖੋ ਪੇਜ਼ ਨੰਬਰ ੫੬)

ਪਰ ਇਸ ਸਾਰੀ ਵਿਚਾਰ ਦਾ ਭਾਵ ਇਹ ਨਹੀਂ ਕਿ ਨਹਿਰੂ ਦੀ ਹਰ ਸੋਚ ਦੀ ਸਤਿਗੁਰੂ ਜੀ ਪ੍ਰੋੜਤਾ ਕਰਦੇ ਸਨ। ਨਿਰਸੰਦੇਹ ਉਹ ਨਹਿਰੂ ਨਾਲ ਅਪਣੀ ਦੋਸਤੀ ਤੇ ਮਾਣ ਕਰਦੇ ਸਨ ਪਰ ਜਿਥੇ ਕਿਤੇ ਉਹਨਾਂ ਦੀ ਨਹਿਰੂ ਦੇ ਵਿਚਾਰਾਂ ਜਾਂ ਨੀਤੀਆਂ ਨਾਲ ਅਸੰ-ਮਤੀ ਹੁੰਦੀ ਉਥੇ ਉਹ ਉਸ ਦਾ ਲਿਹਾਜ ਵੀ ਨਹੀਂ ਸਨ ਕਰਦੇ ਸਗੋਂ ਉਸ ਦੀ ਵੀ ਚੰਗੀ ਨੁਕਤਾਚੀਨੀ ਕਰਦੇ ਸਨ ਕਿਉਂਕਿ ਆਪ ਨਿਯਮ ਨਿਸ਼ਠਾ ਵਾਦੀ ਧਾਰਮਕ ਪੰਥ ਦੇਮੁਖੀ ਸਨ ਇਸ ਲਈ ਆਪ ਆਪਣੇ ਅਸੂਲਾਂ ਨੂੰ ਤਿਆਗਣ ਲਈ ਕਿਸੇ ਵੀ ਕੀਮਤ ਤੇ ਤਿਆਰ ਨਹੀਂ ਸਨ ਹੁੰਦੇ। ਤਿਆਰ ਹੋਣ ਦੀ ਤਾਂ ਗਲ ਹੀ ਵਖਰੀ ਹੈ। ਸੋਚ ਹੀ ਨਹੀਂ ਸਨ ਸਕਦੇ। ਇਸੇ ਕਰਕੇ ਉਹਨਾਂ ਨੇ ਕਈ ਵਾਰ ਕਾਂਗਰਸ ਜਮਾਤ ਜਾਂ ਸਰਕਾਰ ਦੀ ਵੀ ਨੁਕਤਾਚੀਨੀ ਕਰਨੋਂ ਸੰਕੋਚ ਨਹੀਂ ਸੀ ਕੀਤਾ। ਇਹ ਕੇਵਲ ਵਿਚਾਰਧਾਰਕ ਤੇ ਅਮਲੀ ਵਖਰੇਵਿਆਂ ਕਾਰਨ ਹੀ ਸੀ ਤੇ ਦੋਹਾਂ ਦੋਸਤਾਂ ਦੀ ਮਿਤਰਤਾ ਦੇ ਇਤਿਹਾਸ ਤੇ ਝਾਤੀ ਮਾਰਿਆਂ ਅਸੀਂ ਇਸ ਸਿਟੇ ਤੇ ਪੁਜ ਜਾਂਦੇ ਹਾਂ ਕਿ ਇਹ ਵਖਰੇਵੇਂ ਪੈਦਾ ਕਰਨ ਵਾਲੇ ਕਾਰਨ ਸਗੋਂ ਗਿਣਤੀ ਤੇ ਗੁਣਾਂ ਦੇ ਪਖੋਂ ਸਮਾਨਤਾਵਾਂ ਨਾਲੋਂ ਕਿਤੇ ਵਧੇਰੇ ਸਨ। ਇਸ ਪਖ ਦੀ ਵਿਚਾਰ ਅਸੀਂ ਧਰਮ ਦੀ ਗਲ ਤੋਂ ਅਰੰਭ ਕਰ ਸਕਦੇ ਹਾਂ। ਜਿਵੇਂ ਪਹਿਲਾਂ ਉਲ੍ਹੇਖ ਕੀਤਾ ਹੀ ਜਾ ਚੁਕਾ ਹੈ, ਸਤਿਗੁਰੂ ਪ੍ਰਤਾਪ ਸਿੰਘ ਜੀ ਆਪਣੇ ਅਸੂਲਾਂ ਤੇ ਪ੍ਰਰੀਤਰਾਂ ਪਹਿਰਾ ਦੇਣ ਵਾਲੇ ਆਗੂ ਸਨ। ਆਪ ਨੇ ਧਾਰਮਕ ਮਰਜਾਦਾ ਵਿਚ ਆਪਣੀ ਪਰਪਕਤਾ ਦ੍ਰਿੜਾਉਂਦਿਆਂ ਇਕ ਵਾਰ ਇਥੋਂ ਤਕ ਵੀ ਫੁਰਮਾ-ਇਆ ਸੀ ਕਿ ਜੇ ਹੋਰ ਸਭ ਲੋਕ ਮਰਜਾਦਾ ਛਡ ਵੀ ਜਾਣਗੇ ਤਾਂ ਉਹ ਆਪ ਇਕਲੇ ਹੀ ਇਸਨੂੰ ਨਿਭਾਉਣਗੇ। ਉਹਨਾਂ ਲਈ ਧਰਮ ਸਭ ਤੋਂ ਪਹਿਲਾਂ ਸੀ ਤੇ ਹੋਰ ਕੋਈ ਗਲ ਜਾਂ ਵਿਚਾਰ ਸਭ ਉਸ ਤੋਂ ਪਿਛੋਂ ਦੀਆਂ ਤੇ ਹੇਠਲੀ ਪਧਰ ਦੀਆਂ ਗਲਾਂ ਹੁੰਦੀਆਂ ਸਨ।

ਨਹਿਰੂ ਧਰਮ ਤੋਂ ਕੋਹਾਂ ਦੂਰ ਰਹਿਣਾ ਪਸੰਦ ਕਰਦਾ ਸੀ। ਜੇ ਇਹ ਕਹਿ ਲਿਆ ਜਾਵੇ ਕਿ ਉਹ ਪੰਡਤ ਸੀ ਪਰ ਬ੍ਰਾਹਮਣ ਨਹੀਂ, ਤਦ ਵੀ ਕੋਈ ਅਤਿਕਥਨੀ ਨਹੀਂ ਹੋਵੇਗੀ।"ਮੈਂ ਜਨਮਿਆਂ ਹਿੰਦੂ ਸਾਂ ਪਰ ਮੈਨੂੰ ਪਤਾ ਨਹੀਂ ਕਿ ਆਪਣੇ ਆਪਨੂੰ ਹਿੰਦੂ ਕਹਿਣ ਜਾਂ ਹਿੰਦੂਆਂ ਦੀ ਗਲ ਕਰਨ ਵਿਚ ਮੈਂ ਕਿੰਨਾਂ ਕੁ ਉਚਿਤ ਹੋਵਾਂ।"(੨੯) ਨਹਿਰੂ ਦੇ ਦਿਮਾਗ ਵਿਚ ਧਰਮ ਪ੍ਰਤੀ ਸਮੁਚੇ ਤੌਰ ਤੇ ਕਾਫੀ ਘਿਰਣਾ ਘਰ ਕਰ ਚੁਕੀ ਸੀ ।"ਚਾਹੇ ਉਹ ਹਿੰਦੂ ਸੀ ਜਾਂ ਇਸਲਾਮ ਬੁਧ ਜਾਂ ਈਸਾਈਅਤ ਜਿਵੇਂ ਮੈਂ ਇਸ(ਧਰਮ) ਦੀ ਵਰਤੋਂ ਤੇ ਸੁਬਦਾਨ ਪੁਰਸ਼ਾਂ ਵਲੋਂ ਇਸਨੂੰ ਕਬੂਲਿਆ ਦੇਖਿਆ ਹੈ। ਧਰਮ ਨੇ ਮੈਨੂੰ ਆਕਰਸ਼ਤ ਨਹੀਂ ਕੀਤਾ। ਵਹਿਮਾਂ ਭਰਮਾਂ ਤੇ ਕਟੜ ਅੰਧ ਵਿਸ਼ਵਾਸੀ ਨਾਲ ਇਸ ਦਾ ਬੜਾ ਨੇੜੇ ਦਾ ਸਬੰਧ ਜਾਪਦਾ ਹੈ ਅਤੇ ਇਸ ਦੇ ਪਿਛੇ ਜੀਵਨ ਦੀਆਂ ਸਮਸਿਆਵਾਂ ਪ੍ਰਤੀ ਪਹੁੰਚ ਦਾ ਇਕ ਤਰੀਕਾ ਲੁਕਿਆ ਹੋਇਆ ਹੈ ਜਿਹੜਾ ਨਿਸਚੇ ਹੀ ਵਿਗਿ-ਆਨਕ ਨਹੀਂ ਸੀ।"(੩੦) ਉਹਨੇ ਲਿਖਿਆ ਹੈ।

ਜਵਾਹਰ ਲਾਲ ਦਾ ਦ੍ਰਿੜ ਵਿਸ਼ਵਾਸ ਸੀ ਕਿ ਧਰਮ ਨੇ ਲੋਕਾਂ ਦੇ ਸਰਬ ਪਖੀ ਵਿਕਾਸ ਵਿਚ ਰੋਕ ਪਾਉਣ ਤੋਂ ਬਿਨਾਂ ਹੋਰ ਕੋਈ ਚੰਗਾ ਕੰਮ ਨਹੀਂ, ਕੀਤਾ। "ਧਰਮ ਨੇ ਇਕ ਨਿਸਚਿਤ ਸਦਾਚਾਰਕ ਤੇ ਆਤਮਕ ਅਨੁਸ਼ਾਸਨ ਦਿਤਾ। ਵਹਿਮਾਂ ਭਰਮਾਂ

ਅਤੇ ਸਮਾਜਕ ਵਿਵਹਾਰਾਂ ਦੇ ਨਿਰੰਤਰੀਕਰਣ ਵਿਚ ਵੀ ਇਸਦਾ ਜਤਨ ਰਿਹਾ ਹੈ। ਅਸਲ ਵਿਚ ਇਨਾਂ ਵਹਿਮਾਂ ਭਰਮਾਂ ਤੇ ਸਦਾਚਾਰਕ ਵਿਵਹਾਰਾਂ ਨੇ ਧਰਮ ਦੀ ਅਸਲ ਆਤਮਾ ਨੂੰ ਆਪਣੇ ਜਾਲ ਵਿਚ ਫਸਾ ਲਿਆ ਤੇ ਉਸ ਉਪਰ ਭਾਰੂ ਹੋ ਗਏ। ਇਸਦੇ ਫਲਸਰੂਪ ਭ੍ਰਮ ਨਿਵਿਰਤੀ ਨੇ ਜਨਮ ਲਿਆ। ਇਸ ਭ੍ਰਮ ਨਿਵਿਰਤੀ ਕਰਕੇ ਹੀ ਸਾਮਵਾਦ ਆ ਰਿਹਾ ਹੈ ਜੋ ਇਕ ਪ੍ਰਕਾਰ ਦੇ ਵਿਸ਼ਵਾਸ ਤੇ ਅਨੁਸ਼ਾਸਨ ਦੀ ਪੇਸ਼ਕਸ਼ ਕਰਦਾ ਹੈ।"(੩੧)ਪ੍ਰਾ-ਪ੍ਰਕ੍ਰਿਤਕ ਤਾਕਤਾਂ ਵਿਚ ਵਿਸ਼ਵਾਸ ਤੇ ਅਨੁਸ਼ਾਸਨ ਨਹਿਰੂ ਦੀ ਸੋਚ ਸੀ "ਜੋ ਹਰੇਕ ਚੀਜ਼ ਦਾ ਵਿਧਾਤਾ ਹੈ, ਸਮਾਜਕ ਪਧਰ ਤੇ ਇਕ ਪ੍ਰਕਾਰ ਦੀ ਗੈਰ ਜ਼ਿਮੇਵਾਰੀ ਲਈ ਵੀ ਜ਼ਿਮੇਦਾਰ ਹੈ। ਉਕਤੀ ਯੁਕਤੀ ਵਿਚਾਰ ਅਤੇ ਪੁਛ ਪੜਤਾਲ ਦੀ ਥਾਂ ਜਜ਼ਬੇ ਤੇ ਭਾਵਨਾਵਾਂ ਨੇ ਮੱਲ ਲਈ ਹੈ। ਬੇਸ਼ਕ ਧਰਮ ਨੇ ਅਣਗਿਣਤ ਲੋਕਾਂ ਨੂੰ ਸੁਖ ਪ੍ਰਦਾਨ ਕੀਤਾ ਹੈ ਤੇ ਆਪਣੀਆਂ ਕੀਮਤਾਂ ਰਾਹੀਂ ਸਮਾਜ ਨੂੰ ਸਥਿਰ ਕੀਤਾ ਹੈ ਪਰ ਇਸਨੇ ਤਬਦੀਲੀ ਤੇ ਤਰਕੀ ਦੇ ਝੁਕਾਵਾਂ ਵਿਚ ਜੋ ਮਨੁਖੀ ਸਮਾਜ ਵਿਚ ਜਮਾਂਦਰੂ ਹੁੰਦੇ ਹਨ, ਰੋਕ ਪਾਈ ਹੈ।"(੩੨)

ਜਵਾਹਰ ਲਾਲ ਉਪਰ ਦੋਹ ਵਿਅਕਤੀਆਂ ਦਾ ਬਹੁਤ ਪ੍ਰਭਾਵ ਸੀ। ਇਹ ਸਨ ਮਹਾਤਮਾ ਗਾਂਧੀ ਤੇ ਰਬਿੰਦਰਨਾਥ ਟੈਗੋਰ। ਜਿਥੋਂ ਤਕ ਧਰਮ ਦੀ ਗਲ ਦਾ ਸਬੰਧ ਹੈ, ਗਾਂਧੀ ਤੇ ਨਹਿਰੂ ਦੇ ਵਿਚਾਰਾਂ ਵਿਚ ਜ਼ਮੀਨ ਅਸਮਾਨ ਦਾ ਫਰਕ ਸੀ ।"ਪਰ ਜਿਵੇਂ ਅਸੀਂ ਵੇਖਦੇ ਹਾਂ," ਕਾਟਜੂ ਦੇ ਸ਼ਬਦਾਂ ਵਿਚ, "ਜਵਾਹਰ ਲਾਲ ਨੂੰ ਧਰਮ ਜਚਦਾ ਨਹੀਂ ਸੀ। ਉਹ ਮੰਦਰ ਜਾਣ ਵਾਲਾ ਪ੍ਰਾਰਥਨਾਵਾਂ ਤੇ ਰਾਮ ਨਾਮ ਦੇ ਸਿਮਰਨ ਕਰਨ ਵਾਲਾ ਵਿਅਕਤੀ ਨਹੀਂ ਸੀ। ਸਰਬ ਸ਼ਕਤੀਮਾਨ ਅਕਾਲ ਪੁਰਖ ਜਾਂ ਦੇਵਲੋਕ ਅਤੇ ਦੇਵੀ ਦੇਵਤਿਆਂ ਦੀ ਗਲ ਜਨਤਕ ਤਕਰੀਰਾਂ ਵਿਚ ਵਾਰ ਵਾਰ ਕਰਨ ਨੂੰ ਬੁਰਾ ਸਮਝਦਿਆਂ ਉਸਨੂੰ ਮੈਂ ਆਪ ਵੇਖਿਆ ਹੈ।......ਸੰਤ ਗਿਰੀ ਤੇ ਪਵਿਤਰਤਾ ਜੋ ਕੁਛ ਵੀ ਹੋਵੇ ਦੀ ਮਨੌਤ ਵੀ ਉਸਨੂੰ ਨਹੀਂ ਸੀ ਜਚਦੀ।"(੩੩)

ਮਹਾਤਮਾ ਗਾਂਧੀ ਦਾ ਪ੍ਰਮਾਤਮਾ ਵਿਚ ਵਿਸ਼ਵਾਸ ਅਟਲ ਸੀ। ਇਸ ਗਲ ਦੀ ਪੁਸ਼ਟੀ ਕਰੋਦਿਆਂ ਪਿਆਰੇ ਲਾਲ ਨੇ ਲਿਖਿਆ ਹੈ, ਉਹਨਾਂ ਦਾ ਅੰਤਮ ਮਹਾਨ ਸਤ(ਪ੍ਰਮਾਤਮਾ) ਵਿਚ ਵਿਸ਼ਵਾਸ ਸੀ ਤੇ ਉਹਨਾਂ ਦਾ ਕਹਿਣਾ ਹੈ ਕਿ ਪ੍ਰਮਾਤਮਾ ਦੇ ਪ੍ਰਤਖ ਦਰਸ਼ਨ ਕਰਨ ਲਈ ਉਹਨਾਂ ਨੇ ਤੀਹ ਸਾਲ ਲਗਾਤਾਰ ਜਦੋਂ ਜਹਿਦ ਕੀਤੀ ਹੈ।"(੩੪) "ਆਮ ਜਨਤਾ ਦੀ ਰਾਜਨੀਤਕ ਸਮਾਜਕ ਤੇ ਆਰਥਕ ਸੁਤੰਤਰਤਾ ਵਾਸਤੇ ਗਾਂਧੀ ਦਾ ਜ਼ੋਰ ਸਦਾਚਾਰਕ ਸਮਸਿਆਵਾਂ ਤੇ ਆਤਮਕ ਕੀਮਤਾਂ ਤੇ ਹੁੰਦਾ ਸੀ। ਨਹਿਰੂ ਦਾ ਖਿਆਲ ਸੀ ਕਿ ਗਾਂਧੀ ਦੀ ਅਗਵਾਈ ਹੇਠ ਹੋਈ ਧਰਮ ਤੇ ਰਾਜਨੀਤੀ ਦੀ ਖਿਚੜੀ ਪਰਤਗਾਮੀ ਲਹਿਰ ਨੂੰ ਉਤਸ਼ਾਹਤ ਕਰ ਰਹੀ ਹੈ। ਅਸਲ ਵਿਚ ਗਾਂਧੀ ਜੀ ਨਿਰੰਤਰ ਲਹਿਰ ਦੇ ਧਾਰਮਕ ਤੇ ਆਤਮਕ ਪਖ ਤੇ ਜ਼ੋਰ ਦੇ ਰਹੇ ਸਨ। ਉਹਨਾਂ ਦਾ ਧਰਮ ਕਟੜਵਾਦੀ ਤਾਂ ਨਹੀਂ ਸੀ ਪਰ ਉਸਦਾ ਅਰਥ ਜ਼ਿੰਦਗੀ ਦੀ ਧਾਰਮਕ ਦਖ ਹੀ ਸੀ। ਸਾਰੀ ਲਹਿਰ ਇਸ ਤੋਂ ਪ੍ਰਭਾਵਤ ਸੀ ਤੇ, ਜਿਥੋਂ ਤਕ ਆਮ ਲੋਕਾਂ ਦਾ ਸਬੰਧ ਹੈ। ਉਸਨੇ ਪੁਨਰ ਸੁਰਜੀਤੀ ਰੂਪ ਧਾਰਨ ਕਰ ਲਿਆ।"(੩੫)

ਨਹਿਰੂ ਧਰਮ ਨੂੰ ਸਪਸ਼ਟ ਸੋਚ ਦਾ ਦੁਸ਼ਮਣ ਸਮਝਦਾ ਸੀ ਕਿਉਂਕਿ ਇਸ ਦਾ ਆਧਾਰ ਕੇਵਲ ਸਥਾਈ ਤੇ ਤਬਦੀਲੀ ਰਹਿਤ ਸਿਧਾਂਤਾਂ ਨੂੰ ਬਿਨਾਂ ਕਿਸੇ ਹੀਲੇਹੁਜਤ ਤੋਂ ਪ੍ਰਵਾਨ ਕਰ ਲੈਣ ਤੇ ਹੀ ਨਹੀਂ ਸਗੋਂ ਭਾਵਨਾਵਾਂ, ਜਜ਼ਬੇ ਤੇ ਤਰੰਗ ਤੇ ਵੀ ਹੈ।(੩੬) ਡਾ. ਨੀਰਜ ਅਨੁਸਾਰ ਗਾਂਧੀ ਜੀ ਸੇਵਾ ਕੁਰਬਾਨੀ ਤੇ ਸਵੈ ਸੁਧੀ ਨੂੰ ਬਹੁਤ ਮਹਾਨਤਾ ਦਿੰਦੇ ਸਨ ਪਰ ਨਹਿਰੂ ਨੂੰ ਗਾਂਧੀ ਜੀ ਦੇ ਅਜਿਹੇ ਸਿਧਾਂਤ ਕੇਵਲ ਆਦਰਸ਼ਕ ਤੇ ਅਸਲੀਅਤ ਤੋਂ ਦੂਰ ਜਾਪਦੇ ਸਨ।(੩੭)

ਨਹਿਰੂ ਦੀਆਂ ਲਿਖਤਾਂ ਤੋਂ ਇਹ ਗਲ ਸੁਤੇ ਸਿਧ ਹੀ ਸਪਸ਼ਟ ਹੁੰਦੀ ਹੈ ਕਿ ਉਹ ਇਸ ਪਖੋਂ ਗਾਂਧੀ ਜੀ ਤੋਂ ਕਿੰਨਾਂ ਦੂਰ ਸੀ।"ਸਾਡੀ ਰਾਜਨੀਤੀ

ਵਿਚ ਹਿੰਦੂ ਮੁਸਲਮ ਦੋਹਾਂ ਧਿਰਾਂ ਦੇ ਇਸ ਧਾਰਮਕ ਤਤ ਦੇ ਵਾਧੇ ਤੇ ਮੈਂ ਕਈ ਵਾਰੀ ਦੁਖੀ ਹੁੰਦਾ ਹਾਂ। ਮੈਂ ਇਸਨੂੰ ਉਕਾ ਪਸੰਦ ਨਹੀਂ ਕਰਦਾ। ਮੌਲਵੀ, ਮੁਲਾਣੇ ਸਵਾਮੀ ਤੇ ਅਜਿਹੇ ਹੋਰ ਵਿਅਕਤੀ ਅਪਣੇ ਜਨਤਕ ਭਾਸ਼ਣਾਂ ਵਿਚ ਜੋ ਕੁਝ ਵੀ ਕਹਿੰਦੇ ਹਨ,ਮੈਨੂੰ ਉਹ ਬਹੁਤ ਮੰਦਭਾਗਾ ਲਗਦਾ ਹੈ।...... ਇਥੋਂ ਤਕ ਕਿ ਗਾਂਧੀ ਜੀ ਦੇ ਵਾਕੰਸ਼ ਵਾਪਸ ਆਉਣ ਵਾਲੇ ਸੁਨਹਿਰੀ ਯੁਗ ਰਾਮ ਰਾਜਾ ਵਲ ਨੂੰ ਆਮ ਸੰਕੇਤ ਮੈਨੂੰ ਕੁਰਖਤ ਲਗਦੇ ਹਨ। ਪਰ ਮੈਂ ਦਖਲ ਅੰਦਾਜ਼ੀ ਕਰਨ ਤੋਂ ਸਾਹ ਸਤ ਹੀਣ ਸਾਂ ਤੇ ਅਪਣੇ ਆਪ ਨੂੰ ਇਸ ਸੋਚ ਨਾਲ ਢਾਰਸ ਦਿੰਦਾ ਸਾਂ ਕਿ ਗਾਂਧੀ ਜੀ ਇਸ(ਰਾਮ ਰਾਜ) ਦੀ ਵਰਤੋਂ ਇਸ ਲਈ ਕਰਦੇ ਹਨ ਕਿ ਇਹ ਆਮ ਪ੍ਰਸਿਧ ਹੈ ਤੇ ਆਮ ਲੋਕੀਂ ਉਸ ਨੂੰ ਸਮਝਦੇ ਸਨ।(੩੮) ਬਹੁਤ ਵਾਰੀ ਅਸੀਂ ਆਪੋ ਵਿਚ ਗਾਂਧੀ ਜੀ ਦੇ ਖਬਤ ਅਤੇ ਵਿਲਖਣਤਾਵਾਂ ਤੇ ਵਿਚਾਰ ਕਰਦੇ ਤੇ ਕੁਝ ਮਖੌਲ ਵਿਚ ਕਿਹਾ ਕਰਦੇ ਕਿ ਜਦੋਂ ਸਵਰਾਜ ਹੋ ਗਿਆ ਤਾਂ ਇਹਨਾਂ ਖਬਤਾਂ ਨੂੰ ਉਤਸ਼ਾਹਤ ਨਹੀਂ ਕੀਤਾ ਜਾਣਾ ਚਾਹੀਦਾ।"(੩੯) ਮਹਾਤਮਾ ਗਾਂਧੀ ਦਾ ਇੰਨਾਂ ਪ੍ਰਭਾਵ ਕਬੂਲਣ ਅਤੇ ਇੰਨਾਂ ਚਿਰ ਉਹਨਾਂ ਦੀ ਸੰਗਤ ਕਰਨ ਦੇ ਬਾਵਜੂਦ ਨਹਿਰੂ ਉਹਨਾਂ ਦੇ ਧਾਰਮਕ ਵਿਚਾਰਾਂ ਤੋਂ ਬਿਲਕੁਲ ਅਭਿਜ ਰਿਹਾ।

ਧਾਰਮਕ ਗਰੰਥਾਂ ਪ੍ਰਤੀ ਵੀ ਨਹਿਰੂ ਦੇ ਵਿਚਾਰ ਲਗਪਗ ਉਹੋ ਜਿਹੇ ਹੀ ਸਨ ਜਿਹੋ ਜਹੇ ਧਰਮ ਸਬੰਧੀ।"ਪਵਿਤਰ ਧਾਰਮਕ ਗਰੰਥ ਆਮ ਕਰਕੇ ਉਨਤੀ ਵਿਚ ਔਕੜ ਲਿਆਉਂਦੇ ਹਨ। ਉਹ ਸਾਨੂੰ ਇਹ ਦਸਦੇ ਹਨ ਕਿ ਜਦੋਂ ਉਹਨਾਂ ਦੀ ਰਚਨਾ ਹੋਈ ਉਸ ਸਮੇਂ ਦੁਨੀਆਂ ਕਿਹੋ ਜਹੀ ਸੀ, ਉਹ ਸਾਨੂੰ ਉਸ ਸਮੇਂ ਦੀ ਵਿਚਾਰਧਾਰਾ ਤੇ ਰਸਮਾਂ ਤੋਂ ਜਾਣੂੰ ਕਰਵਾਉਂਦੇ ਹਨ, ਕੋਈ ਇਨਾਂ ਵਿਚਾਰਾਂ ਜਾਂ ਰਸਮਾਂ ਨੂੰ ਚੁਣੌਤੀ ਦੇਣ ਦਾ ਜੇਰਾ ਨਹੀਂ ਕਰਦਾ ਕਿਉਂਕਿ ਉਹ 'ਪਵਿਤਰ' ਗ੍ਰੰਥਾਂ ਵਿਚ ਦਰਜ ਹਨ (੪੦)"ਵਖੋ ਵਖ ਧਰਮਾਂ ਦੇ ਗ੍ਰੰਥਾਂ ਨੂੰ ਅਸੀਂ ਕਿਵੇਂ ਵਿਚਾਰ ਸਕਦੇ ਹਾਂ ਜਿਨਾਂ ਨੂੰ ਉਹਨਾਂ ਵਿਚ ਵਿਸ਼ਵਾਸ ਰਖਣ ਵਾਲੇ ਇਲਾਹੀ ਗ੍ਰੰਥ ਸਮਝਦੇ ਹਨ ? ਇਹਨਾਂ ਦਾ ਵਿਸ਼ਲੇਸਣ, ਅਲੋਚਨਾ ਕਰਨਾ ਤੇ ਇਹਨਾਂ ਨੂੰ ਮਨੁਖੀ ਦਸਤਾਵੇਜ਼ਾਂ ਵਾਲੀ ਨਜ਼ਰੇ ਤਕਣਾ ਆਮ ਕਰਕੇ ਸਚੇ ਵਿਸ਼ਵਾਸੀਆਂ ਨੂੰ ਨਰਾਜ਼ ਕਰਨਾ ਹੁੰਦਾ ਹੈ। ਮੈਂ ਧਾਰਮਕ ਪੁਸਤਕਾਂ ਪੜ੍ਹਨ ਤੋਂ ਸਦਾ ਹੀ ਝਿਝਕਦਾ ਹਾਂ। ਉਹਨਾਂ ਵਲੋਂ ਕੀਤੇ ਗਏ ਸਮੁਚੇ ਦਾਅਵੇ ਮੈਨੂੰ ਨਹੀਂ ਜਚਦੇ।"(੪੧) ਉਜੇ ਅਪਣੀ ਜੇਲ੍ਹ ਯਾਤਰਾ ਸਮੇਂ ਨਹਿਰੂ ਨੇ ਗੀਤਾ ਦਾ ਪਾਠ ਕਈ ਵਾਰੀ ਕੀਤਾ ਸੀ। ਗਾਂਧੀ ਜੀ ਦੇ ਆਸ਼ਰਮ ਵਿਚ ਪ੍ਰਾਰਥਨਾਵਾਂ ਸਮੇਂ ਗੀਤਾ ਦੇ ਸਲੋਕ ਉਚਾਰਣ ਦਾ ਇਕਬਾਲ ਵੀ ਉਸਨੇ ਕੀਤਾ ਹੈ। ਇਹ ਗਲ ਵਖਰੀ ਹੈ ਕਿ ਉਸਨੇ ਲਿਖਿਆ ਇਹ ਵੀ ਹੈ ਕਿ "ਮੈਂ ਭਾਗਵਤ ਗੀਤਾ ਦੇ ਅਧਿਆਤਮਕ ਪਖ ਨਾ ਸਮਝਦਾ ਹਾਂ ਤੇ ਨਾ ਹੀ, ਉਸ ਵਲ ਆਕਰਸ਼ਤ ਹੋਇਆ ਅਨੁਭਵ ਕਰਦਾ ਹਾਂ"(੪੨)

ਗਲ ਸਿਰਫ ਇਥੇ ਹੀ ਨਹੀਂ ਮੁਕਦੀ। ਧਰਮ ਅਤੇ ਧਰਮਾਲੰਭੀਆਂ ਬਾਰੇ ਤਾਂ ਨਹਿਰੂ ਦੇ ਵਿਚਾਰ ਨਾਸਤਕਾਂ ਵਾਲੇ ਸਨ ਹੀ ਸਗੋਂ ਧਰਮਾਚਾਰੀਆਂ ਜਾਂ ਗੁਰੂਆਂ ਪੀਰਾਂ ਨੂੰ ਵੀ ਉਸ ਨੇ ਕਿੰਤੂ ਤੇ ਆਲੋਚਨਾ ਦਾ ਵਿਸ਼ਾ ਬਣਾਉਣ ਤੋਂ ਸੰਕੋਚ ਨਹੀਂ ਕੀਤਾ। "ਮੈਨੂੰ ਸਦਾ ਹੀ ਬਹੁਤ ਸ਼ਾਨਦਾਰ ਤੇ ਪ੍ਰਭਾਵਸ਼ਾਲੀ ਗਲ ਜਾਪਦੀ ਰਹੀ ਹੈ ਕਿ ਮਨੁਖ ਮਾਨਸਕ ਤੇ ਆਤਮਕ ਬਹੁਤ ਉਚਿਆਈਆਂ ਤਕ ਉਚਾ ਉਠੇ, ਤੇ ਫਿਰ ਹੋਰਨਾਂ ਨੂੰ ਉਥੇ ਤਕਉਚਾ ਚੁਕਣ ਦਾ ਜਤਨ ਕਰੇ, ਬਲਕੇ ਉਹ ਦੈਵੀ ਜਾਂ ਪ੍ਰਾਪ੍ਰਕ੍ਰਿਤਕ ਸ਼ਕਤੀਆਂ ਦਾ ਪ੍ਰਵਕਤਾ ਬਣਨ ਨਾਲੋਂ। ਕੁਝ ਧਰਮਾਂ ਦੇ ਸੰਸਥਾਪਕ ਹੈਰਾਨੀਜਨ ਵਿਅਕਤੀ ਸਨ, ਪਰ ਉਹਨਾਂ ਦੀ ਸਾਰੀ ਸ਼ਾਨ ਮੇਰੀਆਂ ਨਜ਼ਰਾਂ ਵਿਚ ਉਦੋਂ ਅਲੋਪ ਹੋ ਜਾਂਦੀ ਹੈ ਜਦੋਂ ਮੈਂ ਉਹਨਾਂ ਨੂੰ ਮਨੁਖ ਸਮਝਣੋ ਹਟ ਜਾਂਦਾ ਹਾਂ। ਜੋ ਮੈਨੂੰ ਪ੍ਰਭਾਵਤ ਕਰਦਾ ਹੈ ਜਾਂ ਆਸ ਬੰਨ੍ਹਾਉਂਦਾ ਹੈ ਉਹ ਹੈ ਮਨੁਖੀ ਮਨ ਤੇ ਆਤਮਾਦਾਵਿਕਾਸ, ਨਾ ਕਿ ਸੰਦੇਸ ਵਾਹਕ ਇਕ ਗੁਮਾਸ਼ਤੇ ਵਜੋਂ ਉਸ ਦੀ ਵਰਤੋਂ।"(੪੩)

ਅਪਣੇ ਅਜਿਹੇ ਵਿਚਾਰਾਂ ਨੂੰ ਵਡੇ ਵਡੇ ਵਿਦ-

ਵਾਨਾਂ ਦੇ ਇਕਠ ਵਿਚ ਵੀ ਪ੍ਰਗਟ ਕਰਨ ਤੋਂ ਨਹਿਰੂ ਸੰਕੋਚ ਨਹੀਂ ਸੀ ਕਰਦਾ ਤੇ ਮੋਰਚੇ ਧਰਮ ਵਾਲੇ ਵੀ ਨਹੀਂ ਹਨ ਕਿ ਆਪਣੇ ਸਮਾਗਮ ਵਿਚ ਕਿਸ ਨੂੰ ਬੁਲਾਉਣਾ ਸਰਬ ਪਖੀ ਸਹੀ ਸਿਧ ਹੋ ਸਕਦਾ ਹੈ। ੧੯੬੧ ਈ: ਵਿਚ ਕਲਕਤੇ ਵਿਚ ਰਾਮਾ ਕ੍ਰਿਸ਼ਨ ਮਿਸ਼ਨ ਸੰਸਥਾ ਦੀ ਇਮਾਰਤ ਨੂੰ ਖੋਲ੍ਹਣ ਤੇ ਆਤਮਿਕ ਜੀਵਨ ਬਾਰੇ ਇਕ ਸਮਾਗਮ ਦਾ ਉਦਘਾਟਨ ਕਰਨ ਲਈ ਨਹਿਰੂ ਨੂੰ ਨਿੰਮਤਰਤ ਕੀਤਾ ਗਿਆ। ਉਥੇ ਨਹਿਰੂ ਹੋਰਾਂ ਨੇ ਆਖਿਆ "ਮੈਂ ਹਮੇਸ਼ਾਂ ਆਤਮ ਗੁਣ ਦਾ ਸ਼ਬਦ ਵਰਤਣ ਤੋਂ ਪ੍ਰਹੇਜ ਕਰਦਾ ਹਾਂ ਕਿਉਂਕਿ ਬਹੁਤ ਸਾਰੀ ਜਾਹਲੀ ਆਤਮ ਗੁਣਾਂ ਦੀ ਹੋਂਦ ਹੈ। ਭਾਰਤ ਇਕ ਭੁਖਾ ਦੇਸ ਹੈ। ਲੋਕਾਂ ਅਗੇ ਆਤਮ ਗੁਣਾਂ ਦੀ ਗਲ ਕਰਨੀ ਨਿਰਾਰਥਕ ਹੈ। ਆਤਮਵਾਦ ਦੇ ਨਾਂ ਤੇ ਜੀਵਨ ਦੀਆਂ ਰੋਜ਼ਾਨਾਂ ਸਮਸਿਆਵਾਂ ਤੋਂ ਭਜਣਾ ਕੋਈ ਚੰਗੀ ਗਲ ਨਹੀਂ। ਇਸ ਇਕਠ ਵਿਚ ਮੇਰੀ ਕੋਈ ਥਾਂ ਨਹੀਂ।......"(੪੪)

ਨਹਿਰੂ ਆਪ ਅਨਾਸਤਕ ਸੀ। ਇਕ ਅਨਾ-ਸਤਕ ਹੋਣ ਦੇ ਨਾਤੇ ਉਹ ਰਬ ਦੀ ਪੂਜਾ ਤੋਂ ਆਪਣੇ ਆਪ ਨੂੰ ਆਜ਼ਾਦ ਰਖਣਾ ਚਾਹੁੰਦਾ ਸੀ। ਮੇਰੀ ਮਰਜ਼ੀ ਚਲੇ ਤਾਂ ਮੈਂ ਉਹਨਾਂ ਲੋਕਾਂ ਨੂੰ ਵੀ ਉਹਨਾਂ ਗਲਾਂ ਤੋਂ ਦੂਰ ਖਿਚਣ ਦੀ ਆਜ਼ਾਦੀ ਚਾਹੁੰਦਾ ਹਾਂ ਜਿਨ੍ਹਾਂ ਨੂੰ ਮੈਂ ਵਹਿਮ ਭਰਮ ਤੇ ਅਸਮਾਜਿਕ ਰਿਵਾਜ ਸਮਝਦਾ ਹਾਂ,"(੪੫) ਨਹਿਰੂ ਦੀ ਸੋਚ ਸੀ," ਸੋ ਰਬ ਤੇ ਧਰਮ ਦੇ ਨਾਂ ਤੇ ਬਹੁਤ ਕੰਮ ਕੀਤੇ ਜਾਂਦੇ ਹਨ ਜਿਨਾਂ ਨਾਲ ਮੈਂ ਸਹਿਮਤ ਨਹੀਂ ਹੋ ਸਕਦਾ। ਇਹਨਾਂ ਦੋਹਾਂ ਨੂੰ ਹੀ ਮੈਂ ਅਪਣੇ ਜੀਵਨ ਵਿਚੋਂ ਖਾਰਜ ਕਰ ਦਿਤਾ ਹੈ। (੪੬) ਇਸੇ ਕਰਕੇ ੨੧ ਜੂਨ ੧੯੫੪ ਨੂੰ ਲਿਖੀ ਅਪਣੀ ਵਸੀਅਤ ਵਿਚ ਵੀ ਉਸਨੇ ਅਪਣੇ ਅੰਤ ਤੇ ਕਿਸੇ ਧਾਰਮਕ ਰਸਮ ਨੂੰ ਨਾ ਕਰਨ ਦੀ ਗਲ ਦਰਜ ਕੀਤੀ ਸੀ। ਅਜਿਹੇ ਵਿਚਾਰਾਂ ਵਾਲੇ ਨਹਿਰੂ ਦੀ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਦੋਸਤੀ ਦੀ ਚਿਰ ਸਥਾਈ ਹੋਣ ਦੀ ਗਲ ਸਮਝ ਵਿਚ ਨਹੀਂ ਆਉਂਦੀ।

ਦੋਹਾਂ ਦੋਸਤਾਂ ਵਿਚ ਵਖਰੇਵੇਂ ਦਾ ਕਾਰਨ ਧਾਰਮਕ ਵਿਚਾਰਾਂ ਦਾ ਵਖਰੇਵਾਂ ਹੀ ਨਹੀਂ ਸੀ। ਹੋਰ ਵੀ ਕਿੰਨੀਆਂ ਹੀ ਗਲਾਂ ਅਜਿਹੀਆਂ ਸਨ ਜਿਨਾਂ ਬਾਰੇ ਦੋਹਾਂ ਦੀ ਸੋਚਣੀ ਵਿਚ ਬਹੁਤ ਅੰਤਰ ਸੀ, ਇਨਾਂ ਵਿਚੋਂ ਇਕ ਸੀ ਔਰਤਾਂ ਦੀ ਸਥਿਤੀ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਵਲੋਂ ਇਸਤਰੀ ਜਾਤੀ ਦੇ ਉਥਾਨ ਲਈ ਚਲਾਈਆਂ ਲੀਹਾਂ ਦਾ ਅਨੁਸਰਣ ਕਰਦਿਆਂ ਉਸਨੂੰ ਸਮਾਜਕ ਪਧਰ ਤੇ ਸੁਖੀ ਕਰਨ ਦਾ ਜਤਨ ਕੀਤਾ ਤੇ ਅਮਲੀ ਕਦਮ ਪੁਟੇ। ਇਸ ਵਰਗ ਵਿਚੋਂ ਅਨ ਪੜ੍ਹਤਾ ਦੂਰ ਕਰਨ ਦੇ ਜਤਨ ਵੀ ਕੀਤੇ। ਪਰ ਆਪ ਦਾ ਵਿਚਾਰ ਸੀ ਕਿ ਇਸਤਰੀ ਦੀ ਸੁਤੰਤਰਤਾ ਜਾਂ ਬਰਾਬਰੀ ਦਾ ਇਹ ਭਾਵ ਕਦਾਚਿਤ ਨਹੀਂ ਹੋਣਾ ਚਾਹੀਦਾ ਕਿ ਉਹ ਪਛਮੀ ਔਰਤਾਂ ਵਾਂਗ ਭਾਰਤੀ ਸੰਸਕ੍ਰਿਤੀ ਨੂੰ ਅਖ ਪਰੋਖੇ ਕਰਕੇ, ਆਪਣੇ ਪਤੀ ਪ੍ਰਤੀ ਸਤਿਕਾਰ ਦੀ ਭਾਵਨਾ ਤੋਂ ਹਥ ਧੋ ਬੈਠੇ। ਪਤੀ ਪਤਨੀ ਦਾ ਮੁਕਦਮੇ ਬਾਜ਼ੀ ਵਿਚ ਪੈਣਾ ਜਾਂ ਇਕ ਦੂਜੇ ਨੂੰ ਛਡਣਾ ਉਹ ਅਪਣੇ ਚਿਤਵੇ ਹੋਏ ਆਦਰਸ਼ ਸਮਾਜ ਵਿਚ ਕਦੇ ਕਿਆਸ ਵੀ ਨਹੀਂ ਸਨ ਕਰਦੇ।

ਨਹਿਰੂ ਹੋਰੀਂ ਇਸ ਪਖ ਨੂੰ ਪਛਮੀ ਐਨਕ ਵਿਚੋਂ ਦੀ ਵੇਖਦੇ ਸਨ। ਉਹਨਾਂ ਨੇ ਪਹਿਲਾਂ ਹਥ ਹਿੰਦੂ ਅਸੂਲਾਂ ਨੂੰ ਪਾਇਆ ਤੇ ਬਹੁਚਰਚਿਤ ਹਿੰਦੂ ਕੋਡ ਬਿਲ ਰਾਹੀਂ ਹਿੰਦੂ ਕਾਨੂੰਨਾਂ ਵਿਚ ਸੋਧ ਕਰਨੀ ਚਾਹੀ। ਪੁਰਾਤਨ ਸੰਸਕ੍ਰਿਤੀ ਵਿਚ ਵਿਸ਼ਵਾਸ ਰਖਣ ਵਾਲਿਆਂ ਤੇ ਹਿੰਦੂ ਆਗੂਆਂ ਨੇ ਇਸਦਾ ਬੜਾ ਵਿਰੋਧ ਕੀਤਾ। ਇਸਨੂੰ ਹਿੰਦੂ ਧਰਮ ਉਪਰ ਇਕ ਹਮਲਾ ਸਮਝਿਆ ਗਿਆ, ਕਿਉਂਕਿ ਹੋਰ ਕਿਸੇ ਵੀ ਧਰਮ ਵਿਚ ਵਿਸ਼ਵਾਸ ਰਖਣ ਵਾਲਿਆਂ ਵਿਰੁਧ ਕੁਛ ਨਹੀਂ ਸੀ ਕੀਤਾ ਗਿਆ। ਵਿਰੋਧ ਦੇ ਬਾਵਜੂਦ ਵੀ ਨਹਿਰੂ ਹੋਰੀਂ ਆਪਣੀ ਧੁਨ ਵਿਚ ਮਸਤ ਰਹੇ ਤੇ ਇਸ ਦੇ ਪਖ ਵਿਚ ਡਟਕੇ ਪ੍ਰਚਾਰ ਕਰਦੇ ਰਹੇ। ਪਹਿਲਾਂ ਉਹਨਾਂ ਨੇ ੧੯੫੪-੫੫ ਵਿਚ

ਲੋਕ ਸਭਾ ਵਿਚ 'ਹਿੰਦੂ ਵਿਆਹ ਤੇ ਤਲਾਕ ਬਿਲ' ਤੇ ਫਿਰ 'ਹਿੰਦੂ ਨਾਬਾਲਗੀ ਤੇ ਵਲੀਦਗੀ ਬਿਲ' ਪੇਸ਼ ਕੀਤੇ। ਲੋਕ ਸਭਾ ਵਿਚ ਇਹਨਾਂ ਉਪਰ ਬੜੀ ਭਖਵੀਂ ਬਹਿਸ ਹੋਈ। ਡਟਵੇਂ ਵਿਰੋਧ ਦੇ ਬਾਵਜੂਦ ਨਹਿਰੂ ਨੇ ਇਸ ਦੀ ਵਕਾਲਤ ਕਰਦਿਆਂ ਕਿਹਾ ਕਿ ਇਹ ਦੋਹਾਂ ਧਿਰਾਂ ਵਿਚਕਾਰ ਖੁਸ਼ਗਵਾਰ ਸਮੋਈ ਤੇ ਚੰਗੇ ਸਬੰਧ ਪੈਦਾ ਕਰਨਗੇ। ਅੰਤ ਹਿੰਦੂ ਵਿਆਹ ਤੇ ਤਲਾਕ ਐਕਟ, ੧੯੫੫ ਅਤੇ ਹਿੰਦੂ ਵਿਰਾਸਤ ਐਕਟ, ੧੯੫੯ ਪਾਸ ਹੋ ਗਏ। ਏਨ੍ਹਾਂ ਐਕਟਾਂ ਦੇ ਫਲ ਸਰੂਪ ਇਕੋ ਸਮੇਂ ਦੋ ਪਤਨੀਆਂ ਰਖਣ ਦੀ ਮਨਾਹੀ ਹੋ ਗਈ, ਤਲਾਕ ਦੇਣ ਦੀ ਖੁਲ ਹੋ ਗਈ, ਅੰਤਰ ਜਾਤੀ ਤੇ ਅੰਤਰ ਧਰਮ ਵਿਆਹਾਂ ਦੀ ਆਗਿਆ ਹੋ ਗਈ ਤੇ ਧੀ ਨੂੰ ਮਾਪਿਆਂ ਦੀ ਜਾਇਦਾਦ ਵਿਚੋਂ ਹਿਸਾ ਲਏ ਜਾਣ ਦੇ ਹੱਕ ਪ੍ਰਾਪਤ ਹੋ ਗਏ।(੪੭)

ਹਿੰਦੂ ਆਗੂਆਂ ਨੇ ਇਹ ਮੰਗ ਕੀਤੀ ਕਿ ਇਹ ਕਾਨੂੰਨ ਭਾਰਤ ਦੇ ਸੰਵਿਧਾਨ ਦੀ ਭਾਵਨਾ ਦੇ ਉਲਟ ਹਨ ਤੇ ਹਿੰਦੂਆਂ ਨਾਲ ਧਕਾ ਹਨ। ਇਹ ਸਾਰੇ ਭਾਰਤੀ ਲੋਕਾਂ ਤੇ ਲਾਗੂ ਕੀਤੇ ਜਾਣ। ਨਹਿਰੂ ਨੇ ਇਸ ਮੰਗ ਦਾ ਵਿਰੋਧ ਕਰਦਿਆਂ ਕਿਹਾ ਕਿ ਕਿਉਂਕਿ ਬਾਕੀ ਲੋਕ ਇੰਨੇ ਪੜ੍ਹੇ ਲਿਖੇ ਨਹੀਂ ਇਸ ਲਈ ਉਨਾਂ ਉਪਰ ਇਹ ਲਾਗੂ ਨਹੀਂ ਕੀਤੇ ਜਾ ਸਕਦੇ। "ਹੁਣ ਅਸੀਂ ਮੁਸਲਮਾਨਾਂ ਨੂੰ ਛੇੜਨ ਦਾ ਹੌਸਲਾ ਨਹੀਂ ਕਰਾਂਗੇ ਕਿਉਂਕਿ ਉਹ ਘਟ ਗਿਣਤੀ ਵਿਚ ਹਨ, ਨਹਿਰੂ ਦੀ ਦਲੀਲ ਸੀ। ਸਿਖਾਂ ਤੇ ਵੀ ਇਹੋ ਕਾਨੂੰਨ ਲਾਗੂ ਹੋਣੇ ਸਨ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਇਹਨਾਂ ਨੂੰ ਬੜੀ ਬੁਰੀ ਤਰਾਂ ਮਹਿਸੂਸ ਕੀਤਾ ਕਿਉਂਕਿ ਉਹ ਜਾਣਦੇ ਸਨ ਕਿ ਇਹਨਾਂ ਦੇ ਭਿਆਨਕ ਸਿਟੇ ਨਿਕਲਣਗੇ, ਏਨ੍ਹਾਂ ਵਿਚੋਂ ਪਛਮੀ ਜੀਵਨ ਦੀ ਝਲਕ ਮਿਲਦੀ ਸੀ ਭਾਰਤੀ ਸੰਸਕ੍ਰਿਤੀ ਦਾ ਭੋਗ ਪਾ ਦਿਤਾ ਗਿਆ ਸੀ। ਸਿਆਣੇ ਲੋਕ ਇਸ ਗਲ ਦੀ ਪ੍ਰੋੜ੍ਹਤਾ ਕਰਨਗੇ ਕਿ ਇਹਨਾਂ ਕਾਨੂੰਨਾਂ ਦੇ ਬਣਨ ਨਾਲ ਕਿੰਨੇ ਪਰਵਾਰ ਕਚਹਿਰੀਆਂ ਵਿਚ ਖਜਲ ਹੋਣ ਲਗ ਪਏ, ਘਰਾਂ ਦੇ ਘਰ ਤਬਾਹ ਹੋ ਗਏ ਭੈਣ ਭਰਾ ਦੇ ਰਿਸ਼ਤੇ ਦੀ ਪਵਿੱਤਰਤਾ ਦਾ ਕੀਰਤਨ ਸੋਹਿਲਾ ਪੜ੍ਹਿਆ ਗਿਆ, ਜਾਇਦਾਦ ਦੇ ਹਿਸੇ ਦੇ ਲਾਲਚ ਵਿਚ ਭੈਣਾਂ ਹਥੋਂ ਭਰਾਵਾਂ ਦੇ ਕਤਲ ਹੋਣੇ ਲੋਕਾਂ ਲਈ ਅਲੋਕਾਰ ਪਰ ਦੁਖ ਦੀ ਗਲ ਸੀ।

ਦੋਹਾਂ ਦੋਸਤਾਂ ਦੀਆਂ ਬਰਤਾਨਵੀ ਸਰਕਾਰ ਤੇ ਅੰਗਰੇਜ਼ਾਂ ਪ੍ਰਤੀ ਭਾਵਨਾਵਾਂ ਵਿਚ ਵੀ ਢੇਰ ਸਾਰਾ ਅੰਤਰ ਸੀ। ਸਤਿਗੁਰੂ ਰਾਮ ਸਿੰਘ ਜੀ ਨੂੰ ਅੰਗਰੇਜ਼ ਅਪਣਾ ਕਟੜ ਦੁਸ਼ਮਣ ਸਮਝਦੇ ਸਨ। ਸਤਿਗੁਰੂ ਪ੍ਰਤਾਪ ਸਿੰਘ ਜੀ ਉਹਨਾਂ ਦੀ ਗਦੀ ਦੇ ਵਾਰਸ ਸਨ ਭੈਣੀ ਵਾਲੇ ਸਤਿਗੁਰੂ ਨੇ ਅੰਗਰੇਜ਼ ਵਿਰੁਧ ਜਦੋ ਜਹਿਦ ਦਾ ਮੁਢ ਬੰਨ੍ਹਕੇ ੧੮੫੭ ਈ. ਦੇ ਗਦਰ ਸਮੇਂ ਅੰਗਰੇਜ਼ਾਂ ਦੀ ਮਦਦ ਕਰਨ ਬਦਲੇ ਸਿਖਾਂ ਦੇ ਮਥੇ ਤੇ ਲਗਾ ਕਲੰਕ ਧੋਣ ਦਾ ਉਪਰਾਲਾ ਕੀਤਾ ਸੀ। ਅਸਹਿਯੋਗ ਅੰਦੋਲਨ ਦੇ ਅਧੀਨ ਨਾਮਧਾਰੀਆਂ ਨੇ ਬਰਤਾਨਵੀ ਸੰਸਥਾਵਾਂ, ਸਰਕਾਰੀ ਮਹਿਕਮਿਆਂ ਤੇ ਮਾਲ ਦਾ ਪੂਰੀ ਤਰਾਂ ਬਾਈਕਾਟ ਕੀਤਾ ਸੀ। ਇੰਨੇ ਵਡੇ ਪੈਮਾਨੇ ਤੇ ਹੋਏ ਬਾਈਕਾਟ ਦੀ ਭਾਰਤ ਦੇ ਸੁਤੰਤਰਤਾ ਸੰਗਰਾਮ ਦੇ ਇਤਿਹਾਸ ਵਿਚ ਬਰਾਬਰ ਦੀ ਉਦਾਹਰਣ ਨਹੀਂ ਮਿਲਦੀ। ਸੰਗ੍ਰਾਮ ਦੇ ਦੌਰਾਨ, ਸਗੋਂ ਸੁਤੰਤਰਤਾ ਪ੍ਰਾਪਤੀ ਤੋਂ ਕਿੰਨਾਂ ਚਿਰ ਪਿਛੋਂ ਤਕ ਵੀ ਆਮ ਨਾਮਧਾਰੀਆਂ ਨੇ ਇਹ ਪਿਰਤ ਜਿਉਂ ਦੀ ਤਿਉਂ ਕਾਇਮ ਰਖੀ। ਜੇ ਇਹ ਕਹਿ ਲਿਆ ਜਾਵੇ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਜੀਵਨ ਭਰ ਬਦੇਸ਼ੀ ਕਪੜਾ ਨਹੀਂ ਪਹਿਨਿਆ ਤਦ ਕੋਈ ਅਤਿਕਥਨੀ ਨਹੀਂ ਹੋਵੇਗੀ। ਪਰ ਨਹਿਰੂ ਜੀ ਇਸ ਪਖੋਂ ਵੀ ਤਸਵੀਰ ਦਾ ਦੂਜਾ ਪਾਸਾ ਪੇਸ਼ ਕਰਦੇ ਸਨ।

ਜਵਾਹਰ ਲਾਲ ਜੀ ਛੋਟੀ ਉਮਰ ਤੋਂ ਹੀ ਵਿਦਿਆ ਪ੍ਰਾਪਤੀ ਲਈ ਇੰਗਲੈਂਡ ਚਲੇ ਗਏ ਸਨ ਛੋਟੀ ਉਮਰ ਵਿਚ ਹੀ ਅੰਗਰੇਜ਼ਾਂ ਵਿਚ ਰਹਿਣ ਕਾਰਨ ਉਹਨਾਂ ਦੀ ਸੋਚ ਤੇ ਜੀਵਨ ਢੰਗ ਉਹੋ ਜਿਹਾ ਹੋ ਜਾਣਾ ਕੁਦਰਤੀ ਗਲ ਸੀ। ਗਾਂਧੀ ਜੀ ਵੀ ਇੰਗਲੈਂਡ ਜਾਕੇ ਪੜ੍ਹਾਈ ਨਾਲੋਂ ਵਧ ਸਮਾਂ ਅਪਣੇ

ਆਪਨੂੰ ਯੂਰਪੀਨ ਬਣਾਉਣ ਵਿਚ ਲਾਉਂਦੇ ਰਹੇ ਸਨ(੪੮) ਨਹਿਰੂ ਹੋਂਰੀ ਉਸ ਪਛਮੀ ਪ੍ਰਭਾਵ ਤੋਂ ਕਿਵੇਂ ਬਚੇ ਰਹਿ ਸਕਦੇ ਸਨ ?"ਅੰਗਰੇਜ਼ਾਂ ਨੂੰ ਅੰਗਰੇਜ਼ ਹੋਣ ਕਰਕੇ ਦੇਸੋਂ ਕਢੇ ਜਾਣ ਦੀ ਮੈਨੂੰ ਕਦੇ ਇਛਾ ਨਹੀਂ ਹੋਈ," ਉਹਨਾਂ ਨੇ ਇਕ ਵਾਰ ਲਿਖਿਆ ਸੀ,"ਸਭ ਕਾਸੇ ਦੇ ਬਾਵਜੂਦ ਮੈਂ ਅੰਗ–ਰੇਜ਼ਾਂ ਦਾ ਵਡਾ ਪ੍ਰਸ਼ੰਸਕ ਹਾਂ, ਤੇ ਬਹੁਤੀਆਂ ਗਲਾਂ ਵਿਚ ਹੁਣ ਵੀ ਮੈਂ ਮਹਿਸੂਸ ਕਰਦਾ ਹਾਂ ਕਿ ਇਕ ਔਸਤ ਭਾਰਤੀ ਨਾਲੋਂ ਅੰਗਰੇਜ਼ ਮੈਨੂੰ ਵਧੇਰੇ ਚੰਗੀ-ਤਰਾਂ ਸਮਝਦਾ ਹੈ।"(੪੯) ੧੯੨੨ ਈ. ਵਿਚ ਜਦੋਂ ਨਹਿਰੂ ਤੇ ਮੁਕਦਮਾ ਚਲਾਇਆ ਗਿਆ ਸੀ ਤਦ ਉਹਨੇ ਜਜ ਨੂੰ ਕਿਹਾ ਸੀ,"ਇਕ ਦਹਾਕੇ ਤੋਂ ਵੀ ਘਟ ਸਮਾਂ ਹੋਇਆ ਹੈ ਜਦੋਂ ਮੈਂ ਇੰਗਲੈਂਡ ਤੋਂ ਵਾਪਸ ਪਰਤਿਆ ਸਾਂ, ਸ਼ਾਇਦ ਇਕ ਹਿੰਦੁ–ਸਤਾਨੀ ਨਾਲੋਂ ਵਧ ਅੰਗਰੇਜ਼ ਦੇ ਰੂਪ ਵਿਚ।(੫੦) ਬਹੁਤੀ ਵਾਰੀ ਓਹ ਅਪਣੇ ਵਤਨੀ ਲੋਕਾਂ ਵਿਚ ਹੁੰਦਾ ਹੋਇਆ ਵੀ ਅਪਣੇ ਆਪਨੂੰ ਜਲਾਵਤਨ ਸਮਝਦਾ ਸੀ।

ਸੁਦੇਸ਼ੀ ਦਾ ਪ੍ਰਚਾਰ ਭਾਵੇਂ ਗਾਂਧੀ ਜੀ ਨੇ ਵੀ ਅਰੰਭਿਆ ਸੀ ਜਿਸ ਅਧੀਨ ਖਦਰ ਦਾ ਪ੍ਰਚਾਰ ਤੇ ਰਾਜਨੀਤਕ ਜਦੋ ਜਹਿਦ ਦਾ ਇਕ ਅੰਗ ਬਣ ਗਿਆ ਸੀ ਪਰ ਨਹਿਰੂ ਵਿਚੋਂ ਬਰਤਾਨਵੀ ਕਪੜੇ ਤੇ ਮਾਲ ਦੇ ਬਾਈਕਾਟ ਦੀ ਮਹਿਕ ਨਹੀਂ ਸੀ ਆਉਂਦੀ।"ਮੈਂ(ਪ੍ਰਾਂਤਕ ਕਾਨਫਰੰਸ ਵਿਚ) ਬਰਤਾਨਵੀ ਮਾਲ ਦੇ ਬਾਈਕਾਟ ਸਬੰਧੀ ਸੋਧ [illegible] ਦੇ ਮਤੇ ਦੇ ਉਤਰ ਵਿਚ ਤੀਜੀ ਵਾਰੀ ਬੋਲਿਆ ਤੇ ਇਸ ਸੋਧ ਦਾ ਵਿਰੋਧ ਕੀਤਾ ਸੀ। ਬੜੀ ਗਰਮਾ ਗਰਮ ਬਹਿਸ ਹੋਈ। ਹਰੇਕ ਪਾਸੇ ਤੋਂ ਲਗਪਗ ਕੋਈ ਵੀਹ ਵਕਤਾ ਬੋਲੇ ਸਨ। ਸੋਧ ਬਾਰੇ ਮਤ ਗਣਨਾ ਕੀਤੀ ਗਈ ਤੇ ਇਹ ਪਾਸ ਨਾ ਹੋ ਸਕੀ। ਇਕ ਅੰਗਰੇਜ ਨੂੰ ਚਰਖੇ ਨਾਲ ਦੇਸੋਂ ਬਾਹਰ ਕਰਨਾ ਨਿਰਾਰਥਕ ਹੋਵੇਗਾ।" ਇਸ ਸਬੰਧ ਵਿਚ ਉਹਨਾਂ ਨੇ ਅਗੇ ਚਲਕੇ ਲਿਖਿਆ ਸੀ, "ਹੈਰਾਨੀ ਦੀ ਗਲ ਹੈ ਕਿ ਜਿਸ ਵਾਕ ਨਾਲ ਅਸੰਮਤੀ ਪ੍ਰਗ–ਟਾਈ ਗਈ ਹੈ ਉਹ ਉਸ ਭਾਸ਼ਣ ਵਿਚ ਆਇਆਂ ਸੀ ਜਿਸ ਰਾਹੀਂ ਬਰਤਾਨਵੀ ਮਾਲ ਦੇ ਬਾਈਕਾਟ ਦਾ ਵਿਰੋਧ ਕੀਤਾ ਗਿਆ ਸੀ। ਹੋਰਨਾਂ ਗਲਾਂ ਦੇ ਨਾਲ ਨਾਲ ਮੈਂ ਇਸਦਾ ਇਸ ਅਧਾਰ ਤੇ ਵਿਰੋਧ ਕੀਤਾ ਸੀ ਕਿ ਇਹ ਅਸਹਿਯੋਗ ਦੇ ਮੂਲ ਸਿਧਾਂਤ ਦੇ ਵਿਰੁਧ ਸੀ ਕਿ ਏਹ ਪਿਆਰ ਨਹੀਂ ਸਗੋਂ ਘਿਰਣਾ ਤੇ ਆਧਾਰਤ ਸੀ ਆਦਿ।"(੫੧)

ਨਾਮਧਾਰੀ ਅਹਿੰਸਾ ਵਿਚ ਦ੍ਰਿੜ ਵਿਸ਼ਵਾਸ ਰਖਦੇ ਹਨ। ਇਥੋਂ ਤਕ ਕਿ ਉਹ ਸਪ ਆਦਿ ਜ਼ਹਿਰੀਲੇ ਜਾਨਵਰਾਂ ਨੂੰ ਮਾਰਨ ਦੇ ਵੀ ਹਕ ਵਿਚ ਨਹੀਂ। ਗਾਂਧੀ ਜੀ ਵੀ ਅਹਿੰਸਾ ਵਾਦੀ ਸਨ ਪਰ ਨਹਿਰੂ ਜੀ ਦੀ ਵਿਚਾਰਧਾਰਾ ਇਸ ਪਖੋਂ ਵੀ ਵਖਰੀ ਸੀ।"ਇਸ ਸਬੰਧ ਵਿਚ ਇਸ ਵਲ ਧਿਆਨ ਦੇਣਾ ਜਰੂਰੀ ਹੈ ਕਿ ਜਵਾਹਰ ਲਾਲ ਨਹਿਰੂ ਨੇ ਅਹਿੰਸਾ ਦੇ ਗਾਂਧੀਵਾਦੀ ਅਸੂਲ ਨੂੰ ਬਿਨਾ ਆਰਖਣ ਦੇ ਪ੍ਰਵਾਨ ਕਰਕੇ ਇਨਕਾਰ ਕੀਤਾ।" ਇਕ ਸੋਵੀਅਤ ਵਿਦਵਾਨ ਅਲੈਕਸਾ ਦਰ ਚਿਚੇਰੋਵ ਨੇ ਲਿਖਿਆ ਹੈ।(੫੨)

ਸਤਿਗੁਰੂ ਪ੍ਰਤਾਪ ਸਿੰਘ ਜੀ ਪੁਰਾਤਨ ਭਾਰਤੀ ਸੰਸਕ੍ਰਿਤੀ ਦੇ ਪ੍ਰਸ਼ੰਸਕ ਸਨ ਤੇ ਉਸਦੇ ਅਨੁਸਰਣ ਵਿਚ ਮਾਣ ਤੇ ਪ੍ਰਸੰਨਤਾ ਅਨੁਭਵ ਕਰਦੇ ਸਨ। ਧਾਰਮਕ ਵਿਸ਼ਵਾਸ ਵੀ ਇਕ ਤਰਾਂ ਨਾਲ ਪੁਰਾਤਨ ਸੰਸਕ੍ਰਿਤੀ ਦੇ ਨਿਰੰਤਰੀ ਕਰਣ ਦਾ ਇਕ ਅੰਗ ਹੀ ਸਮਝਿਆ ਜਾ ਸਕਦਾ ਹੈ।

ਨਹਿਰੂ ਦੇ ਆਧੁਨਿਕਤਾ ਪ੍ਰੇਮੀ ਹੋਣ ਦੀ ਗਲ ਕਰਦਿਆਂ ਉਸ ਦਾ ਇਕ ਪ੍ਰਸ਼ੰਸਕ ਕੇ. ਐਨ ਕਾਟਜੂ ਕਹਿੰਦਾ ਹੈ।"ਗਲ ਇਹ ਨਹੀਂ ਕਿ ਜਵਾ–ਹਰ ਲਾਲ ਜ਼ਿੰਦਗੀ ਦੀਆਂ ਚੰਗੀਆਂ ਚੀਜ਼ਾਂ ਨਾਲ ਪਿਆਰ ਨਹੀਂ ਕਰਦਾ। ਪਿਆਰ ਉਹ ਜਿਸਚੇ ਹੀ ਕਰਦਾ ਹੈ। ਉਹ ਸਾਫ ਤੇ ਕਲਾਤਮਕ ਚੋਗਿਰਦੇ ਵਿਚ ਰਹਿਣਾ ਪਸੰਦ ਕਰਦਾ ਹੈ। ਜਿਵੇਂ ਮੈਂ ਸਮਝਦਾ ਹਾਂ ਉਹ ਸਿਰਫ ਸਾਦਗੀ ਵਾਸਤੇ ਹੀ ਸਾਦਾ ਜੀਵਨ ਦਾ ਪ੍ਰੇਮੀ ਨਹੀਂ ਹੈ। ਉਹ ਪਿੰਡ ਵਿਚ ਬੇਅਰਥ ਜੀਵਨ ਬਿਤਾਉਣਾ ਪਸੰਦ ਨਹੀਂ

ਕਰਦਾ।(੫੩) ਉਹ ਆਪ ਪਛਮੀ ਸਭਿਆਚਾਰ ਦੇ ਰੰਗ ਵਿਚ ਰੰਗਿਆ ਹੋਇਆ ਸੀ ਤੇ ਉਸ ਨੂੰ ਭਾਰਤ ਵਿਚ ਉਚ ਪਧਰ ਤੇ ਰਖਣ ਲਈ ਜਤਨਸ਼ੀਲ ਸੀ। ਪਛਮੀ ਸਭਿਆਚਾਰ ਦੇ ਭਾਰਤ ਉਪਰ ਪ੍ਰਭਾਵ ਅਸਲ ਵਿਚ ਗਤੀਸ਼ੀਲ ਸਮਾਜ ਅਤੇ ਨਵੀਨ ਚੇਤਨ ਦਾ ਮਧਕਾਲੀਨ ਵਿਚਾਰਧਾਰਾ ਦੀਆਂ ਆਦਤਾਂ ਨਾਲ ਪਰਨਾਏ ਹੋਏ ਗਤੀਹੀਣ ਸਮਾਜ ਉਪਰ ਪ੍ਰਭਾਵ ਸੀ (੫੪) ੧੯੫੯ ਈ. ਵਿਚ ਦਿਤੇ 'ਆਜ਼ਾਦ' ਯਾਦਗਾਰੀ ਭਾਸ਼ਣ ਵਿਚ ਵੀ ਨਹਿਰੂ ਨੇ ਆਖਿਆ ਸੀ, ਕੋਈ ਵੀ ਅਸਲੀ ਤਬਦੀਲੀ ਇੰਨੀ ਸੌਖੀ ਨਹੀਂ ਠੋਸੀ ਜਾ ਸਕਦੀ। ਇਸ ਨੂੰ ਪੁੰਗਰਨਾ ਪਵੇਗਾ। ਇਕ ਦੇਸ਼ ਵਿਸ਼ੇਸ਼ ਕਰਕੇ ਪੁਰਾਤਨ ਸੰਸ-ਕ੍ਰਿਤੀ ਵਾਲੇ ਦੇਸ ਦੀਆਂ ਭੂਤਕਾਲ ਵਿਚ ਡੂੰਘੀਆਂ ਜੜ੍ਹਾਂ, ਹੁੰਦੀਆਂ ਹਨ, ਜਿਨ੍ਹਾਂ ਨੂੰ ਬਹੁਤ ਵਡੇ ਨੁਕ-ਸਾਨ ਤੋਂ ਬਿਨਾਂ ਪੁਟਿਆ ਨਹੀਂ, ਜਾ ਸਕਦਾ। ਹੇਠਲੀ ਪਧਰ ਤੋਂ ਅਜਿਹੀ ਤਬਦੀਲੀ ਲਿਆਉਣ ਲਈ ਦੇਸ਼ ਦੇ ਮਾਨਸਕ ਵਾਤਾਵਰਣ ਦੀ ਤਬਦੀਲੀ ਸਭ ਤੋਂ ਜਰੂਰੀ ਹੈ ।...... ਭਾਰਤ ਸਾਹਮਣੇ ਦੁਖ ਸਮਸਿਆ ਹੈ...... ਇਕ ਤਰ੍ਹਾਂ ਨਾਲ ਰਹਿਣ ਸਹਿਣ ਦੀਆਂ ਆਦਤਾਂ ਹੀ ਨਹੀਂ ਸਗੋਂ ਉਹਨਾਂ(ਲੋਕਾਂ) ਦੀ ਸੋਚਣੀ ਦਾ ਵੀ ਆਧੁਨਿਕੀ ਕਰਣ"(੫੫) ਇਸ ਸੋਚ ਨੂੰ ਬਦਲਣ ਵਾਲੇ ਢੰਗ ਤਰੀਕੇ ਨਹਿਰੂ ਸਰਕਾਰ ਨੇ ਅਪਣਾਏ ਜਿਸ ਦਾ ਸਿਟਾ ਸਾਡੀਆਂ ਅਖਾਂ ਸਾਹਮਣੇ ਹੈ।

ਪੰਜਾਬੀ ਦੀ ਕਹਾਵਤ ਹੈ'ਦੁਸ਼ਮਣ ਦਾ ਦੁਸ਼ਮਣ ਆਪਣਾ ਮਿਤਰ। ਇਸ ਅਨੁਸਾਰ, ਦੁਸ਼ਮਣ ਕਿਸੇ ਬਿਪਤਾ ਜਾਂ ਕੁੜਿਕੀ ਵਿਚ ਫਸਿਆ ਹੋਇਆ ਹੋਵੇ ਤਾਂ ਉਸ ਪ੍ਰਸਥਿਤੀ ਦਾ ਲਾਭ ਉਠਾਉਣਾ ਰਾਜਨੀਤੀ ਦਾ ਅੰਗ ਹੈ। ਜਦੋਂ ਅੰਗਰੇਜ਼ ਪਹਿਲੀ ਵਿਸ਼ਵ ਜੰਗ ਵਿਚ ਬੁਰੀਤਰਾਂ ਫਸਿਆ ਹੋਇਆ ਸੀ, ਉਸ ਸਮੇਂ ਦੀ ਸਥਿਤੀ ਦਾ ਫਾਇਦਾ ਉਠਾਉਣ ਦੇ ਮਨੋਰਥ ਨਾਲ ਹੀ ਗਦਰ ਪਾਰਟੀ ਨੇ ਸਭ ਗਦਰੀਆਂ ਨੂੰ ਦੇਸ ਪਰਤਕੇ ਹਥਿਆਰਬੰਦ ਗਦਰ ਕਰਨ ਦੇ ਆਦੇਸ਼ ਦਿਤੇ ਸਨ। ਪਰ ਕਾਂਗਰਸ ਦੀ ਇਹ ਨੀਤੀ ਨਹੀਂ ਸੀ ਨਾ ਹੀ ਉਸ ਦੇ ਆਗੂਆਂ ਦੀ, ਜਿਨ੍ਹਾਂ ਵਿਚ ਮਹਾਤਮਾ ਗਾਂਧੀ ਵੀ ਸ਼ਾਮਲ ਸਨ।

ਜੰਗ ਦੇ ਦਿਨਾਂ ਵਿਚ ਅੰਗਰੇਜ਼ ਸ੍ਰਕਾਰ ਨੂੰ ਹਿੰਦੀ ਲੋਕਾਂ ਦੀ ਭਰਤੀ ਦੀ ਅਤਿਅੰਤ ਲੋੜ ਸੀ। ਵਾਇ-ਸਰਾਇ ਨੇ'ਜੁਧ ਕਾਨਫਰੰਸ' ਦੀ ਯੋਜਨਾ ਉਲੀਕੀ ਤੇ ਇਸ ਵਿਚ ਸ਼ਾਮਲ ਹੋਣ ਲਈ ਲੋਕਮਾਨਿਆ ਤਿਲਕ, ਸ੍ਰੀ ਮਤੀ ਐਨੀਬਸਿੰਟ ਤੇ ਅਲੀ ਭਰਾਵਾਂ ਵਿਚੋਂ ਜਿਨਾਂ ਨੂੰ ਗਾਂਧੀ ਜੀ ਵੀ ਉਘੇ ਆਗੂਆਂ ਵਿਚ ਗਿਣਦੇ ਸਨ, ਕਿਸੇ ਨੂੰ ਵੀ ਆਮੰਤਰਤ ਨਹੀਂ ਸੀ ਕੀਤਾ ਗਿਆ। ਗਾਂਧੀ ਜੀ ਨੂੰ ਵਾਇਸਰਾਇ ਨੇ ਮਨਾ ਲਿਆ ਤੇ ਉਹ ਇਸ ਕਾਨਫਰੰਸ ਵਿਚ ਸ਼ਾਮਲ ਹੋਏ।"ਤੇ ਮੈਂ ਕਾਨਫਰੰਸ ਵਿਚ ਹਾਜ਼ਰ ਹੋਇਆ," ਉਹ ਲਿਖਦੇ ਹਨ,"ਭਰਤੀ ਦੇ ਮਤੇ ਦੀ ਮੇਰੇ ਵਲੋਂ ਪੁਸ਼ਟੀ ਕੀਤੇ ਜਾਣ ਲਈ ਵਾਇਸਰਾਇ ਬਹੁਤ ਉਤਸਕ ਸੀ। ਮੈਂ ਹਿੰਦੀ ਹਿੰਦੁਸਤਾਨੀ ਵਿਚ ਬੋਲਣ ਦੀ ਅਨੁਮਤੀ ਚਾਹੀ। ਵਾਇਸਰਾਇ ਨੇ ਮੇਰੀ ਬੇਨਤੀ ਪਰਵਾਨ ਤਾਂ ਕਰ ਲਈ ਪਰ ਮੈਨੂੰ ਅੰਗਰੇਜ਼ੀ ਵਿਚ ਵੀ ਬੋਲਣ ਲਈ ਕਿਹਾ। ਮੈਂ ਕੋਈ ਭਾਸ਼ਣ ਤਾਂ ਦੇਣਾ ਨਹੀਂ ਸੀ। ਮੈਂ ਇਸ ਭਾਵ ਦਾ ਕੇਵਲ ਇਕੋ ਫਿਕਰਾ ਬੋਲਿਆ ਅਪਣੀ ਜ਼ਿਮੇਵਾਰੀ ਦੇ ਪੂਰੇ ਅਹਿਸਾਸ ਨਾਲ ਮੈਂ ਮਤੇ ਦੀ ਪ੍ਰੋੜਤਾ ਕਰਦਾ ਹਾਂ ।"(੫੬) ੧੯੪੦ ਦੀਆਂ ਗਰਮੀਆਂ ਵਿਚ ਕਾਂਗਰਸ ਦਾ ਇਕ ਹੰਗਾਮੀ ਇਜਲਾਸ ਹੋਇਆ ਜਿਸ ਵਿਚ ਕਾਂਗਰਸ ਕਾਰਜ ਕਾਰਨੀ ਕਮੇਟੀ ਨੇ ਦੋ ਸ਼ਰਤਾਂ ਲਾਕੇ ਜੰਗ ਵਿਚ ਸ੍ਰਕਾਰ ਨੂੰ ਸਹਿਯੋਗ ਦੇਣ ਦਾ ਐਲਾਨ ਕੀਤਾ। ਉਸ ਵਿਚ ਇੰਨਾਂ ਖਪਖਾਨਾ ਪਿਆ ਕਿ ਆਮ ਲੋਕਾਂ ਨੂੰ ਸ਼ਾਂਤ ਕਰਨ ਲਈ ਨਹਿਰੂ ਹੋਰਾਂ ਨੂੰ ਕਾਫੀ ਪਰੇਸ਼ਾਨੀ ਦਾ ਸਾਹਮਣਾ ਕਰਨਾ ਪਿਆ। ਲੋਕੀਂ ਇਸ ਭਰਤੀ ਦੇ ਵਿਰੁਧ ਸਨ। ਇਥੋਂ ਤਕ ਕਿ ਜਦੋਂ ਉਕਤ ਕਾਨਫਰੰਸ ਵਿਚ ਹਿਸਾ ਲੈਣ ਪਿਛੋਂ ਗਾਂਧੀ ਜੀ ਲੋਕਾਂ ਵਿਚ ਭਰਤੀ ਪਰਚਾਰ ਕਰਨ ਗਏ ਤਾਂ ਕੁਝ ਕਾਂਗਰਸੀ ਇਸਦੇ ਹੀ ਵਿਰੁਧ ਸਨ ਤੇ ਕੁਝ ਇਸ ਦੀ ਸਫਲਤਾ ਦੇ ਸ਼ੱਕੀ ਸਨ।"ਅਸੀਂ

ਜਿਥੇ ਕਿਤੇ ਵੀ ਗਏ ਉਥੇ ਹੀ ਇਕਤਰਤਾਵਾਂ ਕੀਤੀਆਂ। ਲੋਕੀਂ ਆ ਤਾਂ ਜਾਂਦੇ ਪਰ ਬੜੀ ਮੁਸ਼ਕਲ ਨਾਲ ਇਕ ਜਾਂ ਦੋ ਬੰਦੇ ਭਰਤੀ ਲਈ ਪੇਸ਼ਕਸ਼ ਕਰਦੇ।" ਤੁਸੀਂ ਅਹਿੰਸਾ ਦੇ ਪੁਜਾਰੀ ਹੋ ਤੁਸੀਂ ਸਾਨੂੰ ਹਥਿਆਰ ਚੁਕਣ ਲਈ ਕਿਵੇਂ ਕਹਿ ਸਕਦੇ ਹੋ? ਸਰਕਾਰ ਨੇ ਸਾਡੇ ਸਹਿਯੋਗ ਦੀ ਪ੍ਰਾਪਤੀ ਲਈ ਸਾਡੇ ਨਾਲ ਕੀ ਚੰਗਿਆਈ ਕੀਤੀ ਹੈ?" ਇਹ ਤੇ ਅਜਿਹੇ ਪ੍ਰਸ਼ਨ ਸਾਡੇ ਤੇ ਕੀਤੇ ਜਾਂਦੇ।" ਗਾਂਧੀ ਜੀ ਆਪ ਲਿਖਦੇ ਹਨ।(੫੭) ਪਰ ਦੂਜੇ ਬੰਨੇ ਸਨ ਸਤਿਗੁਰੂ ਪ੍ਰਤਾਪ ਸਿੰਘ ਜੀ। ਨਾਮਧਾਰੀ ਭਾਵੇਂ ਕਾਂਗਰਸੀ ਲੋਕਾਂ ਨਾਲੋਂ ਗਿਣਤੀ ਵਿਚ ਕਿੰਨੇ ਘਟ ਹੋਣਗੇ ਪਰ ਜਦੋਂ ਸਤਿਗੁਰੂ ਜੀ ਨੂੰ ਅੰਗਰੇਜ਼ ਗਵਰਨਰ ਨੇ ਭਰਤੀ ਦੇਣ ਜਾਂ ਗਾਂਧੀ ਵਾਂਗ ਇਸ ਦੀ ਪ੍ਰੋੜਤਾ ਕਰਨ ਲਈ ਕਿਹਾ ਤਦ ਉਹਨਾਂ ਨੇ ਠੋਕਕੇ ਜਵਾਬ ਦਿਤਾ ਸੀ।

ਨਹਿਰੂ ਵਲੋਂ ਸਤਿਗੁਰੂ ਜੀ ਦਾ ਮਨ ਖੱਟਾ ਤਾਂ ਕਈ ਹੋਰ ਕਾਰਨਾਂ ਕਰਕੇ ਵੀ ਹੋਇਆ ਪਰ ਗਊ ਰਖਿਆ ਦਾ ਪ੍ਰਸ਼ਨ ਸ਼ਾਇਦ ਉਹਨਾਂ ਸਾਰਿਆਂ ਤੋਂ ਵਧ ਮਹਾਨਤਾ ਭਰਿਆ ਸੀ। ਸਤਿਗੁਰੂ ਜੀ ਤਾਂ ਗਊਆਂ ਦੇ ਪਾਲਕ ਤੇ ਰਖਵਾਲੇ ਸਨ ਅੰਗਰੇਜ਼ਾਂ ਨੇ ਪੰਜਾਬ ਵਿਚ ਵੀ ਗਊ ਬਧ ਦੀ ਖੁਲ ਦੇ ਦਿਤੀ ਸੀ ਜਿਸ ਕਰਕੇ ਨਾਮਧਾਰੀ ਸਿੰਘਾਂ ਨੇ ਇੰਨੀ ਵਡੀ ਗਿਣਤੀ ਵਿਚ ਸੀਸ ਦਿਤੇ ਸਨ। ਨਾਮਧਾਰੀਆਂ ਵਲੋਂ ਅੰਗਰੇਜ਼ੀ ਰਾਜ ਦਾ ਵਿਰੋਧ ਮੁਖ ਤੌਰ ਤੇ ਦੋਹਾਂ ਕਾਰਨਾਂ ਕਰਕੇ ਹੀ ਕੀਤਾ ਜਾਂਦਾ ਰਿਹਾ। ਇਕ ਸੀ ਆਰਥਕ ਪਖ ਕਿਉਂਕਿ ਅੰਗਰੇਜ਼ ਇਥੋਂ ਦੀ ਜਨਤਾ ਨੂੰ ਲੁਟਕੇ ਇੰਗਲੈਂਡ ਦੀ ਅਮੀਰੀ ਵਿਚ ਵਾਧਾ ਕਰ ਰਹੇ ਸਨ। ਦੂਜਾ ਸੀ ਧਾਰਮਕ ਕਿਉਂਕਿ ਉਹ ਹਿੰਦੂ ਸਿਖਾਂ ਦੀਆਂ ਭਾਵਨਾਵਾਂ ਨੂੰ ਠੇਸ ਪਹੁੰਚਾਕੇ ਗਊ ਦੀ ਹਤਿਆ ਕਰਦੇ ਸਨ। ਮਹਾਂ-ਰਾਜਾ ਰਣਜੀਤ ਸਿੰਘ ਦੇ ਖਾਲਸਾ ਰਾਜ ਵਿਚ ਇਹ ਦੋਵੇਂ ਗਲਾਂ ਨਹੀਂ ਸਨ। ਇਹ ਪੰਜਾਬੀਆਂ ਦਾ ਅਪਣਾ ਰਾਜ ਸੀ। ਇਸ ਲਈ ਨਾਮਧਾਰੀ ਖਾਲਸਾ ਰਾਜ ਦੀ ਪੁਨਰ ਸਥਾਪਨਾ ਲਈ ਜਤਨਸ਼ੀਲ ਰਿਹਾ।

ਇਥੋਂ ਚੁਕ ਲੈ ਫਰੰਗੀਆ ਛਾਉਣੀ,
ਖਾਲਸੇ ਨੇ ਰਾਜ ਕਰਨਾ।

ਦਾ ਲੋਕ ਗੀਤ ਉਹਨਾਂ ਦੇ ਇਨ੍ਹਾਂ ਜਤਨਾਂ ਦਾ ਪ੍ਰਤੀਕ ਸੀ।

ਜਿਵੇਂ ਕਿ ਪਹਿਲਾਂ ਜ਼ਿਕਰ ਕੀਤਾ ਹੀ ਜਾ ਚੁਕਾ ਹੈ- ਨਾਮਧਾਰੀ ਸਿੰਘ ਕਾਂਗਰਸ ਦੀ ਖਤਰਾ ਮੁਲ ਲੈਕੇ ਵੀ, ਮੱਦਦ ਕਰਦੇ ਰਹੇ। ਇਸ ਵਿਚ ਭਰਤੀ ਹੁੰਦੇ ਰਹੇ, ਤੇ ਇਸ ਦੇ ਸਮਾਗਮਾਂ ਵਿਚ ਸ਼ਾਮਲ ਹੁੰਦੇ ਰਹੇ। ਉਸ ਦਾ ਇਕ ਵੱਡਾ ਕਾਰਨ ਸੀ, ਜੋ ਸਾਡੀ ਸਮਝ ਵਿਚ ਆਉਂਦਾ ਹੈ। ਕਾਂਗਰਸ ਦਾ ਗੁਰੂ ਰਾਮ ਸਿੰਘ ਜੀ ਵਲੋਂ ਚਲਾਈਆਂ ਲੀਹਾਂ ਦਾ ਅਨੁਸਰਣ ਜਿਸ ਵਿਚ ਗਊ-ਰਖਿਆ ਦਾ ਮਸਲਾ ਵੀ ਕਾਫੀ ਉਘਾ ਸੀ। ਗਾਂਧੀ ਤੇ ਨਹਿਰੂ ਦੀ ਕਾਂਗਰਸ ਅੰਦੋਲਨ ਵਿਚ ਮੁਖ ਭੂਮਕਾ ਮੰਨੀ ਜਾਂਦੀ ਹੈ। ਗਾਂਧੀ ਤੇ ਨਹਿਰੂ ਦੀਆਂ ਧਾਰਮਿਕ ਭਾਵਨਾਵਾਂ ਦੇ ਵੱਖਰੇਵੇਂ ਅਸੀਂ ਪਿਛੇ ਵਿਚਾਰ ਹੀ ਚੁਕੇ ਹਾਂ। ਗਾਂਧੀ ਗਊ-ਰਖਿਆ ਦੇ ਸਖਤ ਹਾਮੀ ਸਨ। "ਮੇਰੇ ਵਾਸਤੇ ਗਊ-ਰਖਿਆ...... ਦਾ ਅਰਥ ਹੈ ਗਰੀਬਾਂ, ਬੇਚਾਰਿਆਂ, ਗੂੰਗੇ ਤੇ ਬੋਲਿਆਂ ਦੀ ਰਖਿਆ।" (੫੮) ਇਕ ਹੋਰ ਮੌਕੇ ਤੇ ਉਸ ਨੇ ਆਪਣੇ ਆਪ ਨੂੰ ਗਊ ਦਾ ਪੁਜਾਰੀ ਕਿਹਾ ਸੀ, ਕਿਉਂਕਿ ਗਊ ਨੂੰ ਉਹ ਉਨ੍ਹਾਂ ਹੀ ਪੂਜਦੇ ਸਨ। ਜਿਨ੍ਹਾਂ ਆਪਣੀ ਮਾਤਾ ਨੂੰ।(੫੯)

ਜਮਾਤੀ ਤੌਰ ਤੇ ਵੀ ਕਾਂਗਰਸ ਗਊ-ਰਖਿਆ ਦੇ ਨਾਅਰੇ ਲਾਉਂਦੀ ਰਹੀ ਸੀ। "ਸੰਨ ੧੯੨੧ ਵਿਚ ਅਸਹਿਯੋਗ ਅੰਦੋਲਨ ਨੂੰ ਸਫਲ ਕਰਨ ਹਿਤ ਮੁਸਲਮਾਨਾਂ ਅਗੇ ਖਿਲਾਫਤ ਦਾ ਪ੍ਰਸ਼ਨ ਸੀ ਹੀ। ਹਿੰਦੂਆਂ ਦੀ ਹਮਦਰਦੀ ਪ੍ਰਾਪਤ ਕਰਨ ਲਈ ਗਊ ਰਖਿਆ ਦੇ ਪ੍ਰਸ਼ਨ ਦਾ ਆਸਰਾ ਲਿਆ ਗਿਆ। ਸੰਨ ੧੯੨੧ ਦੀ ਗੋਪਾਸ਼ਟਮੀ ਦੇ ਦਿਨ ਦਿੱਲੀ ਦੇ ਪਟੌਦੀ ਹਾਊਸ ਵਿਚ, ਮਹਾਤਮਾਂ ਗਾਂਧੀ ਦੀ ਮੌਜੂ-ਦਗੀ ਵਿਚ ਇਕ ਸੰਮੇਲਨ ਹੋਇਆ। ਜਿਸ ਦੇ ਸੁਆਗਤੀ ਪ੍ਰਧਾਨ ਸਨ ਹਕੀਮ ਅਜਮਲ ਖਾਂ ਸਾਹਿਬ ਤੇ ਪ੍ਰਧਾਨ ਸਨ ਪੰਜਾਬ ਦਾ ਕੇਸਰੀ ਲਾਲਾ

ਲਾਜਪਤ ਰਾਇ ਜੀ। ਇਸ ਸੰਮੇਲਨ ਵਿਚ, ਸਰਬ ਸੰਮਤੀ ਨਾਲ ਇਹ ਪ੍ਰਸਤਾਵ ਪਾਸ ਕੀਤਾ ਗਿਆ ਕਿ ਕਿਉਂ ਕਿ ਅੰਗਰੇਜ਼ੀ ਰਾਜ ਵਿਚ ਗਊ ਹਤਿਆ ਹੁੰਦੀ ਹੈ, ਇਸ ਲਈ ਇਸ ਰਾਜ ਨਾਲ ਸਹਿਯੋਗ ਨਾ ਕੀਤਾ ਜਾਵੇ। ਕਈ ਸਾਲਾਂ ਤਕ ਕਾਂਗਰਸ ਸਮਾਗਮਾਂ ਦੇ ਨਾਲੋ ਨਾਲ ਗਊ-ਰਖਿਆ ਸੰਮੇਲਨ ਵੀ ਹੋਏ। ਕਿੰਨੇ ਹੀ ਕਾਂਗਰਸੀ ਪ੍ਰਚਾਰਕਾਂ ਨੇ ਗਊ ਹਤਿਆ ਦੇ ਪ੍ਰਸ਼ਨ ਨੂੰ ਲੈ ਕੇ ਜਨਤਾ ਵਿਚ ਅੰਗਰੇਜ਼ੀ ਰਾਜ ਪ੍ਰਤੀ ਅਸੰਤੋਸ਼ ਪੈਦਾ ਕੀਤਾ।...... ਸਵਰਾਜ-ਪਾਰਟੀ ਤੇ ਉਸ ਤੋਂ ਪਿਛਲੀਆਂ ਚੋਣਾਂ ਵਿਚ ਕਾਂਗ-ਰਸੀ ਕਾਰਕੁਨਾਂ ਨੇ ਉਤਰ ਭਾਰਤ ਤੇ ਮਹਾਂਰਾਸ਼ਟਰ ਦੇ ਕਿੰਨੇ ਹੀ ਚੋਣ ਖੇਤਰਾਂ ਵਿਚ ਕਾਂਗਰਸੀ ਉਮੀਦ-ਵਾਰਾਂ ਨੂੰ ਸਫਲ ਕਰਨ ਲਈ ਗਊ-ਰਖਿਆ ਦੇ ਪ੍ਰਸ਼ਨ ਤੇ ਮੱਤ (ਵੋਟ) ਪ੍ਰਾਪਤ ਕੀਤੇ।" (੬੦)

ਨਾਮਧਾਰੀਆਂ ਨੇ ਦੇਸ਼ ਦੇ ਸੁਤੰਤਰਤਾ ਸੰਗਰਾਮ ਵਿਚ ਜਿਹੜਾ ਹਿਸਾ ਪਾਇਆ ਸੀ ਉਸ ਦੇ ਇਵਜ਼ ਵਿਚ ਸਰਕਾਰ ਕੋਲੋਂ ਕਦੇ ਕਿਸੇ ਕਿਸਮ ਦੀ ਇਛਾ ਨਹੀਂ ਸੀ ਰਖੀ। ਉਹਨਾਂ ਨੂੰ ਆਸ ਸੀ ਕਿ ਸੁਤੰਤਰ ਹੋਣ ਪਿਛੋਂ ਗਊ-ਹਤਿਆ ਦਾ ਕਲੰਕ ਭਾਰਤ ਮਾਤਾ ਦੇ ਮੱਥੇ ਤੋਂ ਲਹਿ ਜਾਇਗਾ, ਇਸਲਈ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸਦਾ ਹੀ ਜਤਨਸ਼ੀਲ ਰਹੇ। ਆਪ ਹੋਰਨਾਂ ਗਊ-ਭਗਤਾਂ ਨਾਲ ੮ ਅਗਸਤ ੧੯੪੭ ਨੂੰ ਪ੍ਰਧਾਨ ਮੰਤਰੀ ਨਹਿਰੂ ਜੀ ਨੂੰ ਮਿਲੇ ਤੇ ਗਊ-ਹਤਿਆ ਕਾਨੂੰਨਨ ਬੰਦ ਕਰਨ ਦੀ ਮੰਗ ਕੀਤੀ। ਇਸ ਭਾਵ ਦੀ (੬੧) ਧਾਰਾ ੪੮ ਦੇ ਭਾਰਤੀ ਸੰਵਿਧਾਨ ਵਿਚ ਦਰਜ ਹੋਣ ਪਿਛੇ ਸਤਿਗੁਰੂ ਜੀ ਦਾ ਬੜਾ ਹਥ ਸੀ ਪਰ ਨਹਿਰੂ ਸਰਕਾਰ ਨੇ ਅਮਲੀ ਤੌਰ ਤੇ ਇਸ ਪਾਸੇ ਕੋਈ ਕਦਮ ਨਾ ਪੁਟਿਆ।

ਅੰਤ ਇਸ ਦਿਸ਼ਾ ਵਿਚ ਕੁਝ ਰਾਜਨੀਤਕ ਸਰਗਰਮੀ ਦੀ ਲੋੜ ਸਮਝੀ ਗਈ। ਲੋਕ ਸਭਾ ਦੇ ਕਾਂਗਰਸੀ ਮੈਂਬਰ ਸੇਠ ਗੋਵਿੰਦਦਾਸ ਪਕੇ ਕਟੜ ਗਊ ਭਗਤ ਸਨ। ਉਹਨਾਂ ਨੇ ੧੯੫੨ ਵਿਚ ਭਾਰਤੀ ਪਸ਼ੂ ਸੰਭਾਲ ਬਿਲ, ਲੋਕ ਸਭਾ ਵਿਚ ਪੇਸ਼ ਕਰ ਦਿਤਾ। ਨਹਿਰੂ ਹੋਰਾਂ ਨੇ ਇਸ ਦੀ ਸਖਤ ਵਿਰੋ-ਧਤਾ ਕੀਤੀ। ੧੯੫੫ ਵਿਚ ਇਸ ਤੇ ਬੜੀ ਗਰਮਾ ਗਰਮ ਬਹਿਸ ਹੋਈ।(੬੧) ਪੰਡਤ ਜੀ ਪਹਿਲਾਂ ਹੋਰ ਬਹਾਨਿਆਂ ਤੋਂ ਕੰਮ ਲੈਂਦੇ ਰਹੇ ਪਰ ਅੰਤ ਉਹਨਾ ਨੇ ਬਿਲ ਨੂੰ ਰੱਦ ਕਰਨ ਦੀ ਅਪੀਲ ਕੀਤੀ। ਜਿਸ ਤੇ ਸਭਾ ਵਿਚ ਸ਼ਰਮ ਸ਼ਰਮ ਦੇ ਨਾਅਰੇ ਲਾਏ ਗਏ। ਹੋਰ ਕੋਈ ਰਸਤਾ ਬਾਕੀ ਨਾਂ ਰਹਿ ਗਿਆ ਵੇਖਕੇ ਨਹਿਰੂ ਹੋਰਾਂ ਨੇ ਧਮਕੀ ਦਿਤੀ ਕਿ ਜੇ ਇਹ ਬਿਲ ਪਾਸ ਹੋਣਾ ਹੈ ਤਦ ਉਹ ਆਪਣੇ ਪਦ ਤੋਂ ਅਸਤੀਫਾ ਦੇ ਦੇਣਗੇ। ਬਹੁਤ ਸਾਰੇ ਕਾਂਗਰਸੀ ਇਸ ਧਮਕੀ ਤੋਂ ਪ੍ਰਭਾਵਤ ਹੋਕੇ ਨਹਿਰੂ ਦੇ ਪਖ ਵਿਚ ਹੋ ਗਏ ਪਰ ਠਾਕੁਰ ਦਾਸ ਭਾਰਗਵ ਤੇ ਪ੍ਰਸ਼ੋ-ਤਮ ਦਾਸ ਟੰਡਨ ਨੇ ਨਹਿਰੂ ਦੀ ਧਮਕੀ ਦੀ ਪ੍ਰਵਾਹ ਨਾ ਕਰਦਿਆਂ ਸੇਠ ਗੋਵਿੰਦ ਦਾਸ ਦੀ ਹਮਾਇਤ ਕੀਤੀ। ਫਿਰ ਵੀ ਏਹ ਬਿਲ ਪਾਸ ਕਰਨ ਦੀ ਨਾ ਨਹਿਰੂ ਸਰਕਾਰ ਦੀ ਇਛਾ ਸੀ ਤੇ ਨਾ ਹੋ ਸਕਿਆ ਤੇ ਨਾ ਹੀ ਗਊ ਹਤਿਆ ਦਾ ਕਲੰਕ ਹੁਣ ਤਕ ਦੂਰ ਹੋ ਸਕਿਆ ਹੈ।

ਜਦੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਇਸ ਗਲ ਦੀ ਤਸੱਲੀ ਹੋ ਗਈ ਕਿ ਨਹਿਰੂ ਜੀ ਡਟਕੇ ਗਊ ਹਤਿਆ ਦਾ ਪਖ ਪੂਰ ਰਹੇ ਹਨ ਤਦ, ਜਾਪਦਾ ਹੈ, ਉਹਨਾਂ ਨੇ ਆਪਣੀ ਸੋਚ ਬਦਲਣੀ ਆਰੰਭ ਦਿਤੀ ਤੇ ਨਹਿਰੂ ਜੀ ਨਾਲ ਮੇਲ ਜੋਲ ਘਟਾ ਦਿਤਾ। ਦਿਲੀ ਵਿਚ ਇਕ ਸਮਾਗਮ ਵਿਚ ਤਕਰੀਰ ਕਰਦਿਆਂ ਸਵਾਮੀ ਗੰਗੇਸ਼ਵਰਾਨੰਦ ਜੀ ਨੇ ਏਹ ਗਲ ਕਹੀ ਸੀ ਕਿ ਜਦੋਂ ਉਹਨਾਂ ਨੇ ਸਤਿਗੁਰੂ ਜੀ ਤੋਂ ਪੁਛਿਆ ਕਿ ਕੀ ਉਹ ਨਹਿਰੂ ਜੀ ਨੂੰ ਹੁਣ ਵੀ ਮਿਲਦੇ ਹਨ? ਤਾਂ ਸਤਿਗੁਰੂ ਜੀ ਨੇ ਨਾਹਵਾਚਕ ਉਤਰ ਦਿੰਦਿਆਂ ਕਿਹਾ ਸੀ "ਨਹਿਰੂ ਦੇਸ਼ ਭਗਤ ਤਾਂ ਹਨ ਪਰ ਗਊ ਬਧ ਦੇ ਪ੍ਰਸ਼ਨ ਤੇ ਉਹ ਸਾਡਾ ਸਾਥ ਨਹੀਂ ਦੇ ਸਕੇ। ਇਸ ਲਈ ਉਹਨਾਂ ਨੂੰ ਹੁਣ ਮਿਲਣਾ ਗਿਲਣਾ ਘਟ ਕਰ ਦਿਤਾ ਹੈ।(੬੩) ਆਪ ਨਹਿਰੂ ਦੀ ਇਸ ਨੀਤੀ ਤੋਂ ਕਾਫੀ ਨਾਰਾਜ਼ ਮਲੂਮ ਹੁੰਦੇ ਸਨ ਕਿਉਂ-ਕਿ ਕਈ ਵਾਰ ਅਪਣੇ ਭਾਸ਼ਣਾਂ ਵਿਚ ਆਪ ਮੁਕਾ-ਬਲਾ ਕਰਕੇ ਸਪਸ਼ਟ ਕਰਿਆ ਕਰਦੇ ਸਨ ਕਿ

ਪਹਿਲਾਂ ਦੇ ਮੁਕਾਬਲੇ ਸੁਤੰਤਰਤਾ ਪਿਛੋਂ ਖਲ੍ਹਾਂ ਦੀ ਕਿੰਨੀ ਬਰਾਮਦ ਵਧੀ ਹੈ।

ਸਿਰਫ ਏਹ ਹੀ ਨਹੀਂ। ਹੋਰ ਵੀ ਕਿੰਨੀਆਂ ਗਲ੍ਹਾਂ ਸਨ ਜਿਨਾਂ ਵਿਚ ਸਤਿਗੁਰੂ ਜੀ ਦੀ ਵਿਚਾਰ-ਧਾਰਾ ਤੇ ਨੀਤੀਆਂ ਦਾ ਨਹਿਰੂ ਜੀ ਦੀ ਨੀਤੀ ਤੇ ਵਿਚਾਰਧਾਰਾ ਨਾਲ ਵਿਰੋਧ ਸੀ ਜਿਵੇਂ ਵਿਦਿਅਕ ਨੀਤੀ,ਸੰਸਕ੍ਰਿਤੀ, ਨਸ਼ਾਬੰਦੀ, ਆਦਿ ਜਿਸ ਕਰਕੇ ਜਾਪਦਾ ਹੈ ਬਰਤਾਨਵੀ ਰਾਜ ਸਮੇਂ ਦੀ ਗੰਢੀ ਦੋਸਤੀ ਸੁਤੰਤਰਤਾ ਪ੍ਰਾਪਤੀ ਪਿਛੋਂ ਜੇ ਪ੍ਰਤੀਤਾਂ ਟੁਟੀ ਨਹੀਂ ਵੀ ਸੀ ਤਦ ਟੁਟਣ ਦੇ ਨੇੜੇ ਜ਼ਰੂਰ ਪਹੁੰਚ ਗਈ ਸੀ। ਪ੍ਰਸਪਰ ਸਬੰਧਾਂ ਦੇ ਵਿਗਾੜ ਦੀ ਸਿਖਰ ਸੀ ਮਹਾਰਾਜ ਬੀਰ ਸਿੰਘ ਜੀ ਨੂੰ ਕਤਲ ਦੇ ਮੁਕਦਮੇ ਵਿਚ ਫਸਾਕੇ ਜੇਲ੍ਹ ਵਿਚ ਰਖਿਆ ਜਾਣਾ ਤੇ ਸਤਿਗੁਰੂ ਜੀ ਵਿਰੁਧ ਮੁਕਦਮੇ ਦਰਜ ਕੀਤੇ ਜਾਣੇ (੬੪)

# ਹਵਾਲੇ ਤੇ ਟਿਪਣੀਆਂ


੧. ਐਨਸਾਈਕਲੋ ਪੀਡੀਆ ਬ੍ਰਿਟੇਨੀਕਾ, ੧੯੬੫ ਸੰਸਕਰਣ।

੨. ਜਵਾਹਰ ਲਾਲ ਨਹਿਰੂ, ਚੋਣਵੀਆਂ ਲਿਖਤਾਂ, ਜਿਲਦ ਪੰਨਾ ੧੦੯

੩. " " " ਡਿਸਕਵਰੀਆਫ ਇੰਡੀਆ, ਪੰਨਾਂ ੩੨੫.

੪. ਇਕ ਇਤਿਹਾਸ ਪ੍ਰੇਮੀ; ਭਾਰਤ ਵਰਸ਼ ਕਾ ਇਤਿਹਾਸ(ਹਿੰਦੀ) ਕਾਂਸ਼ੀ ੧੯੭੯ ਬਿ, ਪੰਨਾਂ ੨੬੪.

੫. ਰੋਜ਼ਾਨਾ ਪ੍ਰਤਾਪ,ਜਲੰਧਰ,ਦਿਲੀ,੧੧ ਸਤੰਬਰ ੧੯੫੯.

੬. ਇੰਦਰ ਸਿੰਘ ਚਕ੍ਰਵਰਤੀ ਅਟੱਲ ਪ੍ਰਤਾਪੀ, ੧੯੫੯,ਪੰਨਾ ੨੩-੨੪.

੭. ਤਰਨ ਸਿੰਘ ਵਹਿਮੀ ਜਸ ਜੀਵਨ ਹਿਸਾ ਦੂਜਾ ਪੰਨਾ ੨੨੨.

੮. ਉਹੀ

੯. ਰੋਜ਼ਾਨਾਂ ਪ੍ਰਤਾਪ ਜਲੰਧਰ ਦਿਲੀ, ੧੧ ਸਤੰਬਰ ੧੯੫੯.

੧੦. ਜਵਾਹਰ ਲਾਲ ਨਹਿਰੂ, ਆਟੋਬਾਇ ਓਗ੍ਰਾਫੀ, ਪੰਨਾ ੨੦੧.

੧੧. ਤਰਨ ਸਿੰਘ ਵਹਿਮੀ, ਜਸ ਜੀਵਨ, ਹਿਸਾ ਤੀਜਾ ਪੰਨਾ ੪੧-੪੩.

੧੨. ਉਹੀ ਪੰਨਾ-੧੭੭

੧੩. ਮਹਾਰਾਜ ਬੀਰ ਸਿੰਘ ਜੀ, ਨਾਮਧਾਰੀ ਤੇ ਕਾਂਗਰਸ, ਪੰਨਾ ੨੮.

੧੪ ਲਾਰਡ ਵੇਵਲ(ਵਾਇਸਰਾਇ) ਦਾ ੧੪ ਜੂਨ ੧੯੪੫ ਦਾ ਬਿਆਨ

੧੫. ਮਾਈਕਲ ਬਲੇਚਰ, ਨਹਿਰੂ ਲੰਡਨ ੧੯੫੯ ਪੰਨਾ ੩੦੧

੧੬. ਦਿ ਸਟੇਮੈਂਟ ਆਫ ਸੁਭਾਸ਼ ਬੋਸ, ੧੯੪੯, ਪੰਨਾ ੧੧੪

੧੭. ਮਹਾਰਾਜ ਬੀਰ ਸਿੰਘ ਜੀ, ਨਾਮਧਾਰੀ ਤੇ ਕਾਂਗਰਸ, ਪੰਨਾ ੪੪.

੧੮. ਤਰਨ ਸਿੰਘ ਵਹਿਮੀ, ਜਸ ਜੀਵਨ ਹਿਸਾ ਤੀਜਾ,ਪੰਨਾਂ ੩੪੧-੩੪੨

੧੯. ਅਲਾਕਸਾਂਦਰ ਫਿਰੋਵ, ਜਵਾਹਰ ਲਾਲ ਨਹਿਰੂ ਤੇ ਇੰਡੀਅਨ ਨੈਸ਼ਨਲ ਕਾਂਗਰਸ ਪੰਨਾਂ ੨੬.

੨੦. ਉਹੀ, ਪੰਨਾਂ ੩੯

੨੧. ਸਪਤਾਹਿਕ ਸਤਿਜੁਗ ਸ੍ਰੀ ਭੈਣੀ ਸਾਹਿਬ, ੨੩ ਅਸੂ ੧੯੯੩ ਬਿ.

੨੨. ਉਹੀ, ੧੧ ਚੇਤਰ ੧੯੯੪ ਬਿ.

੨੩. ਕਰਮ ਸਿੰਘ ਕਪੂਰ, ਸਤਿਗੁਰੂ ਪ੍ਰਤਾਪ ਸਿੰਘ ਮਹਾਨ ਸਤਿਗੁਰੂ, ਪੰਨਾ ੯੩

੨੪. ਜਵਾਹਰ ਲਾਲ ਨਹਿਰੂ, ਚੋਣਵੀਆਂ ਲਿਖਤਾਂ ਜਿਲਦ ਪਹਿਲੀ ਪੰਨਾ ੧੯੨.

੨੫. " " " ਅਫਰੀਕਾ ਏਸ਼ੀਆਈ ਕਾਨਫਰੰਸ ਬਾਡੂੰਗ, ਵਿਚ ਕੀਤੀ ਤਕਰੀਰ ਮਿਤੀ ੨੨ ਅਪਰੈਲ ੧੯੫੫,

੨੬. ਡੋਰੋਥੀ ਨਾਰਮਨ, ਨਹਿਰੂ ਦੀ ਫਸਟ ਸਿਕਸਟੀ ਯੀਅਰਜ਼ ਨਵੀਂ ਦਿਲੀ ੧੯੬੫, ਜਿਲਦ ਪਹਿਲੀ ਪੰਨਾਂ ੨੬੪.

੨੭. ਜਵਾਹਰ ਲਾਲ ਨਹਿਰੂ, ਮੌਤ ਦੇ ਵਣਜਾਰੇ ਨੈਸ਼ਨਲ ਹੈਰਾਲਡ ੨ ਅਪਰੈਲ ੧੯੮੫

੨੮. " " " ਸੰਯੁਕਤ ਰਾਸ਼ਟਰ ਮਹਾਂ ਸਭਾ ਵਿਚ ਤਕਰੀਰ, ਮਿਤੀ, ੧੦ ਨਵੰਬਰ ੧੯੬੧

੨੯. " " ਚੋਣਵੀਆਂ ਲਿਖਤਾਂ ਜਿਲਦ ਛੇਵੀਂ ਪੰਨਾ ੪੫੬-੬੧

੩੦. " " ਡਿਸਕਵਰੀ ਆਫ ਇੰਡੀਆ, ਪੰਨਾ ੧੨-੧੭

੩੧. ਏ. ਬੀ. ਸ਼ਾਹ, ਜਵਾਹਰ ਲਾਲ ਨਹਿਰੂ ਏ ਕਰਿਟੀਕਲ ਕਰਿਬਿਊਟ,ਪੰਨਾ ੧੧੮

੩੨. ਨੌਰਮਨ ਡੋਰੋਥੀ, ਨਹਿਰੂ ਫਸਟ ਸਿਕਸਟੀ ਯੀਅਰਜ਼, ਪੰਨਾਂ ੧੫੧,

੩੩. ਕੇ. ਐਨ. ਕਾਟਜੂ, ਕ੍ਰਮਯੋਗੀ, ਨਹਿਰੂ ਯੂਅਰ ਨੇਬਰ, ਪੰਨਾ ੧੮.

੩੪. ਪਿਆਰੇ ਲਾਲ, ਮਹਾਤਮਾ ਗਾਂਧੀ ਅਰਲੀ ਫੇਜ਼, ਜਿਲਦ ਪਹਿਲੀ।

੩੫. ਜਵਾਹਰ ਲਾਲ ਨਹਿਰੂ, ਆਟੋ ਬਾਇਓ ਗ੍ਰਾਫੀ, ਪੰਨਾ ੭੨

੩੬. ਉਹੀ ਪੰਨਾਂ ੩੭੭

੩੭. ਡਾਕਟਰ ਨੀਰਜ਼, ਨਹਿਰੂ ਐਂਡ ਡੈਮੋਕਰੇਸੀ ਇਨ ਇੰਡੀਆ ਪੰਨਾ ੧੩.

੩੮. ਜਵਾਹਰ ਲਾਲ ਨਹਿਰੂ, ਆਟੋਬਾਇਓਗ੍ਰਾਫੀ, ਪੰਨਾ ੭੨,

੩੯. ਉਹੀ, ਪੰਨਾ ੭੩,

੪੦. ਜਵਾਹਰ ਲਾਲ ਨਹਿਰੂ, ਗਲਿੰਪਸਜ਼ ਆਫ ਵਰਲਡ ਹਿਸਟਰੀ ਪੰਨਾਂ ੧੧੩,

੪੧. " " " ਡਿਸਕਵਰੀ ਆਫ ਇੰਡੀਆ, ਪੰਨਾਂ ੬੫-੬੬.

੪੨. " " " ਆਟੋਬਾਇਓਗ੍ਰਾਫੀ, ਪੰਨਾ ੭੩.

੪੩. " " " ਡਿਸਕਵਰੀ ਆਫਇੰਡੀਆ, ਪੰਨਾ-੬੬.

੪੪. ਸਟੇਟਸਮੈਨ, ੧੨ ਨਵੰਬਰ ੧੯੬੧.'

੪੫. ਨਹਿਰੂ-ਏਟੰਨ ਮੈਂਬਸ ਇਨ ਇੰਡੀਆ, ਪੰਨਾ ੧੩.

੪੬. ਡਾ. ਨੀਰਜ, ਨਹਿਰੂ ਐਂਡ ਡੈਮੋਕਰੇਸੀ ਇਨ ਇੰਡੀਆ ਪੰਨਾ,੭੫.

੪੭. ਉਹੀ, ਪੰਨਾ–੯੦੯੩.
੪੮. ਮਹਾਤਮਾ ਗਾਂਧੀ ਮਾਈ ਐਕਸਪੇਰੀਮੈਂਟਸ ਵਿਦ ਦੀ ਟਰੁਥ, ਕਾਂਡ ੧੫
੪੯. ਜਵਾਹਰ ਲਾਲ ਨਹਿਰੂ, ਚੋਣਵੀਆਂ ਲਿਖਤਾਂ, ਜਿਲਦ ਪਹਿਲੀ ਪੰਨਾ ੨੦੨,
੫੦. ਬਲਿਟਜ਼ ਵੀਕਲੀ, ਬੰਬਈ ਮਿਤੀ ੧੮ ਨਵੰਬਰ ੧੯੮੯.
੫੧. ਜਵਾਹਰ ਲਾਲ ਨਹਿਰੂ, ਚੋਣਵੀਆਂ ਲਿਖਤਾਂ, ਜਿਲਦ ਪਹਿਲੀ ਪੰਨਾ ੨੦੨.
੫੨. ਜਮਲਾ ਕਸਾਂਦਰ ਚਿਰੇਰੇਵ, ਜਵਾਹਰ ਲਾਲ ਨਹਿਰੂ, ਤੇ ਇੰਡੀਅਨ ਨੈਸ਼ਨਲ ਕਾਂਗਰਸ ਪੰਨਾਂ ੩੨.
੫੩. ਕੇ. ਐਨ. ਕਾਟਜੂ, ਕਰਮਯੋਗੀ, ਪੰਨਾ ੧੮.
੫੪. ਜਵਾਹਰ ਲਾਲ ਨਹਿਰੂ, ਡਿਸਕਵਰੀ ਆਫ ਇੰਡੀਆ, ਪੰਨਾ ੩੦੭,
੫੫. " " " ਇੰਡੀਆ ਟੁਡੇ ਐਂਡ ਟੁਮਾਰੋ, ਪੰਨਾ ੧੫.
੫੬. ਮਹਾਤਮਾ ਗਾਂਧੀ, ਮਾਈ ਐਕਸਪੇਰੀਮੈਂਟਸ ਵਿਦ ਦੀ ਟਰੁਥ ਪੰਨਾ ੩੩੬.
੫੭. ਉਹੀ, ਪੰਨਾ ੩੩੭.
੫੮. ਜਵਾਹਰ ਲਾਲ ਨਹਿਰੂ, ਏ ਬੰਚ ਆਫ ਓਲਡ ਲੈਟਰਜ਼ ਪੰਨਾ ੪੨
੫੯. ਮਹਾਤਮਾ ਗਾਂਧੀ, ਹਰੀਜਨ, ੨੭ ਅਪਰੈਲ ੧੯੪੦.
੬੦. ਲਾਲਾ ਹਰਦੇਵ ਸਹਾਇ, ਸਨ ਸਤਾਵਨ ਕੀ ਗੋ ਕ੍ਰਾਂਤੀ, ਗੋਧਨ, ਦਿਲੀ, ਦੀਪਾਵਲੀ ਵਿਸ਼ੇਸ਼ਾਂਕ, ੧੯੬੮, ਪੰਨਾ ੫੧-੫੨.
੬੧. ਗੋਧਨ, ਦੀਪਾਵਲੀ ਵਿਸ਼ੇਸ਼ ੩੩, ੧੯੬੮, ਪੰਨਾ ੪੨
੬੨. ਲੋਕ ਸਭਾ ਡਿਬੇਟਸ, ੧੯੫੫,
੬੩. ਰੋਜ਼ਾਨਾ ਨਵਾਂ ਹਿੰਦੁਸਤਾਨ ਦਿਲੀ ੯ ਮਾਰਚ ੧੯੬੬.
੬੪. ਮਹਾਰਾਜ ਬੀਰ ਸਿੰਘ ਜੀ, ਨਾਮਧਾਰੀ ਤੇ ਕਾਂਗਰਸ ।

ਸਥਾਨ ਦੀ ਘਾਟ ਕਾਰਨ ਇਹ ਤੇ ਅਜਿਹੇ ਹੋਰ ਨੁਕਤਿਆਂ ਤੇ ਵਿਚਾਰ ਛਡ ਦਿਤੀ ਗਈ ਹੈ ।(ਲੇਖਕ)




## ਜਨਮ ਸ਼ਤਾਬਦੀ

# ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ

### ੯ ਮਾਰਚ, ਸੰਨ ੧੮੯੦ —੧੯੯੦ (ਸੰਮਤ ੧੯੪੬—੨੦੪੬)

ਸੰਤ ਦਲੀਪ ਸਿੰਘ ਨਾਮਧਾਰੀ
ਪ੍ਰਧਾਨ ਸ: ਹਿੰਦ. ਨਾਮਧਾਰੀ ਵਿਦਿਅਕ ਜਥਾ

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਅਵਤਾਰ ਅੱਜ ਤੋਂ ੯੯ ਵੇਂ ਸਾਲ ਪਹਿਲਾਂ ਚੇਤਰ ਵਦੀ ਤੀਜ ਸੰਮਤ ੧੯੪੬ ਮੁਤਾਬਿਕ ਸੰਨ ੧੮੯੦ ਈ: ਨੂੰ ਐਤਵਾਰ ਵਾਲੇ ਦਿਨ ਸੂਰਜ ਢਲੇ ਥੋੜੀ ਥੋੜੀ ਬੂੰਦਾ ਬਾਂਦੀ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਤੇ ਮਾਤਾ ਜੀਵਨ ਕੌਰ ਦੇ ਗ੍ਰਿਹ ਵਿਖੇ ਹੋਇਆ । ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਇਨ੍ਹਾਂ ਬਚਨਾਂ ਕਰਕੇ "ਪ੍ਰਤਾਪ ਸਿੰਘ ਵੱਡੇ ਪ੍ਰਤਾਪ ਵਾਲਾ ਹੋਵੇਗਾ" ਨਾਮ ਰਖਿਆ ਗਿਆ। ਸ੍ਰੀ ਹਰੀ ਸਿੰਘ ਜੀ ਪ੍ਰਕਾਸ਼ ਹੋਣ ਦਾ ਸੁਣਕੇ ਬਚਨ ਕੀਤਾ, "ਪ੍ਰਤਾਪ ਸਿੰਘ ਵੱਡੇ ਪ੍ਰਤਾਪ ਵਾਲਾ ਆਇਆ ਹੈ, ਘਰ ਦਾ ਮਾਲਕ ਆਇਆ ਹੈ, ਮੇਰੇ ਤੋਂ ਬਲੀ ਆਇਆ ਹੈ, ਇਹ ਵਡੇ ਕੰਮ ਕਰਨਗੇ ਅਤੇ ਇਸ ਦੀ ਛਤਰ-ਛਾਇਆ ਹੇਠ ਸੰਗਤ ਸੁਖ ਮਾਣੇਗੀ।

ਬਲੀ ਇੰਨਾਂ ਕਿ ਪਿਛਲੇ ਪੰਜਾਹ ਸਾਲਾਂ ਤੋਂ ਚਲੀ ਆ ਰਹੀ ਪੁਲੀਸ ਦੀ ਚੌਂਕੀ ਜੋ ਕਿ ਡਿਓਢੀ ਵਿਚ ਬੈਠੀ ਸੀ ਅਤੇ ਸਿੱਖਾਂ ਨੂੰ ਦਰਸ਼ਨ ਕਰਨ ਤੋਂ ਰੋਕਦੀ ਰਹਿੰਦੀ ਸੀ ਅੱਜ ਪਰੇ ਦੂਰ ਜਾ ਤੰਬੂ ਲਾ ਕੇ ਬੈਠਾ ਹੈ। ਵੱਡੇ ਵੱਡੇ ਆਕੜਖਾਨਾਂ, ਹੰਕਾ-ਰੀਆਂ ਤੇ ਝੋਲੀ-ਚੁੱਕਾਂ ਨੂੰ ਇਸ ਦੇ ਅੱਗੇ ਸਿਰ ਹੀ ਝੁਕਾਉਣਾ ਪਿਆ।

ਅਜੇ ੧੯ ਸਾਲ ਦੇ ਹੀ ਸਨ ਕਿ ਗੁਰਿਆਈ ਦਾ ਤਿਲਕ ਲਵਾ ਸੰਗਤਾਂ ਨੂੰ ਸੁਖ ਦੇਣ ਲਈ ਆਪਣੀ ਛਤਰ-ਛਾਇਆ ਹੇਠ ਲੈ ਆਂਦਾ। ਘੋੜਿਆਂ ਤੇ ਦੌਰੇ ਕਰਨੇ ਸ਼ੁਰੂ ਕਰ ਦਿਤੇ। ਪਿੰਡਾਂ, ਸ਼ਹਿਰਾਂ, ਦੇਸ਼ਾਂ, ਬਿਦੇਸ਼ਾਂ ਵਿਚ ਦੌਰਿਆਂ ਦੀ ਝੜੀ ਲਾ ਦਿਤੀ। ੨੨ ਵਾਰ ਥਾਈਲੈਂਡ, ੪ ਵਾਰ ਅਫ-ਰੀਕਾ ਤੇ ੧ ਵਾਰ ਸਿੰਘਾਪੁਰ ਦੀ ਧਰਤੀ ਤੇ ਵਸਦੇ ਸਿੱਖਾਂ ਨੂੰ ਦਰਸ਼ਨ ਦੇ ਕੇ ਨਿਵਾਜਿਆ। ਸੰਗਤਾਂ ਕੋਲ ਜਾ ਜਾ ਉਨ੍ਹਾਂ ਦੇ ਦੁਖੜੇ ਸੁਣ ਸੁਖਾਂ ਦੇ ਭੰਡਾਰ ਖੋਲ੍ਹ ਦਿਤੇ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਗਰੀਬਾਂ, ਵਿਰੋਂ ਨੰਗੇ, ਭੁਖੇ ਸਿਖਾਂ ਨੂੰ ਸੇਠ ਬਣਾ ਦਿਤਾ, ਅਤੇ ਬਚਨ ਕਰਨਾਂ ਕਿ "ਨਾਮਧਾਰੀਓ। ਮੈਂ ਤੁਹਾਡੀ ਜਨਮ-ਜਨਮਾਂਤਰਾਂ ਦੀ ਭੁੱਖ-ਕੰਗਾਲੀ ਦੂਰ ਕਰਨ ਲਈ ਆਇਆ ਹਾਂ।" ਦੇਸ਼ ਵੰਡਾਰੇ ਤੋਂ ਪਹਿਲਾਂ ਪੱਛਮੀ ਪੰਜਾਬ ਦੇ ਪਿੰਡਾਂ, ਸ਼ਹਿਰਾਂ ਵਿਚ ਆਪ ਜਾ ਜਾ ਕੇ ਹੁਕਮ ਕਰਨਾ ਕਿ "ਸਮਾਂ ਬੜਾ ਭਿਆਨਕ ਆ ਰਿਹਾ ਹੈ। ਇਸ ਲਈ ਰਾਵੀ ਪਾਰ ਹੋ ਜਾਵੋ। ਮਾਲ-ਅਸਬਾਬ, ਬੱਚੇ, ਬਜੁਰਗ ਓਧਰ ਲੈ ਜਾਵੋ। ਸੁਖ ਮਾਣੋਗੇ।" ਤਾਂ ਜਿਨ੍ਹਾਂ ਜਿਨ੍ਹਾਂ ਹੁਕਮ ਮੰਨ ਲਿਆ ਸੌਖੇ ਹੋ ਗਏ ਅਤੇ ਬਾਅਦ ਵਿਚ ਆਉਣ ਵਾਲੇ ਕਿੰਨਾਂ ਜਾਨੀ ਤੇ ਮਾਲੀ ਨੁਕ-ਸਾਨ ਕਰਾ ਕੇ ਆਏ।

ਵੱਡੇ ਪ੍ਰਤਾਪ ਵਾਲੇ ਸਤਿਗੁਰੂ ਜੀ ਨੇ ਏਧਰ ਆਏ ਸਿੱਖਾਂ ਲਈ ਪਹਿਲਾਂ ਤੋਂ ਹੀ ਸਰਸੇ ਦੇ ਇਲਾਕੇ ਵਿਚ ੧੯੩੯੦ ਪੱਕੇ ਵਿਘੇ ਜ਼ਮੀਨ ਖਰੀਦ ਕੇ ਇਨ੍ਹਾਂ ਸਿੰਘਾਂ ਵਿਚ ਆਪ ਵੰਡੀ। ਗ਼ਰੀਬ ਤੇ ਬੇ-ਜ਼ਮੀਨੇ ਸਿੰਘਾਂ ਨੂੰ ਚੰਗੀ ਜੋਗ ਜ਼ਮੀਨਾਂ ਦੇ

ਮਾਲਕ ਬਣਾ ਦਿਤਾ। ਆਪ ਕੋਲੋਂ ਖਰਚ ਕਰਕੇ ਇਨ੍ਹਾਂ ਗਰੀਬ ਸਿੱਖਾਂ ਲਈ ਖੂਹ ਲਵਾਏ ਤੇ ਫਸਲ ਬੀਜਨ ਲਈ ਬੀਜ ਕੋਲੋਂ ਦਿੰਦੇ ਰਹੇ। ਸ੍ਰੀ ਜੀਵਨ ਨਗਰ ਇਨ੍ਹਾਂ ਸਾਰੇ ਪਿੰਡਾਂ ਦਾ ਕੇਂਦਰ ਬਣਾ ਦਿਤਾ। ਆਸੇ-ਪਾਸੇ ੨੦–੨੫ ਪਿੰਡਾਂ ਵਿਚ ਨਾਮਧਾਰੀ ਸਿੱਖਾਂ ਦਾ ਵਸੇਬਾ ਹੋ ਗਿਆ। "ਸਾ ਧਰਤਿ ਭਈ ਹਰਿਆਵਲੀ ਜਿਥੈ ਮੇਰਾ ਸਤਿਗੁਰੂ ਬੈਠਾ ਆਇ।" ਦੇ ਗੁਰਵਾਕ ਅਨੁਸਾਰ ਅੱਜ ਉਸ ਧਰਤੀ ਤੇ ਜਿਹੜੇ ਕਦੀ ਕਾਮੇਂ ਸੀ, ਉਹ ਰਾਜੇ ਬਣੀ ਬੈਠੇ ਹਨ। ਜਿਹੜੇ ਕਦੀ ਬਲਦਾਂ ਦੀ ਜੋੜੀ ਨਹੀਂ ਸੀ ਖਰੀਦ ਸਕਦੇ, ਅੱਜ ਟਰੈਕਟਰਾਂ–ਜੀਪਾਂ ਘੁਮਾਈ ਫਿਰਦੇ ਹਨ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਤਾਂ ਹੋਰ ਵੀ ਕ੍ਰਿਪਾ ਕਰਕੇ ਇਸ ਇਲਾਕੇ ਦੇ ਸਿਖਾਂ ਨੂੰ ਹੋਰ ਸੁਖੀ ਬਣਾ ਦਿਤਾ ਹੈ। ਪੱਕੀਆਂ ਸੜਕਾਂ, ਘਰ ਘਰ ਬਿਜਲੀ ਟੈਲੀਫੋਨ ਦੀਆਂ ਘੰਟੀਆਂ ਤਾਂ ਘਰ-ਘਰ ਵਜਣ ਲੱਗ ਪਈਆਂ ਹਨ । ਰੇਤਲੇ ਤੇ ਬੰਜਰ ਟਿੱਬਿਆਂ ਨੂੰ ਵਾਹ-ਸੰਵਾਰਕੇ ਸੇਉ ਮਿੱਠੇ ਬੇਰਾਂ ਤੇ ਕਿੰਨੂੰ ਸੰਤਰਿਆਂ ਦੇ ਬਾਗਾਂ ਦੇ ਬਾਗ ਲਵਾ ਦੋ-ਦੋ ਹਜ਼ਾਰ ਵਿਚ ਵਿਕਣ ਵਾਲਾ ਏਕੜ ਅਜ ੫੦-੫੦ ਹਜ਼ਾਰ ਦਾ ਕਰ ਦਿਤਾ ਹੈ। ਅੰਗੂਰਾਂ ਦੇ ਬਾਗਾਂ ਦਾ ਤਾਂ ਹੜ੍ਹ ਹੀ ਆਗਿਆ ਹੈ।, ਕਣਕ .ਚਾਵਲ ਟਮਾਟਰ ਆਲੂ ਇਥੋਂ ਦੀ ਮੁੱਖ ਫਸਲ ਹੈ।

ਦੁਨੀਆਂ ਦੇ ਭਲੇ ਲਈ, ਲੋਕਾਂ ਵਿਚ ਸੁੱਖ-ਸ਼ਾਂਤੀ ਪੈਦਾ ਕਰਨ ਲਈ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸ੍ਰੀ ਭੈਣੀ ਸਾਹਿਬ ਤੇ ਸ੍ਰੀ ਜੀਵਨ ਨਗਰ ਵਿਚ ਨਾਮ-ਸਿਮਰਨ ਦੀਆਂ ਅਖੰਡ ਵਰਨੀਆਂ ਸ਼ੁਰੂ ਕੀਤੀਆਂ ਜੋ ਅੱਜ ਤੱਕ ਨਿਰੰਤਰ ਚਲ ਰਹੀਆਂ ਹਨ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਹੋਰ ਵਧੇਰੇ ਕ੍ਰਿਪਾ ਕੀਤੀ ਹੈ ਜੋ ਅਜ ਇਹਨਾਂ ਅਖੰਡ ਵਰਨੀਆਂ ਦੀ ਗਿਣਤੀ ਵਧਾਕੇ ਰਾਈਆਂ ਮਸਤਾਨ ਗੜ੍ਹ ਬੰਗਲੌਰ, ਯੂ. ਪੀ. ਫਾਰਮ ਕਰਨਪੁਰ ਸ੍ਰੀ ਜੀਂਗਾ ਨਗਰ, ਹਜ਼ਾਰੀ ਬਾਗ,ਦਮਦਮਾ, ਥਾਈਲੈਂਡ ਆਦਿ ਥਾਂਵਾਂ ਤੇ ਸ਼ੁਰੂ ਕਰ ਦਿਤੀਆਂ ਹੋਈਆਂ ਹਨ।

ਸੰਗੀਤ ਤੇ ਰਾਗਾਂ ਅਨੁਸਾਰ ਗੁਰਬਾਣੀ ਕੀਰਤਨ ਦੀ ਗੁਰੂ ਨਾਨਕ ਦੀ ਚਲਾਈ ਪ੍ਰਥਾ ਨੂੰ ਜਿਉਂ ਦਾ ਤਿਉਂ ਕਾਇਮ ਰੱਖਿਆ। ਦਿਲਰੁਬਾ ਨਾਲ ਕੀਰਤਨ ਕਰਨਾ–ਸੰਗੀਤ ਦੇ ਇਕ ਤਾਲਾ, ਸੈਤਾਰ ਇੰਦਰਤਾਰ, ਚੁਤਾਲਾ ਥੱਬ ਚੰਚਲ ਤੇ ਤਿੰਨ ਤਾਰ ਵਿਚ ਰਾਗਾਂ ਧਮਾਰ ਤੇ ਧਰੁਪਦ ਵਿਚ ਖਾਸ ਰੁੱਚੀ ਨਾਲ ਸ਼ਬਦ ਪੜ੍ਹਨ ਵਿਚ ਮੁਹਾਰਤ ਹਾਸਲ ਸੀ। ਸ੍ਰੀ ਭੈਣੀ ਸਾਹਿਬ ਵਿਖੇ ਸੰਗੀਤ ਵਿਦਿਆਲਾ ਖੋਲ੍ਹਕੇ ਸੰਗੀਤਾਚਾਰਯਾ ਭਾਈ ਹਰਨਾਮ ਸਿੰਘ ਨਸੀਰ ਜੀ ਭਾਈ ਤਾਬਾ, ਭਾਈ ਕਾਲੂਕੇ ਰਬਾਬੀ, ਜੈਮਲ,ਭਾਈ ਸੁੰਦਰ ਸਿੰਘ ਜੋੜੀਵਾਲਾ ਤੇ ਉਦੇ ਖਾਂ ਵਰਗਿਆਂ ਕੋਲੋਂ ਬੱਚਿਆਂ ਨੂੰ ਸੰਗੀਤ ਦੀ ਵਿਦਿਆ ਦਿਵਾ– ਉਣੀ। ਸੰਗੀਤ ਸੰਮੇਲਨ ਕਰਾਕੇ ਮੁਕਾਬਲੇ ਕਰਵਾ- ਉਣੇ ਅਤੇ ਫਿਰ ਨਕਦ ਇਨਾਮ ਤੇ ਸਿਰੋਪੇ ਦੇ ਸੰਗੀਤਕਾਰਾਂ ਤੇ ਰਾਗੀਆਂ ਦੇ ਹੌਂਸਲੇ ਬੁਲੰਦ ਕਰਨੇ ਏਹੀ ਕਾਰਨ ਹੈ ਕਿ ਵੱਡੇ ਵੱਡੇ ਕਲਾਕਾਰ ਪੰਡਿਤ ਓਂਕਾਰ ਨਾਥ, ਬੜੇ ਗੁਲਾਮ ਅਲੀ ਖਾਂ,ਪੰਨਾ ਲਾਲ ਪੰਡਿਤ ਮਹਾਂਦੇਉ, ਕ੍ਰਿਸ਼ਨਾ ਰਾਓ ਤੇ ਜੋਸ਼ੀ ਪੂਨੇ ਵਾਲੇ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਨਾ ਅਪਣਾ ਧੰਨਵਾਦ ਸਮਝਦੇ। ਇਸੇ ਪ੍ਰਥਾ ਨੂੰ ਅੱਜ ਸ੍ਰੀ ਸਤਿ– ਗੁਰੂ ਜਗਜੀਤ ਸਿੰਘ ਜੀ ਚਾਰ–ਚੰਨ ਲਾ ਰਹੇ ਹਨ ਦਿਲੀ ਜਲੰਧਰ ਮੰਡੀ ਬੰਬਈ ਬਨਾਰਸ, ਗਵਾਲੀਅਰ ਆਦਿ ਥਾਵਾਂ ਤੇ ਬੱਚਿਆਂ ਨੂੰ ਸੰਗੀਤ ਸਿਖਲਾਈ ਕਰਵਾ ਰਹੇ ਹਨ। ਸ੍ਰੀ ਭੈਣੀ ਸਾਹਿਬ ਤਾਂ ਸੰਗੀਤ ਦਾ ਗੜ੍ਹ ਹੀ ਬਣਾ ਦਿਤਾ ਹੈ। ਕੱਲ੍ਹ ਦੇ ਬੱਚੇ ਅੱਜ ਦੇ ਉਸਤਾਦ ਬਣਕੇ ਬੱਚਿਆਂ ਨੂੰ ਸੰਗੀਤ ਦੀ ਵਿਦਿਆ ਦੇਣ ਲੱਗ ਪਏ ਹਨ ਗੁਰਬਾਣੀ ਕੀਰ- ਤਨ ਤਾਂ ਛੋਟੇ ਬੱਚਿਆਂ ਤੀਕ ਲਿਜਾਕੇ ਅੱਜ ਅਸੀਂ ਇਸ ਚਮਤਕਾਰ ਨੂੰ ਅੱਖੀਂ ਵੇਖ ਸਕਦੇ ਹਾਂ ਕਿ ਕਦੀ ਰਾਜਿਆਂ ਮਹਾਰਾਜਿਆਂ ਦੇ ਮਹੱਲਾ ਦਾ ਸ਼ਿੰਗਾਰ ਏਹ ਸੰਗੀਤ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਗਰੀਬ ਕਿਰਤੀ ਕਿਸਾਨਾਂ ਦੇ ਬੱਚਿਆਂ ਦੇ ਪੋਟਿਆਂ ਤੇ ਲਿਆ ਵਸਾਇਆ ਹੈ।

ਦੇਸ਼ ਆਜ਼ਾਦੀ ਤੋਂ ਪਹਿਲਾਂ ਸਤਿਗੁਰੂ ਰਾਮ

ਸਿੰਘ ਜੀ ਦੇ ਇਸ ਹੁਕਮ ਦੀ ਕਿ ਅੰਗਰੇਜ਼ਾਂ ਨਾਲ ਪੂਰਨ ਬਾਈਕਾਟ ਰੱਖਣਾ ਹੈ ਇਸ ਤੇ ਕਟੜ੍ਹਾਈ ਨਾਲ ਨਾਮਧਾਰੀ ਸਿਖਾਂ ਨੇ ਪਹਿਰਾ ਦਿਤਾ ਅਤੇ ਉਸਦੇ ਬਣਾਏ ਸਕੂਲਾਂ ਕਾਲਜਾਂ, ਰੇਲਾਂ, ਡਾਕਖਾਨਿਆਂ, ਕਚਹਿਰੀਆਂ, ਬਦੇਸ਼ੀ ਬਣੇ ਕਪੜੇ ਤੇ ਹੋਰ ਵਸਤੂਆਂ ਦਾ ਪੂਰਨ ਤਿਆਗ ਕਰਕੇ ਰੱਖਿਆ। ਏਹੀ ਕਾਰਨ ਹੈ ਕਿ ਨਾਮਧਾਰੀ ਬਹੁਤ ਘੱਟ ਪੜ੍ਹੇ ਲਿਖੇ ਰਹਿ ਗਏ, ਜਿਸ ਕਰਕੇ ਨਾਮਧਾਰੀ ਇਤਿਹਾਸ ਲਿਖਣ ਤੋਂ ਵਾਂਝਾ ਰਹਿ ਗਿਆ, ਉਹ ਪਦਵੀਆਂ ਤੇ ਨਾਮਧਾਰੀ ਲਗਣੋ ਰਹਿ ਗਏ, ਸਿਆਸਤ ਵਿਚ ਬਹੁਤ ਅਗੇ ਨਾ ਆ ਸਕੇ। ਏਹੀ ਵਜ੍ਹਾ ਹੈ ਕਿ ਦੇਸ਼ ਆਜ਼ਾਦੀ ਤੋਂ ਬਾਅਦ ਵੀ ਨਾਮਧਾਰੀ ਜਿਨਾਂ ਨੇ ਦੇਸ਼ ਆਜ਼ਾਦੀ ਵਿਚ ਵੱਡਾ ਹਿੱਸਾ ਪਾਇਆ ਹੈ ਕਿਸੇ ਵੀ ਸਰਕਾਰੀ ਮਹਿਕਮੇ ਵਿਚ ਉਚ ਅਹੁਦੇ ਉਤੇ ਨਹੀਂ ਆ ਸਕੇ। ਭਾਰਤ ਸਰਕਾਰ ਤੇ ਛਾ ਗਏ ਉਚ ਅਧਿਕਾਰੀਆਂ ਨੇ ਕਦੇ ਵੀ ਇਸ ਪਾਸੇ ਧਿਆਨ ਨਹੀਂ ਦਿਤਾ। ਪਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਜਿਥੇ ਸ੍ਰੀ ਜੀਵਨ ਨਗਰ ਵਿਚ ਸ੍ਰੀ ਗੁਰੂ ਹਰੀ ਸਿੰਘ ਮਹਾਂਵਿਦਿਆਲਾ ਖੋਲ੍ਹਿਆ ਉਥੇ ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ ਨੇ ਨਾਲ ਹੀ ਇਕ ਕਾਲਜ ਵੀ ਖੋਲ੍ਹ ਦਿਤਾ ਹੈ। ਇਸ ਤੋਂ ਬਿਨਾਂ ਦਿਲੀ ਅਤੇ ਸ੍ਰੀ ਭੈਣੀ ਸਾਹਿਬ ਵਿਖੇ ਅੰਗਰੇਜ਼ੀ ਮਾਧਿਅਮ ਵਿਚ ਬਚਿਆਂ ਨੂੰ ਪ੍ਰਵੀਨ ਬਣਾਉਣ ਲਈ ਉਚ ਪਧਰ ਦੇ ਸਕੂਲ ਖੋਲ੍ਹ ਕੇ ਨਾਮਧਾਰੀ ਪੰਥ ਨੂੰ ਇਕ ਨਵੀਂ ਸੇਧ ਦਿਤੀ ਹੈ।

ਨਾਮਧਾਰੀ ਨੌਜਵਾਨਾਂ ਨੂੰ ਉਚ ਤੇ ਸੁਚੇ ਆਚਰਨ ਦੇ ਮਾਲਕ ਬਣੇ ਵੇਖਣ ਦੀ ਇਛਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਸੀ ਜਿਸਨੂੰ ਬਾਅਦ ਵਿਚ ਨਾਮਧਾਰੀ ਵਿਦਿਅਕ ਜਥੇ ਦੇ ਨਾਂ ਹੇਠ ਨਾਮਧਾਰੀ ਨੌਜਵਾਨਾਂ ਨੂੰ ਏਕ ਪਲੇਟ ਫਾਰਮ ਤੇ ਇਕਠਿਆਂ ਕਰ ਵਿਖਾਇਆ ਹੈ: ਵਰਤਮਾਨ ਸਤਿਗੁਰੂ ਜੀ ਨੇ ਅਤੇ ਫੇਰ ਇਸਤ੍ਰੀ ਵਿਦਿਅਕ ਜਥਾ ਬਣਾਕੇ ਨਾਰੀ ਜਾਤ ਨੂੰ ਵੀ ਅਗੇ ਵਧਣ ਦਾ ਮੌਕਾ ਪ੍ਰਦਾਨ ਕੀਤਾ ਹੈ। ਪੰਜਾਬੀ ਭਾਸ਼ਾ ਨੂੰ ਉਚਾ ਉਠਣ ਵੇਖਣ ਦੀ ਇੰਨੀ ਪ੍ਰਬਲ ਇੱਛਾ ਸੀ ਕਿ ਸ੍ਰੀ ਭੈਣੀ ਸਾਹਬ ਵਿਖੇ ੧੭-੧੯ ਅਕਤੂਬਰ ਸੰਨ ੧੯੪੨ ਈ: ਵਿਚ ਇਕ ਪੰਜਾਬੀ ਕਾਨਫਰੰਸ ਬੁਲਾਈ ਜਿਸ ਵਿਚ ਸ੍ਰ. ਬਲਦੇਵ ਸਿੰਘ(ਸਾਬਕਾ ਰਖਸ਼ਾ ਮੰਤਰੀ) ਪ੍ਰਧਾਨ ਭਾਈ ਸਾਹਿਬ ਭਾਈ ਅਰਜਨ ਸਿੰਘ ਬਾਗੜੀਆ, ਬਾਵਾ ਗੁਰਮੁਖ ਸਿੰਘ ਜੀ, ਐਸ. ਪੀ. ਸਿੰਘਾ ਵਾਈਸ ਚਾਂਸਲਰ ਪੰਜਾਬ ਯੂਨੀਵਰਸਿਟੀ, ਸ੍ਰ. ਕਪੂਰ ਸਿੰਘ ਆਈ. ਸੀ. ਐਸ, ਸ੍ਰੀ ਰਣਬੀਰ ਪ੍ਰਿੰ: ਗੰਗਾ ਸਿੰਘ, ਸ੍ਰ. ਜੋਧ ਸਿੰਘ, ਪ੍ਰੋ. ਤੇਜਾ ਸਿੰਘ ਆਦਿਕਾਂ ਨੇ ਹਿੱਸਾ ਲਿਆ। ਸਪਤਾਹਿਕ ਸਤਿਜੁਗ ਅੱਜ ਦੇਸ਼ਾਂ ਵਿਦੇਸ਼ਾਂ ਵਿਚ ਏਸੇ ਗਲ ਦਾ ਪ੍ਰਚਾਰ ਦਾ ਸਾਧਨ ਬਣਿਆ ਹੋਇਆ ਹੈ। ਏਸਤੋਂ ਇਲਾਵਾ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਥਾਈਲੈਂਡ ਵਿਖੇ ਪਿਛੇ ਜੇਹੇ ਤੀਸਰੀ ਵਰਲਡ ਪੰਜਾਬੀ ਕਾਨਫ੍ਰੰਸ ਕਰਕੇ ਸੈਂਕੜੇ ਪੰਜਾਬੀ ਲਿਖਾਰੀਆਂ ਕਵੀਆਂ ਇਤਿਹਾਸਕਾਰਾਂ ਨੂੰ ਬੁਲਾਕੇ ਕੋਲੋਂ ਖਰਚਾ ਕਰਕੇ ਸਨਮਾਨਿਤ ਕੀਤਾ। ਅਜ ਨਾਮਧਾਰੀ ਪੰਥ ਦੇ ਸਤਿਜੁਗ ਤੋਂ ਇਲਾਵਾ ਵਰਿਆਮ, ਨਿਰੀਖਿਅਕ ਪੰਜਾਬੀ ਚ ਮੈਗਜ਼ੀਨ ਛਪ ਰਹੇ ਹਨ। ਹਿੰਦੀ ਚ ਯੁਗ ਮਰਯਾਦਾ ਵੀ ਨਿਕਲ ਰਿਹਾ ਹੈ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਮਾਤਾ ਭੁਪਿੰਦਰ ਕੌਰ ਜੀ ਦੇ ਗ੍ਰਹਿ ਸ੍ਰੀ ਭੈਣੀ ਸਾਹਿਬ ਵਿਖੇ ੮ ਮਘਰ(ਕਤਕ ਸੁਦੀ ਤ੍ਰੋਦਸ਼ੀ) ਸੰ: ੧੯੭੭ ਈ: ਨੂੰ ਐਤਵਾਰ ਵਾਲੇ ਦਿਨ ਅੰਮ੍ਰਿਤ ਵੇਲੇ ਸਵੇਰੇ ੪ ਵਜੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਪ੍ਰਕਾਸ਼ ਹੋਇਆ। ਅਤੇ ੨ਕਤਕ ੧੯੮੦ ਈ: ਵਿਚ ਮਹਾਰਾਜ ਬੀਰ ਸਿੰਘ ਜੀ ਨੇ ਜਨਮ ਲਿਆ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਲੋਕ ਭਲਾਈ ਹਿੱਤ ਛੇ ਲੱਖ ਦੇ ਉਪਰ ਸਾਧਾਰਨ ਪਾਠ ਸ੍ਰੀ ਆਦਿ ਗ੍ਰੰਥ ਸਾਹਿਬ ਦੇ ਦਸ ਹਜ਼ਾਰ ਦੇ ਉਪਰ ਅਖੰਡ ਪਾਠ ਸ੍ਰੀ ਦਸਮ ਗ੍ਰੰਥ ਦੇ ਤੇ ਦੋ ਵਾਰ ਸਵਾ ਸਵਾ ਲੱਖ ਚੰਡੀ ਦੀ ਵਾਰ ਦੇ ਪਾਠਾਂ ਤੇ ਹਵਨ ਯੱਗ ਕਰਵਾਏ।

੧੩ ਅਕਤੂਬਰ ਸੰਨ ੧੯੩੪ ਈ: ਨੂੰ ਸ੍ਰੀ

ਭੈਣੀ ਸਾਹਿਬ ਗੁਰੂ ਨਾਨਕ ਸਰਬ ਸੰਪਰ ਦਾਇ ਕਾਨਫਰੰਸ ਬੁਲਾਕੇ ਸਾਰੀਆਂ ਸਿਖ ਸੰਸਥਾਵਾਂ ਨੂੰ ਇਕ ਪਲੇਟ ਫਾਰਮ ਤੇ ਇਕਠਿਆਂ ਕਰਨ ਦਾ ਉਪਰਾਲਾ ਕੀਤਾ। ਜਿਸ ਵਿਚ-ਦੋਵੇਂ ਅਕਾਲੀਦਲ ਚੀਫ ਖਾਲਸਾ ਦੀਵਾਨ ਬੁਢਾ ਦਲ, ਅੱਡਣ ਸ਼ਾਹੀ ਰਾਧਾ ਸੁਆਮੀ ਆਦਿ ਸਭਨਾ ਨੇ ਭਾਗ ਲਿਆ ਤੇ ਏਹ ਮਤਾ ਪਾਸ ਕੀਤਾ:-

"ਗੁਰੂ ਨਾਨਕ ਨੂੰ ਮੰਨਣ ਵਾਲੀਆਂ ਸਭ ਸੰਪ੍ਰਦਾਵਾਂ ਆਪਣੇ ਅਸੂਲਾਂ ਦਾ ਪ੍ਰੇਮ ਪਿਆਰ ਤੇ ਵਿਦਵਤਾ ਸਹਿਤ ਮੰਡਨ ਰੂਪ ਵਿਚ ਪ੍ਰਚਾਰ ਕਰਨ ਅਤੇ ਏਕ ਦੂਜੇ ਦੇ ਸਿਧਾਂਤਾ ਤੇ ਵਿਚਾਰਾਂ ਨੂੰ ਖੰਡਨ ਕਰਨ ਦੀ ਪਰਿਪਾਟੀ ਬੰਦ ਕਰ ਦਿਤੀ ਜਾਵੇ।"

ਦੇਸ਼ ਆਜ਼ਾਦੀ ਤੋਂ ਪਹਿਲਾਂ ਸੰਨ ੧੯੪੩ 'ਚ ਹਿੰਦੂ ਸਿਖ ਮਿਲਾਪ ਕਾਨਫਰੰਸ ਸ੍ਰੀ ਭੈਣੀ ਸਾਹਿਬ ਚ ਬੁਲਾਕੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਇਕ ਹੋਰ ਮੀਲ ਪੱਥਰ ਗਡਿਆ।

ਗਊ ਰਖਿਆ ਹਿਤ ਕੀਤੇ ਉਪਰਾਲਿਆਂ ਦਾ ਜ਼ਿਕਰ ਏਥੇ ਕਰਨਾ ਬਹੁਤ ਜਰੂਰੀ ਹੈ ਕਿਉਂ ਜੁ ਦੇਸ਼ 'ਚ ਨਵੇਂ ਖੁਲਣ ਵਾਲੇ ਬੁਚੜਖਾਨਿਆਂ ਨੂੰ ਬੰਦ ਕਰਾਉਣ ਲਈ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਕਿੰਨਾਂ ਜ਼ੋਰ ਲਗਾਉਣਾ ਪਿਆ। ਸ੍ਰੀ ਭੈਣੀ ਸਾਹਿਬ ਸ੍ਰੀ ਜੀਵਨ ਨਗਰ ਵਿਖੇ ਗਊ ਸ਼ਾਲਾ ਖੋਲ੍ਹਕੇ ਗਊ ਦੀ ਸੇਵਾ ਕਰਨੀ ਵੀ ਦਸੀ ਤੇ ਬੁਚੜਖਾਨਿਆਂ ਚੋਂ ਦੁਧਾਰੂ ਗਊਆਂ ਮੁਲ ਲਿਆਕੇ ੧੫ ਤੋਂ ੨੦ ਕਿਲੋ ਦੁਧ ਪ੍ਰਾਪਤ ਕਰਕੇ ਵੀ ਸਰਕਾਰ ਦੇ ਧਿਆਨ ਵਿਚ ਲਿਆਂਦਾ ਕਿ ਦੁਧਾਰੂ ਗਊਆਂ ਦਾ ਕਤਲੇ ਆਮ ਕਿਵੇਂ ਕੀਤਾ ਜਾ ਰਿਹਾ ਹੈ। ਏਸਨੂੰ ਜੇਕਰ ਨਾ ਰੋਕਿਆ ਗਿਆ ਤਾਂ ਆਉਣ ਵਾਲੇ ਸਮੇਂ ਵਿਚ ਦੁਧ ਘਿਓ ਦੀ ਕਿਲਤ ਖਤਮ ਨਹੀਂ ਹੋ ਸਕੇਗੀ।

ਏਹ ਪੂਰਾ ਸਾਲ ਆਉਣ ਵਾਲੇ ਹੋਲੇ ਮਹੱਲੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜਨਮ ਸ਼ਤਾਬਦੀ ਵਰ੍ਹਾਂ ਮਨਾਇਆ ਜਾ ਰਿਹਾ ਹੈ ਜਿਸਦੇ ਲਈ ਸਾਨੂੰ ਸਭ ਨੂੰ ਇਕੱਠਿਆਂ ਹੋ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਛਤਰ ਛਾਇਆ ਹੇਠ ਤੇ ਉਹਨਾਂ ਦੇ ਹੁਕਮ ਅਨੁਸਾਰ ਬਣਾਏ ਗਏ ਕਾਰਿਆ ਕਰਮ ਵਿਚ ਪੂਰਨ ਹਿੱਸਾ ਮਾਇਕ ਤੌਰ ਤੇ ਅਤੇ ਸੇਵਾ ਰੂਪ ਵਿਚ ਪਾਉਣਾ ਹੈ।

## ਗਜ਼ਲ

ਸਾਰੀ ਰਾਤ ਤੜਫਕੇ ਲੰਘ ਜਾਂਦੀ ਗਮ ਦਿਲਬਰ ਦਾ ਰਜ ਰੋਂਦੇ ਰਹਿ।
ਤੇਰੀ ਤਕ ਤਸਵੀਰ ਸਾਹਮਣੇ ਕਈ ਕਲ ਪਰਸੋਂ ਤੇ ਅਜ ਰੋਂਦੇ ਰਹਿ।
ਤੂੰ ਬੇਸ਼ਕ ਕਿਤਨੀ ਦੂਰ ਗਿਆਂ ਨਾ ਚੰਨਾ ਦਿਲ ਤੋਂ ਦੂਰ ਗਿਓਂ,
ਦਿਲੋਂ ਯਾਦ ਭੁਲਾਕੇ ਉਠਦੇ ਸਦ ਅਸੀਂ ਅਖੀਆਂ ਨੂੰ ਕਜ ਰੋਂਦੇ ਰਹਿ।
ਮੈਂ ਸਮਝੀ ਪਿਆਰ ਹੀ ਜਿੰਦਗੀ ਏ ਤਾਂ ਪਿਆਰ ਮਾਹੀ ਨਾਲ ਪਾ ਬੈਠੀ,
ਲੇ ਪਿਆਰ ਜੋ ਪੀੜਾਂ ਦੇ ਚਲਿਓਂ ਉਨਾਂ ਪੀੜਾਂ ਦੇ ਪਜ ਰੋਂਦੇ ਰਹਿ।
ਨਾ ਦੁਖ ਕਿਸੇ ਨੂੰ ਦਸ ਸਕਾਂ ਨਾ ਚੈਨ ਦਿਲੇ ਨੂੰ ਆਉਂਦਾ ਏ,
ਪਰ ਲਗੀਆਂ ਦੀ ਲਜ ਪਾਲਨ ਲਈ ਲੇ ਅਖੀਆਂ ਦੀ ਲਜ ਰੋਂਦੇ ਰਹਿ।
ਤੇਰੇ ਬਿਨਾਂ ਦੇਸ ਜਮਾਨੇ ਵਿਚ ਨਹੀਂ ਕੋਈ ਹਮਦਰਦ ਪ੍ਰੀਤਾਂ ਦਾ,
ਗੈਰਾਂ ਦੀ ਵਸਦੀ ਏ ਦੁਨੀਆਂ ਇਕ ਨੁਕਰੇ ਹੀ ਬਹਿ ਰੋਂਦੇ ਰਹਿ।
ਲਖ ਸੁਖਨਾਂ ਸੁਖ ਕੇ ਲੋਕਾਂ ਨਾਲ ਅਸੀਂ ਮਕੇ ਦੇ ਵਿਚ ਜਾ ਪਹੁੰਚੇ,
ਲੋਕਾਂ ਨੇ ਸਿਜਦਾ ਜਾ ਕੀਤਾ ਅਸੀਂ ਕਰਕੇ ਹਜ ਵੀ ਰੋਂਦੇ ਰਹਿ।
ਕੀ ਯਾਰੀ ਏ ਪ੍ਰਦੇਸੀ ਦੀ ਨਾ ਜਿਉਂਦੇ ਹਾਂ ਨਾ ਮਰਦੇ ਹਾਂ,
ਸਾਨੂੰ ਹਸਿਆਂ ਉਮਰਾਂ ਹੋਈਆਂ ਨੇ ਭਰ ਹੰਝੂਆਂ ਦੇ ਛਜ ਰੋਂਦੇ ਰਹਿ।

ਛੋਟੂ ਸਿੰਘ ਅਮਲੋਹ



[illegible] ਦੇ ਕਿਲੇ ਵਿਚ(ਜਿਥੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਰੱਖਿਆ ਸੀ) ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ, [illegible] ਤਾਰਾ ਸਿੰਘ ਬਲ ਤੇ ਫੌਜੀ ਅਧਿਕਾਰੀਆਂ ਨਾਲ ਦਰਸ਼ਨ ਦਿੰਦੇ ਹੋਏ।

# ਸਮਾਜ ਵਾਦੀ ਸਤਿਗੁਰੂ

ਪ੍ਰੋ. ਤਾਰਾ ਸਿੰਘ 'ਅਣਜਾਨ'

ਸਤਿਗੁਰੂ ਤ੍ਰਿਲੋਕੀ ਦਾ ਮਾਲਕ ਹੁੰਦਾ ਹੈ। ਚੁਰਾਸੀ ਲੱਖ ਜੂਨ ਦੀ ਪ੍ਰਿਤਪਾਲਨਾ, ਨਿਰਗੁਣ ਦਾ ਸਰਗੁਣ ਸਰੂਪ ਹੋਣ ਕਰਕੇ ਉਹ ਹੀ ਕਰਦਾ ਹੈ। ਮਨੁਖੀ ਸਮਾਜ ਬਾਕੀ ਜੂਨਾਂ ਨਾਲੋਂ ਕੁਝ ਵੱਖਰਾ ਹੈ। ਇਸ ਦੀਆਂ ਸਮਸਿਆਵਾਂ ਕੁਦਰਤੀ ਦੇ ਨਾਲ ਨਾਲ ਸਮਾਜਕ ਵੀ ਹਨ। ਆਰਥਕ ਤੇ ਰਾਜਨੀਤਕ ਵੀ। ਇਹਨਾਂ ਸਮਸਿਆ ਦੇ ਖਿੱਦੋ ਨੂੰ ਵੇਲਦਿਆਂ ਵੇਲਦਿਆਂ, ਮਨੁਖ ਆਪਣੀ ਜੀਵਨ ਯਾਤਰਾ ਸਮਾਪਤ ਕਰ ਜਾਂਦਾ ਹੈ।

ਜਿਹੜਾ ਮਨੁਖ ਸਤਿਗੁਰੂ ਦੀ ਸ਼ਰਨ ਆ ਜਾਂਦਾ ਹੈ। ਉਸਦੀ ਕ੍ਰਿਪਾ ਦਾ ਪਾਤਰ ਬਣ ਜਾਂਦਾ ਹੈ। ਉਸਦੇ ਸਾਰੇ ਰੋਗ ਸੋਗ ਮਿਟ ਜਾਂਦੇ ਹਨ "ਰੋਗ ਸੋਗ ਸਭ ਮਿਟ ਗਏ, ਨਿਤ ਨਵਾ ਨਿਰੋਆ।"

ਉਂਜ ਵੀ ਸਤਿਗੁਰ ਤਾਂ ਸਭਨਾਂ ਦਾ ਹੀ ਭਲਾ ਚਾਹੁੰਦਾ ਹੈ। ਉਸ ਦਾ ਕਿਸੇ ਨਾਲ ਵੈਰ-ਵਿਰੋਧ ਈਰਖਾ ਦਵੈਤ,ਕੀਨਾ ਸਾੜਾ ਨਹੀਂ ਹੁੰਦਾ ਕਿਉਂਕਿ ਉਸ ਲਈ ਕੋਈ ਪਰਾਇਆ ਨਹੀਂ। ਹਾਂ ਮਾੜਿਆਂ ਗਰੀਬਾਂ ਨਿਮਾਣਿਆਂ ਨਿਤਾਣਿਆਂ ਉਤੇ ਉਸਦੀ ਖਾਸ ਕ੍ਰਿਪਾ ਦ੍ਰਿਸਟੀ ਹੁੰਦੀ ਹੈ। ਉਹਨਾਂ ਨੂੰ ਹੌਸਲਾ ਦੇਣਾ ਉਹਨਾਂ ਦੀ ਬਾਂਹ ਫੜਨੀ ਤੇ ਉਹਨਾਂ ਚੜ੍ਹਦੀ ਕਲਾ ਵਲ ਲੈ ਜਾਣਾ, ਸਤਿਗੁਰੂ ਦੇ ਹੀ ਨਿਮੇ-ਕਰਮ ਦਾ ਹਿੱਸਾ ਹੁੰਦਾ ਹੈ।

ਸਮਾਜਵਾਦੀ ਦ੍ਰਿਸ਼ਟੀਕੋਣ ਤਾਂ ਸਾਡੇ ਪਹਿਲੇ ਸਤਿਗੁਰੂ ਨਾਨਕ ਦੇਵ ਜੀ ਨੇ ਹੀ ਪੇਸ਼ ਕਰ ਦਿਤਾ ਸੀ ਜਦ ਉਹਨਾਂ ਆਪਣੇ ਸਿਖਾਂ ਨੂੰ ਉਪਦੇਸ਼ ਦਿਤਾ ਸੀ ਕਿ ਵੰਡ ਛਕੋ ਤੇ ਕਿਰਤ ਕਰੋ। ਉਹਨਾਂ ਨੇ ਇਕ ਪਾਸੇ ਜਿਥੇ ਤੇਰਾਂ, ਤੇਰਾਂ ਦੀ ਧਾਰਨਾ ਨਾਲ ਮੋਦੀ ਖਾਨੇ ਦਾ ਅਨਾਜ ਵੀ ਵਰਤਾ ਦਿਤਾ ਅਤੇ ਸਰਮਾਏ ਦਾਰ ਤੇ ਹੈਂਕੜਬਾਜ਼ ਦੇ ਛਤੀ ਪ੍ਰਕਾਰ ਦੇ ਭੋਜਨ ਨੂੰ ਕਿਰਤੀ ਦੇ ਸਾਧਾਰਨ ਦਾਲ ਪ੍ਰਸਾਦੇ ਨਾਲੋਂ ਤੁਛ ਜਾਤਾ ਉਥੇ ਦੂਜੇ ਪਾਸੇ ਸਾਧੂ ਫਕੀਰਾਂ ਨੂੰ ਮੰਗਕੇ ਖਾਣ ਦੀ ਥਾਂ,

"ਘਾਲਿ ਖਾਇ ਕਿਛੁ ਹਥਹੁ ਦੇਇ।
ਨਾਨਕ ਰਾਹੁ ਪਛਾਣਹਿ ਸੇਇ।"

ਦਾ ਉਪਦੇਸ਼ ਦਿਤਾ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਵੀ ਲੋੜਵੰਦਾਂ ਦੀ ਮਦਦ ਕਰਨ ਦਾ ਉਪਦੇਸ਼ ਹੀ ਆਪਣੇ ਸਿਖਾਂ ਨੂੰ ਦਿਤਾ ਤੇ ਉਹ ਮਦਦ ਵੀ ਆਪਣਾ ਪਰਾਇਆ ਪਛਾਣੇ ਬਿਨਾਂ ਸਭ ਦੀ ਕਰਨ ਦਾ;

"ਭਾਈ ਧਨ ਪੁੰਨ ਦਾਨ ਤੇ ਨਹੀਂ ਘਟਦਾ, ਕੋਈ ਵੀ ਗਰੀਬ ਹੋਵੇ, ਕਿਸੇ ਕੌਮ ਦਾ ਹੋਵੇ ਕਿਸੇ ਮਜ਼ਬ ਦਾ ਹੋਵੇ ਕਪੜੇ ਵਾਲੇ ਨੂੰ ਕਪੜਾ, ਅੰਨ ਵਾਲੇ ਨੂੰ ਅੰਨ ਸਤਿਗੁਰਾਂ ਦਾ ਹੁਕਮ ਹੈ ਦੇਣਾ, ਤੁਹਾਡਾ ਇਹ ਫਰਜ਼ ਹੈ।"

ਸਤਿਗੁਰੂ ਸਚੇ ਪਾਤਸ਼ਾਹ ਗਰੀਬਾਂ ਨੂੰ ਨਿਵਾਜਣ ਕਰਕੇ ਹੀ ਗਰੀਬ ਨਿਵਾਜ ਅਖਵਾਉਂਦੇ ਹਨ

ਉਹ ਆਰਥਕ ਪਖੋਂ ਕਮਜ਼ੋਰ ਲੋਕਾਂ ਨੂੰ ਉਤਾਂਹ ਚੁਕਣਾ ਅਤੇ ਸਮਰਥ ਲੋਕਾਂ ਨੂੰ ਉਹਨਾਂ ਦੀ ਮਦਦ ਲਈ ਪ੍ਰੇਰਨਾ ਜ਼ਰੂਰੀ ਸਮਝਦੇ ਹਨ । ਸਤਿਗੁਰੂ ਪ੍ਰਤਾਪ ਸਿੰਘ ਜੀ ਵਾਰ-ਵਾਰ ਨਸੀਹਤ ਦੇਕੇ ਮਨੁਖਾਂ ਦੇ ਜ਼ਿਹਨ ਵਿਚ ਬਿਠਾਉਂਦੇ ਹਨ ਕਿ-

"ਜਿਨ੍ਹਾਂ ਕੋਈ ਤੁਹਾਡੇ ਨਾਲ ਤਲਕ ਨਹੀਂ ਜਿਨ੍ਹੇ ਕੋਈ ਨਹੀਂ ਜਾਣਦਾ, ਕੋਈ ਨਹੀਂ ਪੁਛਦਾ, ਉਸਦੀ ਸੇਵਾ ਕਰੋ, ਨਾ ਮਜ਼ਬ ਵੇਖੋ ਨਾ ਧਰਮ ਦੇਖੋ।"

ਵੰਡ ਛਕਣ ਅਤੇ ਕਿਰਤ ਕਰਨ ਜਿੰਨਾਂ ਹੀ ਜ਼ਰੂਰੀ ਨਾਮ ਜਪਣਾ ਹੈ। ਮਨ ਦੀ ਸ਼ੁਧੀ ਆਤਮਾ ਦੀ ਉਚਤਾ ਬਿਰਤੀ, ਦੀ ਇਕਾਗਰਤਾ, ਚਿੰਤਨ ਲਈ ਇਕਸਾਰਤਾ ਤੇ ਸਮ ਦ੍ਰਿਸ਼ਟੀ ਇਸ ਬਿਨਾ ਹੋ ਹੀ ਨਹੀਂ ਸਕਦੀ। ਇਹ ਖਜ਼ਾਨਾ ਹੈ ਵੀ ਅਤੁਟ ਤੇ ਜਿੰਨਾ ਜ਼ਿਆਦਾ ਨਾਮ ਜਪਾਂਗੇ ਓਨਾਂ ਹੀ ਮਨ ਨਿਰਮਲ ਹੋਵੇਗਾ, ਆਪਾ ਧਰਕਾ ਮਿਟ ਜਾਵੇਗਾ ਨਾਲ ਹੀ ਇਹ ਖਜ਼ਾਨਾ ਖਾਣ ਖਰਚਣ ਨਾਲ ਵਧਦਾ ਹੈ ਜਿਵੇਂ ਕਿ ਗੁਰੂ ਅਰਜਨ ਦੇਵ ਜੀ ਕਹਿੰਦੇ ਹਨ-

"ਖਾਵਹਿ ਖਰਚਹਿ ਰਲਿ ਮਿਲਿ ਭਾਈ।
ਤੋਟਿ ਨ ਆਵੈ ਵਧਦੋ ਜਾਈ।"

ਰੋਟੀ ਮਨੁਖ ਦੀ ਪਹਿਲੀ ਲੋੜ ਹੈ, ਕਪੜਾ ਅਤੇ ਮਕਾਨ ਬਾਅਦ ਦੀਆਂ ਲੋੜਾਂ ਹਨ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮਾਜਵਾਦੀ ਦ੍ਰਿਸ਼ਟੀ-ਕੋਣ ਵਿਚ ਕੇਵਲ ਹੋਰਾਂ ਸਰਮਾਏਦਾਰਾਂ ਨੂੰ ਗਰੀਬ ਤੇ ਲੋੜਵੰਦ ਲੋਕਾਂ ਦੀ ਮਦਦ ਕਰਨ ਲਈ ਪ੍ਰੇਰਨਾ ਹੀ ਨਹੀਂ। ਸਗੋਂ ਆਪ ਵੀ ਉਨਾਂ ਲੋਹ ਲੰਗਰ ਲਾਈ ਰਖਿਆ। ਇਕ ਲੋਹ ਤਾਂ ਸਤਿਗੁਰੂ ਰਾਮ ਸਿੰਘ ਜੀ ਨੇ ਸ੍ਰੀ ਭੈਣੀ ਸਾਹਿਬ ਆਪਣੇ ਹਥੀਂ ਲਾਈ ਸੀ ਜਿਥੋਂ ਹਰ ਲੋੜਵੰਦ ਨੂੰ ਅਠੇ ਪਹਿਰ ਲੰਗਰ ਪ੍ਰਸਾਦਾ ਮਿਲਦਾ ਹੈ। ਇਕ ਲੋਹ ਸਤਿਗੁਰੂ ਪ੍ਰਤਾਪ ਸਿੰਘ ਨੇ ੧੯੪੭ ਵਿਚ ਸ੍ਰੀ ਜੀਵਨ ਨਗਰ ਚਾਲੂ ਕੀਤੀ ਜਿਥੋਂ ਕੋਈ ਭੁਖਾ ਨਹੀਂ ਜਾਂਦਾ। ਏਥੋਂ ਤਕ ਕਿ ਜੇ ਕਿਤੇ ਕਸਾਈ ਦੇ ਹਥ ਵਿਚ ਛੁਰੀ ਭਿਜੀ ਹੋਈ ਰਤ ਦੀ ਹੋਵੇ ਉਸਨੂੰ ਵੀ ਪ੍ਰਸਾਦੇ ਤੋਂ ਨਿਰਾਸ ਨਹੀਂ ਮੋੜਿਆ ਜਾਂਦਾ।

ਨਾਮਧਾਰੀਆਂ ਉਤੇ ਵੀ ਮੁਸੀਬਤ ਦਾ ਪਹਾੜ ਦੂਜੇ ਭਾਰਤੀਆਂ ਵਾਂਗ ਹੀ, ੧੯੪੭ ਵਿਚ ਦੇਸ਼ ਦੀ ਵੰਡ ਸਮੇਂ– ਅਜ਼ਾਦੀ ਸਮੇਂ– ਹੀ ਟੁਟਾ। ਉਹ ਆਪਣੇ ਘਰ ਬਾਹਰ ਛਡਕੇ, ਪिछਲੀ ਮਿਹਨਤ ਦੀ ਕਮਾਈ ਲੁਟਾ ਕੇ, ਔਖੇ-ਸੌਖੇ ਆਪਣੇ ਬਾਲ ਬਚੇ ਜੀਅ-ਜੰਤ, ਇਜ਼ਤ ਆਬਰੂ, ਸੰਭਾਲ ਕੇ ਬਚਾਕੇ, ਤਿੰਨਾਂ ਕਪੜਿਆਂ ਵਿਚ ਹੀ ਪਾਕਿਸਤਾਨ ਦੀ ਹਦੋਂ ਪਾਰ ਆਏ। ਉਂਜ ਤਾਂ ਸਮੇਂ ਦੀ ਨਬਜ਼ ਨੂੰ ਪਛਾਣਦੇ ਹੋਏ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਪਹਿਲਾਂ ਹੀ ਸੰਗਤਾਂ ਨੂੰ ਹੁਕਮ ਸੁਣਾ ਦਿਤਾ ਸੀ ਕਿ ਭਾਣਾ ਵਰਤਣ ਵਾਲਾ ਹੈ, ਅੰਗਰੇਜ਼ ਕੋਈ ਕਾਰਾ ਕਰਕੇ ਹੀ ਭਾਰਤ ਛਡਕੇ ਜਾ ਰਿਹਾ ਹੈ, ਸੋ ਉਹ ਹਦੋਂ ਪਾਰ ਚਲੇ ਜਾਣ, ਮਹਾਰਾਜ ਬੀਰ ਸਿੰਘ ਜੀ ਦੇ ਸ਼ਬਦਾਂ ਵਿਚ "ਸ੍ਰੀ ਸਤਿਗੁਰੂ ਜੀ ਸਮਰਥ ਸਨ ਅਤੇ ਓਨਾਂ ਨੂੰ ਭਵਿਖ ਵਿਚ ਹੋਣ ਵਾਲੇ ਉਸ ਭਯੰਕਰ ਵਿਨਾਸ਼ ਦਾ ਪਤਾ ਸੀ। ਸੰਮਤ ੨੦੦੩ ਦੇ ਹੋਲੇ ਤੇ ਸੇਖੂਪੁਰ ਬੇਦਾਦ ਸ੍ਰੀ ਸਤਿਗੁਰੂ ਜੀ ਨੇ ਦੀਵਾਨ ਵਿਚ ਸਾਰੀ ਸਾਧ ਸੰਗਤ ਨੂੰ ਸੁਣਾ ਕੇ ਹੁਕਮ ਦਿਤਾ ਕਿ ਤੁਸੀ ਆਪਣੇ ਬਾਲ ਬਚੇ ਅਤੇ ਜ਼ਰੂਰੀ ਸਮਾਨ, ਘਟੋ ਘਟ ਰਾਵੀ ਤੋਂ ਪਾਰ ਜ਼ਰੂਰ ਲੈ ਜਾਓ। ਏਧਰ ਤੁਸੀ ਸੁਰਖਯਤ ਨਹੀਂ ਰਹਿ ਸਕੋਗੇ।"

ਇਸ ਪਾਰ ਆਏ ਸ਼ਰਧਾਲੂਆਂ ਨੂੰ ਪਹਿਲਾਂ ਸਤਿਗੁਰਾਂ ਨੇ ਸ੍ਰੀ ਭੈਣੀ ਸਾਹਿਬ ਆਸਰਾ ਦਿਤਾ ਤੇ ਫਿਰ ਨਾਮ ਬਾਣੀ ਦੇ ਰਸੀਏ ਹੰਸਾਂ ਦਾ ਜਨ ਸਮੂਹ ਛੇਤੀ ਹੀ ਸ੍ਰੀ ਜੀਵਨ ਨਗਰ ਰੂਪੀ ਮਾਨ ਸਰੋਵਰ ਤੇ ਇਕਠਾ ਹੋਣਾ ਸ਼ੁਰੂ ਹੋ ਗਿਆ। ਉਹ ਲੰਗਰ ਪ੍ਰਸਾਦਾ ਗੁਰੂ ਘਰੋਂ ਹੀ ਛਕਦਾ ਤੇ ਹੋਰ ਲੋੜਾਂ ਵੀ ਪੂਰੀਆਂ ਕਰਦਾ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਪਹਿਲਾਂ ਹੀ ਇਸ ਇਲਾਕੇ ਵਿਚ ਨਾਮਧਾਰੀ ਸਿੰਘਾਂ ਵਾਸਤੇ ਚਾਰ ਪਿੰਡਾਂ ਦੀ ੧੨੪੩੦ ਏਕੜ ਜ਼ਮੀਨ ਦਾ

ਸੌਦਾ ਚੁਰੂ (ਰਾਜਸਥਾਨ)ਦੇ ਸੇਠ ਚੰਪਾ ਲਾਲ ਧਨ-ਪਤ ਸਿੰਘ ਨਾਲ ਕਰ ਲਿਆ ਸੀ ਜਿਸਦੀ ਰਜਿਸਟਰੀ ਵੀ ੨੪ ਜਨਵਰੀ ੧੯੪੭ ਤੇ ੧੮ ਫਰਵਰੀ ੧੯੪੭ ਨੂੰ ਕਰਵਾ ਲਈ ਸੀ। ਹੋਰ ਪੱਛਮੀ ਪੰਜਾਬ ਤੋਂ ਆਏ ਨਾਮਧਾਰੀ ਜ਼ਿਮੀਦਾਰਾਂ ਨੇ ਵੀ ਆਪਣੀ ਜਮੀਨ ਏਸੇ ਇਲਾਕੇ ਵਿਚ ਅਲਾਟ ਕਰਵਾਉਣ ਲਈ ਦਰਖਾਸਤਾਂ ਦਿਤੀਆਂ। ਉਨਾਂ ਦੀ ਮਦਦ ਲਈ ਗੁਰੂ ਘਰ ਦੇ ਕਰਿੰਦੇ ਤੇ ਕਈ ਵਾਰ ਸ੍ਰੀ ਸਤਿਗੁਰੂ ਜੀ ਆਪ ਵੀ ਸੰਬੰਧਤ ਅਧਿਕਾਰੀਆਂ ਨੂੰ ਮਿਲਦੇ ਰਹੇ।

ਜਮੀਨ ਦੀ ਵੰਡ ਵੇਲੇ ਸਤਿਗੁਰਾਂ ਨੇ ਵਡੇ ਮਾਲਕਾਂ ਨੂੰ ਪਿੰਡ ਤੋਂ ਦੂਰ ਅਤੇ ਛੋਟੇ ਮਾਲਕਾਂ ਨੂੰ ਨੇੜੇ ਉਸਤੋਂ ਛੋਟਿਆਂ ਨੂੰ ਹੋਰ ਨੇੜੇ ਖੂਹਾਂ ਦੀ ਸਿੰਚਾਈ ਵਾਲੀ ਜਮੀਨ ਦਿਤੀ ਤਾਂਕਿ ਉਹ ਵੀ ਦਸਾਂ ਨਹੁੰਆਂ ਦੀ ਕਿਰਤ ਕਰਕੇ ਉਚੇ ਉਠ ਸਕਣ।

ਮੁਲ ਖਰੀਦੀ ਜਮੀਨ ਵਿਚੋਂ ਸਤਿਗੁਰਾਂ ਨੇ ਗ਼ੁਰੀਬ ਸਿਖਾਂ ਨੂੰ ਮਲਵੀਂ ਜਮੀਨ ਦਿਤੀ। ਇਹ ਸਿਖ ਅੰਗ੍ਰੇਜ਼ ਰਾਜ ਸਮੇਂ ਜਗੀਰਦਾਰਾਂ ਦੇ ਮੁਜ਼ਾਰੇ ਸਨ। ਆਪਣੇ ੫੦੦ ਏਕੜ ਜਮੀਨ ਵਿਦਿਆਲੇ ਦੇ ਨਾਮ ਕਰਵਾਈ। ਹੋਰ ਗਰੀਬ ਸਿਖਾਂ ਨੂੰ ਜਮੀਨ ਦੇਣ ਬਾਰੇ ਮਹਾਰਾਜ ਬੀਰ ਸਿੰਘ ਜੀ ਲਿਖਦੇ ਹਨ ਕਿ "ਇਸਤੋਂ ਬਿਨਾਂ ੫੦੦ ਏਕੜ ਜਮੀਨ ਓਨਾਂ ਗਰੀਬ ਸਿਖਾਂ ਨੂੰ ਜੋ ਸਿਰਫ ਵਾਹੀ ਦਾ ਵਿਹਾਰ ਕਰਕੇ ਗੁਜ਼ਾਰਾ ਕਰਦੇ ਸਨ ਪਰ ਬੇ-ਮਾਲਕ ਸਨ ਜਿੰਨਾਂ ਵਿਚ ਥਲੇ ਤੋਂ ਉਪਰ ਤਕ ਹਰ ਜ਼ਾਤੀ ਦੇ ਸਿਖ ਸਨ ਇਨਾਂ ਨੂੰ ਇਹ ਜਮੀਨ ਮੁਫਤ ਵੰਡਕੇ ਦਿਤੀ।

ਇਸਤੋਂ ਬਿਨਾਂ ਨਾਮਧਾਰੀ ਸਿਖਾਂ ਦੇ ਮੁੜ ਵਸੇਬੇ ਲਈ ਪਸ਼ੂ, ਬੀਜ ਰਾਸ਼ਨ ਪਾਣੀ ਆਦਿ ਤੇ ਗੁਰੂ ਘਰ ਵਲੋਂ ਜੋ ਖਰਚ ਹੋਇਆ ਉਸਦਾ ਵੇਰਵਾ ਮਾਸਟਰ ਨਿਹਾਲ ਸਿੰਘ ਜੀ ਅਨੁਸਾਰ ਇਸ ਪ੍ਰਕਾਰ ਹੈ—

| | ਰੁਪਏ |
|---|---|
| ੧. ਪਸ਼ੂ | ੪੫੫੦ |
| ੨. ਬੀਜ | ੧੮੦੯੯ |
| ੩. ਪਟਰੋਲ ਡੀਜ਼ਲ | ੫੦੦੦੦ |
| ੪. ਬਿਮਾਰ ਇਸਤਰੀਆਂ ਲਈ ਘਿਉ | ੭੫੦ |
| ੫. ਦੁਆਈਆਂ | ੧੨੦੦ |
| ੬. ਰਾਸ਼ਨ | ੧੨੨੨੫੦ |
| ੭. ਬਿਸਤਰੇ | ੮੫੪੪ |
| ੮. ਫੁਟਕਲ | ੬੨੪ |
| ਕੁਲ ਜੋੜ | ੨੦੬੦੧੭ |

ਨਾਭੇ ਦੇ ਮਹਾਰਾਜਾ ਰਿਪੁਦਮਨ ਸਿੰਘ ਦੀ ਅਰਜ ਮੰਨਕੇ ਸ੍ਰੀ ਭੈਣੀ ਸਾਹਿਬ ਅਰਦਾਸ ਕੀਤੀ ਗਈ ਕਿ ਉਸ ਘਰ ਪੁਤਰ ਹੋਵੇ। ੧੯੧੯ ਈ: ਨੂੰ ਓਸ ਘਰ ਪੁਤਰ ਜਨਮਿਆ। ਏਸ ਖੁਸ਼ੀ ਵਿਚ ਉਸਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਇਕ ਰੋਲਜ਼-ਰਾਇਸ ਕਾਰ, ਘੋੜਾ ਮਾਇਆ ਅਤੇ ਬੀੜ ਮਠਾ-ਰੜੂ ਜਿਸਦਾ ਰਕਬਾ ੧੨੯੧ ਏਕੜ ਸੀ ਮਥਾ ਟੇਕੀ। ਇਸ ਜਮੀਨ ਵਿਚੋਂ ਕੁਝ ਸ੍ਰੀ ਭੈਣੀ ਸਾਹਿਬ ਲੰਗਰ ਲਈ ਰਖਕੇ ਬਾਕੀ ਸਾਰੀ ਜਮੀਨ ਬੇਜਮੀਨੇ ਜਾਂ ਘਟ ਜਮੀਨ ਵਾਲੇ ਸਿਖਾਂ ਵਿਚ ਵੰਡ ਦਿਤੀ।

ਅਨੰਦ ਕਾਰਜ ਹੋਲੇ ਮਹਲੇ ਵਿਚ ਹੋਣੇ ਵੀ ਬਰਾ-ਬਰੀ ਵਾਲੇ ਪਾਸੇ ਪੁਟਿਆ ਇਕ ਹੋਰ ਕਦਮ ਸੀ, ਜਿਥੇ ਇਕ ਸੇਠ ਦੇ ਤੇ ਇਕ ਮਜਦੂਰ ਦੇ ਬਚਿਆਂ ਦੇ ਅਨੰਦ ਇਕੋ ਸ਼ਾਨ ਨਾਲ ਹੁੰਦੇ ਹਨ। ਸਾਰੇ ਇਸ ਨਾਲ ਖੁਸ਼ੀ ਤੇ ਤਸਲੀ ਮਹਿਸੂਸ ਕਰਦੇ ਹਨ।

ਇਸਤਰਾਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਮਾਜਵਾਦ ਦਾ ਉਹ ਰੂਪ ਅਮਲ ਵਿਚ ਲਿਆਉਣ ਲਈ ਪਥ ਪ੍ਰਦਰਸ਼ਨ ਕੀਤਾ ਤੇ ਪ੍ਰੇਰਨਾ ਦਿਤੀ ਕਿ ਜਿਸ ਨਾਲ ਮਾੜੇ ਤੇ ਗ਼ੁਰੀਬ ਲੋਕਾਂ ਅੰਦਰ ਹੀਣ ਭਾਵ ਨਹੀਂ ਰਿਹਾ। ਉਹ ਵੀ ਸਮਰਥ ਲੋਕਾਂ ਬਰਾਬਰ ਖੜੇ ਹੋਣ ਜੋਗੇ ਹੁੰਦੇ ਜਾ ਰਹੇ ਹਨ। ਉਨਾਂ ਨੂੰ ਵੀ ਕੁਲੀ ਗੁਲੀ ਲਈ ਦੂਜਿਆਂ ਦੇ ਹਥਾਂ ਵਲ ਨਹੀਂ ਵੇਖਣਾ ਨਹੀਂ ਪੈਂਦਾ।

# ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੀਵਨ ਤੇ ਇਕ ਨਜ਼ਰ

ਨਿਰੰਜਨ ਸਿੰਘ ਜਯੋਤੀ

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਜਨਮ-ਸ਼ਤਾਬਦੀ ਦਿਵਸ ਨੇੜੇ ਆਣ ਪੁਜਾ ਹੈ। ਸ੍ਰੀ ਭੈਣੀ ਸਾਹਿਬ ਵਿਖੇ ਬੜੀ ਧੂਮ-ਧਾਮ ਨਾਲ ਰੰਗਾ-ਰੰਗ ਦੇ ਪ੍ਰੋਗ੍ਰਾਮਾਂ ਨਾਲ ਮਨਾਇਆ ਜਾਏਗਾ। ਵੈਸੇ ਏਹ ਸਾਰਾ ਸਾਲ ਹੀ ਉਹਨਾਂ ਦੀ ਯਾਦ ਵਿਚ ਲੰਘਿਆ ਹੈ। ਥਾਂ ਪਰ ਥਾਂ ਕਈ ਜਗ੍ਹਾ ਤੇ ਖਾਸ ਖਾਸ ਪ੍ਰੋਗ੍ਰਾਮ ਕਰਕੇ ਉਹਨਾਂ ਨੂੰ ਸ਼ਰਧਾਂਜਲੀ ਭੇਟ ਕੀਤੀ ਗਈ ਹੈ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਬਾਬਤ, ਪੰਥ ਦੇ ਪੁਰਾਣੇ, ਮਸ਼ਹੂਰ ਵਿਦਵਾਨ ਤੇ ਜਥੇਦਾਰ ਸੰਤ ਹਰਨਾਮ ਸਿੰਘ ਜੀ 'ਦਲੇਰ' ਕਹਿਆ ਕਰਦੇ ਸਨ, ਕਿ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਗੁਰੂਆਂ ਗੁਰੂ ਸਨ ਤੇ ਉਹ ਗੁਰੂ ਸਨ। ਉਹਨਾਂ ਨੇ ਗੁਰਤਾ, ਨਿਡਰ, ਸੁਦ੍ਰਿੜ ਹੋਕੇ, ਧੰਮੇ ਨਾਲ, ਦਲੇਰੀ ਨਾਲ, ਹਿੰਮਤ ਨਾਲ ਤੇ ਜ਼ੋਰ ਸ਼ੋਰ ਨਾਲ ਨਿਭਾਈ। ਮੇਰੇ ਵੀ ਇਹ ਖਿਆਲ ਹਨ। ਉਹਨਾਂ ਦੀ ਨਜ਼ਰ ਵਿਚ ਅਮੀਰ, ਗ਼ਰੀਬ, ਛੋਟਾ ਵੱਡਾ ਸਭ ਇਕੋ ਜਿਹੇ ਸਨ। ਸਭ ਨਾਲ ਬਰਾਬਰਤਾ ਦਾ ਸਲੂਕ ਕਰਦੇ ਸਨ। ਜੇ ਉਹ ਅਮੀਰ ਨਾਲ ਗੱਲ ਕਰਦੇ ਸੀ ਤਾਂ ਉਹ ਗਰੀਬ ਨੂੰ ਵੀ ਆਪਣੇ ਗਲੇ ਲਾਂਉਂਦੇ ਸਨ। ਉਸ ਨੂੰ ਹੌਸਲਾ ਦੇਂਦੇ ਤੇ ਮੱਦਦ ਵੀ ਕਰਦੇ ਸਨ। ਜਿਥੇ ਅੱਧਖੜ ਉਮਰ ਦੇ ਜਾਂ ਵਡੇਰੀ ਉਮਰ ਦੇ ਉਹਨਾਂ ਦੀ ਨਜ਼ਰ ਵਿਚ ਸਨ ਓਥੇ ਛੋਟੇ ਖੱਚੇ ਤੇ ਜਵਾਨੀ ਚੜ੍ਹਦੇ ਨੌ-ਜਵਾਨ ਵੀ ਉਹਨਾਂ ਦੀ ਨਜ਼ਰ ਵਿਚ ਸਨ। ਸਭ ਦੇ ਸਿਰ ਤੇ ਉਹਨਾਂ ਦਾ ਮਿਹਰ ਭਰਿਆ ਹੱਥ ਸੀ।

ਸਰੀਰ ਕਰਕੇ ਉਹ ਬੜੇ ਉਚੇ ਲੰਮੇ, ਤਗੜੇ, ਗਠਵੇਂ, ਤੇ ਭਰਵੇਂ ਸਰੀਰ ਤੇ ਭਰਪੂਰ ਤੇ ਪ੍ਰਭਾਵ-ਸ਼ਾਲੀ ਸ਼ਖਸੀਅਤ ਦੇ ਮਾਲਕ ਸਨ। ਆਪ ਖੱਦਰ ਦੇ ਪੱਕੇ ਧਾਰਨੀ ਸਨ। ਬਸਤਰ ਸਦਾ ਧੋਤੇ ਹੋਏ ਸਫੇਦ ਹੁੰਦੇ। ਬਸਤਰ ਪ੍ਰੈਸ ਕਰਕੇ ਨਹੀਂ ਸਨ ਪਾਉਂਦੇ। ਏਨਾਂ ਉਹ ਸਾਦਗੀ-ਪਸੰਦ ਸਨ। ਆਪ ਸਰਬ-ਗੁਣ-ਸਪੰਨ ਸਨ। ਕੋਈ ਕਿਤਾ,ਕੋਈ ਹੁਨਰ ਅਜੇਹਾ ਨਹੀਂ ਸੀ ਜਿਸ ਦੀ ਉਹਨਾਂ ਨੂੰ ਜਾਣਕਾਰੀ ਨਾ ਹੋਵੇ। ਆਪ ਮਹਾਨ ਵਿਦਵਾਨ, ਕਥਾ ਵਾਚਕ ਤੇ ਬਾਣੀ ਦੇ ਚੰਗੇ ਅਖੰਡ ਪਾਠੀ ਸਨ। ਗਾਇਨ-ਕਲਾ ਰਾਗ ਤੇ ਸੰਗੀਤ ਵਿਦਿਆ ਦੇ ਚੰਗੇ ਮਾਹਿਰ ਤੇ ਨਿਪੁੰਨ ਸਨ। ਵੱਡੇ ਵੱਡੇ ਗਵੱਈਏ ਤੇ ਸੰਗੀਤ ਅਚਾਰੀਆ, ਉਹਨਾਂ ਦੀ ਨੇੜਤਾ ਚਾਹੁੰਦੇ ਸਨ। ਉਹ ਹੁਨਰ ਮੰਦਾਂ ਤੇ ਕਲਾਕਾਰਾਂ ਦੇ ਕਦਰਦਾਨ ਸਨ। ਸੰਗੀਤ ਅਚਾਰੀਆ, ਗਾਇਕ, ਆਰਟਿਸਟ, ਲੇਖਕ, ਕਵੀ, ਕਥਾ ਵਾਚਕ ਤੇ ਲੈਕਚਰਾਰ ਸਭ ਉਹਨਾਂ ਦੀ ਕਦਰਦਾਨੀ ਦੀ ਦਾਦ ਦੇਂਦੇ ਸਨ, ਤੇ ਉਹਨਾਂ ਦੀ ਤਾਰੀਫ ਕਰਦੇ ਨਹੀਂ ਸਨ ਥਕਦੇ। ਉਹ ਭਾਵੇਂ ਕੋਈ ਨਾਮਧਾਰੀ ਸੀ, ਭਾਂਵੇਂ ਅਕਾਲੀ ਸੀ, ਭਾਂਵੇਂ ਹਿੰਦੂ ਸੀ, ਭਾਂਵੇਂ ਮੁਸਲਮਾਨ ਸੀ ਤੇ ਭਾਂਵੇਂ ਮਿਰਾਸੀ ਸੀ ਤੇ ਭਾਂਵੇਂ ਕੋਈ ਹੋਰ ਨੀਵੀਂ ਜ਼ਾਤ ਦਾ ਸੀ। ਏਥੇ ਗੁਣ ਦੀ ਕਦਰ ਸੀ ਤੇ ਮਨੁੱਖ ਦੀ ਕਦਰ ਸੀ।

ਆਪ ਬੜੇ ਵੱਡੇ ਦੇਸ਼-ਦਰਦੀ, ਕੌਮ ਪ੍ਰਸਤ ਤੇ ਏਕਤਾ ਦੇ ਹਾਮੀ ਸਨ। ਦੇਸ਼ ਤੇ ਕੌਮ ਤੋਂ ਸਭ ਕੁਝ ਵਾਰ ਦੇਣ ਨੂੰ ਤਿਆਰ ਸਨ। ਇਹਨਾਂ ਗੱਲਾਂ ਦੇ

ਉਹਨਾਂ ਦੇ ਜੀਵਨ ਵਿਚੋਂ ਸਬੂਤ ਮਿਲਦੇ ਹਨ।

ਆਪ ਪਹਿਲੇ ਪਹਿਲੇ ਘੋੜ-ਦੌੜ ਦੇ ਬੜੇ ਸ਼ੌਕੀਨ ਰਹੇ। ਰੇਸਾਂ ਵਿਚ ਆਪਣੇ ਘੋੜੇ ਭੇਜ ਕੇ ਹਿੱਸਾ ਲੈਂਦੇ ਰਹੇ। ਆਪ ਦੇ ਅਸਤਬਲ ਵਿਚ ਬੜੇ ਚੰਗੇ ਚੰਗੇ ਘੋੜੇ ਹੁੰਦੇ ਸਨ। ਘੋੜਿਆਂ ਦੀ ਨੱਸ ਨੱਸ ਨੂੰ ਪਹਿਚਾਣਦੇ ਸਨ। ਘਿਓ, ਦੁੱਧ ਦੇ ਬਹੁਤ ਸ਼ੌਕੀਨ ਸਨ। ਚੰਗੀ-ਚੰਗੀ ਨਸਲ ਦੀਆਂ ਗਊਆਂ, ਮੱਝਾਂ ਜੋ ਰੋਜ਼ ਚਾਲੀ ਸੇਰ ਤਕ ਜਾਂ ਇਸ ਤੋਂ ਵੀ ਵੱਧ ਦੁੱਧ ਦੇਂਦੀਆਂ ਸਨ। ਇਹਨਾਂ ਦੇ ਡੇਰੇ ਵਿਚ ਸਨ। ਇਹਨਾਂ ਸਭਨਾਂ ਪਸ਼ੂਆਂ ਦੀ ਬੜੀ ਸੇਵਾ ਹੁੰਦੀ ਸੀ। ਇਹਨਾਂ ਦਾ ਹਰ ਤਰ੍ਹਾਂ ਨਾਲ ਖਿਆਲ ਰਖਿਆ ਜਾਂਦਾ ਸੀ।

ਉਹਨਾਂ ਦੀ ਕਿਹੜੀ ਕਿਹੜੀ ਗੱਲ ਕਰੀਏ- ਜਿਧਰ ਦੇਖਤਾ ਹੂੰ ਉਧਰ ਤੂੰ ਹੀ ਤੂੰ ਹੈ। ਆਪ ਜੀ ਦਾ ਸ਼ੁਭ ਆਗਮਨ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਤੇ ਮਾਤਾ ਜੀਊਣ ਕੌਰ ਜੀ ਦੇ ਗ੍ਰਿਹ ਸ੍ਰੀ ਭੈਣੀ ਸਾਹਿਬ ਵਿਖੇ ਅੱਜ ਤੋਂ ਸੌ ਸਾਲ ਪਹਿਲਾਂ ਚੇਤ ਵਦੀ ਤੀਜ, ੧੯੪੬ ਬਿਕ੍ਰਮੀ, ਮਾਰਚ ੧੮੯੦ ਵਿਚ ਹੋਇਆ। ਓਦੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਜਲਾਵਤਨ ਹੋਇਆਂ ੧੮ ਕੂ ਸਾਲ ਹੀ ਹੋਏ ਸਨ। ਸ੍ਰੀ ਭੈਣੀ ਸਾਹਿਬ ਦੇ ਡੇਰੇ ਦੇ ਮੁਖ-ਦੁਆਰ ਦੇ ਅੱਗੇ ਪੁਲਸ ਦੀ ਚੌਂਕੀ ਬੈਠੀ ਹੋਈ ਸੀ। ਅੰਦਰ ਕੇਵਲ ਗਿਣਤੀ ਦੇ ਸਿਖ ਹੀ ਜਾ ਸਕਦੇ ਸਨ। ਏਹ ਸਥਾਨ ਇਕ ਕਿਸਮ ਦਾ ਜੇਲ੍ਹਖਾਨਾ ਹੀ ਬਣਿਆ ਹੋਇਆ ਸੀ। ਸਤਿਗੁਰਾਂ ਦੀ ਜਨਮ ਕਥਾ ਭਗਵਾਨ ਕ੍ਰਿਸ਼ਨ ਦੀ ਜਨਮ ਕਥਾ ਨਾਲ ਮਿਲਦੀ ਜੁਲਦੀ ਹੈ ਸਤਿਗੁਰੂ ਹਰੀ ਸਿੰਘ ਜੀ ਨੇ ਬਚਨ ਕੀਤਾ ਕਿ ਏਹ ਵੱਡੇ ਪਰਤਾਪ ਵਾਲਾ ਹੈ। ਇਸਦਾ ਬੜਾ ਪ੍ਰਤਾਪ ਹੋਵੇਗਾ। ਤੇ ਸਭ ਮਾਮਲੇ ਆਪ ਹੀ ਠੀਕ ਕਰ ਲਵੇਗਾ। ਕੁਦਰਤੀ ਗੱਲ ਕਿ ਏਹ ਬਚਨ ਹਜ਼ੂਰ ਦੇ ਜੀਵਨਵਿਚ ਵਰਦਾਨਰੂਪ ਸਿਧ ਹੋਇਆ। ਇਕ ਦੋ ਦਿਨਾਂ ਵਿਚ ਹੀ ਹਕੂਮਤ ਨੇ ਮੁਖ-ਦੁਆਰ ਤੋਂ ਚੌਂਕੀ ਕੁਝ ਪਿਛਾਂ ਕਰ ਲਈ ਤੇ ਜਿੰਨੇ ਸਿਖਾਂ ਨੂੰ ਪਹਿਲਾਂ ਅੰਦਰ ਆਉਣ ਜਾਣ ਦੀ ਆਗਿਆ ਸੀ ਉਹਨਾਂ ਦੀ ਗਿਣਤੀ ਵਧਾ ਦਿਤੀ ਤੇ ਕੁਛ ਬੰਦਸ਼ਾਂ ਘਟਾ ਦਿਤੀਆਂ। ਸਿੱਖਾਂ ਨੂੰ ਬਹੁਤ ਖੁਸ਼ੀ ਹੋਈ ਤੇ ਇਹਨਾਂ ਨੂੰ ਬੰਦੀ ਛੋੜ ਦੇ ਨਾਂ ਨਾਲ ਯਾਦ ਕਰਨ ਲੱਗ ਪਏ। ਇਹਨਾਂ ਦਾ ਬਚਪਨ ਸਤਿਗੁਰੂ ਹਰੀ ਸਿੰਘ ਜੀ ਦੀ ਦੇਖ ਰੇਖ ਵਿਚੋਂ ਗੁਜ਼ਰਿਆ। ਪਰ ਉਹ ੧੯੦੬ ਵਿਚ ਜੋਤੀ ਜੋਤ ਸਮਾ ਗਏ। ਓਦੋਂ ਇਹਨਾਂ ਦੀ ਆਯੂ ਕੋਈ ਸੋਲਾਂ ਸਤਾਰਾਂ ਸਾਲ ਦੀ ਸੀ। ਪੰਥ ਦੀਆਂ ਜ਼ਿੰਮੇਵਾਰੀਆਂ ਦਾ ਭਾਰ ਇਹਨਾਂ ਦੇ ਮੋਢਿਆਂ ਤੇ ਆ ਪਿਆ। ਜੋ ਇਹਨਾਂ ਨੇ ਬ-ਖੁਸ਼ੀ ਚੁੱਕਿਆ ਤੇ ਸਾਰੀ ਆਯੂ ਇਸ ਕਾਰਜ ਨੂੰ ਖੂਬ ਅਸਲੂਬੀ ਨਾਲ ਨਿਭਾਇਆ।

ਆਪ ਜਿਥੇ ਨਾਮਬਾਣੀ ਦੇ ਰਸੀਏ ਤੇ ਇਸਦੇ ਪ੍ਰਚਾਰਕ ਸਨ ਓਥੇ ਸਿਆਸੀ ਪਿੜ ਵਿਚ ਵੀ ਹਿਸਾ ਲੈਣ ਲੱਗੇ। ੧੯੨੧ ਵਿਚ ਮੁਠੱਡੇ ਵਿਖੇ ਸ਼ਹੀਦੀ ਦੀਵਾਨ ਹੋਇਆ ਜਿਸਦੇ ਆਪ ਪ੍ਰਧਾਨ ਸਨ। ਪੰਡਿਤ ਨਹਿਰੂ ਡਾ. ਕਿਚਲੂ ਤੇ ਹੋਰ ਦੇਸ਼ ਦੇ ਕੌਮੀ ਲੀਡਰ ਵੀ ਸ਼ਾਮਲ ਹੋਏ। ਸ੍ਰੀ ਭੈਣੀ ਸਾਹਿਬ ਤੋਂ ਚੌਂਕੀ ਉਠਾਣ ਦੇ ਮਤੇ ਪਾਸ ਕੀਤੇ ਗਏ। ਫੇਰ ਸਿਆੜ ਵਿਖੇ ਸ੍ਰੀ 'ਆਲਿਮ' ਜੀ ਦੀ ਪ੍ਰਧਾਨਗੀ ਵਿਚ ਕਾਨਫਰੰਸ ਹੋਈ। ਜਿਸਦਾ ਅਸਰ ਏਹ ਹੋਇਆ ਕਿ ਸ੍ਰੀ ਭੈਣੀ ਸਾਹਿਬ ਦੇ ਗੁਰਦੁਆਰੇ ਦੇ ਮੁੱਖ ਦੁਆਰ ਤੋਂ ਚੌਂਕੀ ਉਠਾ ਲਈ ਗਈ ਤੇ ਨਾਮ-ਧਾਰੀਆਂ ਤੋਂ ਸਭ ਬੰਦਸ਼ਾਂ ਹਟਾ ਲਈਆਂ ਗਈਆਂ। ੧੯੨੫ ਵਿਚ ਲਾਹੌਰ ਤੋਂ 'ਸਤਿਜੁਗ' ਪੰਜਾਬੀ ਸਪਤਾਹਿਕ ਪਰਚਾ ਚਾਲੂ ਕੀਤਾ ਗਿਆ। ਜਿਸਦੇ ਸ਼ੁਰੂ ਸ਼ੁਰੂ ਵਿਚ ਸ੍ਰੀ 'ਚੇਤਨ' ਜੀ, ਮਹਾਰਾਜ ਗੁਰ-ਦਿਆਲ ਸਿੰਘ ਜੀ, ਤੇ ਸ੍ਰੀ 'ਆਲਿਮ' ਜੀ ਐਡੀਟਰ ਰਹੇ। ਤੇ ਇਸਦੇ ਨਾਲ ਹੀ 'ਕੂਕਾ' ਰੋਜ਼ਾਨਾ ਵੀ ਚਾਲੂ ਕਰਨਾ ਪਿਆ। ਕਿਉਂਕਿ ਮੁਖਾਲਿਫਾਂ ਦੇ ਸਵਾਲ ਬਹੁਤ ਹੁੰਦੇ ਸਨ ਜਿਨ੍ਹਾਂ ਦੇ ਰੋਜ਼ਾਨਾਂ ਹੀ ਜੁਆਬ ਦੇਣ ਦੀ ਲੋੜ ਸੀ।

ਏਸੇ ਸਮੇਂ ਵਿਚ ਹੌਲੀ ਹੌਲੀ ਇੰਡੀਅਨ ਨੈਸ਼-ਨਲ ਕਾਂਗ੍ਰਸ ਬਹੁਤ ਸਰਗਰਮ ਹੋ ਗਈ। ਮਹਾਰਾਜ ਨਿਹਾਲ ਸਿੰਘ ਜੀ ਮਹਾਰਾਜ ਗੁਰਦਿਆਲ ਸਿੰਘ

ਜੀ ਤੇ ਕਈ ਹੋਰ ਨਾਮਧਾਰੀ ਕਾਂਗਰਸ ਦੇ ਸਰਗਰਮ ਮੈਂਬਰ ਬਣ ਗਏ। ੧੯੨੯ ਵਿਚ ਕਾਂਗਰਸ ਦਾ ਸਾਲਾਨਾ ਅਜਲਾਸ ਲਾਹੌਰ ਵਿਖੇ ਹਾਵੀ ਦੇ ਕੰਢੇ ਤੇ ਹੋਇਆ। ਜਿਸ ਵਿਚ 'ਮੁਸਲਿਮ ਲੀਗ' ਤੇ ਅਕਾਲੀ ਸ਼ਾਮਲ ਨਾ ਹੋਏ। ਕੂਕਿਆਂ ਨੇ ਵਧ ਚੜ੍ਹਕੇ ਹਿੱਸਾ ਲਿਆ। ਸੌ ਕੂਕੇ ਘੋੜ ਸਵਾਰਾਂ ਨੇ ਚਿਟੇ ਬਸਤਰਾਂ ਵਿਚ ਜਲੂਸ ਵਿਚ ਸ਼ਾਮਲ ਹੋਕੇ ਪੰ: ਨਹਿਰੂ ਦੀ ਸ਼ਾਨ ਉਚੀ ਕਰ ਦਿਤੀ। ਤੇ ਮਾਤਾ ਜੀਊਣ ਕੌਰ ਦੀ ਨਿਗਰਾਨੀ ਵਿਚ ਸਭ ਲਈ ਖੁਲ੍ਹਾ ਲੰਗਰ ਲਾ ਦਿਤਾ ਲੋਕ ਅਸ਼-ਅਸ਼ ਕਰ ਉਠੇ ਤੇ ਸਾਰੇ ਹਿੰਦੁਸਤਾਨ ਵਿਚ ਨਾਮਧਾਰੀਆਂ ਦਾ ਨਾਂ ਮਸ਼ਹੂਰ ਹੋ ਗਿਆ। ੧੯੩੨.੩੩ ਵਿਚ 'ਖਾਲਸਾ-ਸਮਾਚਾਰ ਤੇ ਸਤਿਜੁਗ ਦੀ ਦੇਹਧਾਰੀ ਗੁਰੂ ਦੇ ਸਵਾਲ ਤੇ ਬਹਿਸ ਛਿੜ ਪਈ। ਜੋ ਕਾਫੀ ਦੇਰ ਬੜੇ ਜ਼ੋਰ ਸ਼ੋਰ ਨਾਲ ਚਲਦੀ ਰਹੀ। ੧੯੩੩ ਵਿਚ ਸਤਿਗੁਰਾਂ ਨੇ ਸ੍ਰੀ ਭੈਣੀ ਸਾਹਿਬ ਵਿਚ ਗੁਰਮਤ ਸੰਗੀਤ ਸੰਮੇਲਨ ਕੀਤਾ। ਜਿਸ ਵਿਚ ਉਘੇ ਉਘੇ ਗੁਰਮਤ ਸੰਗੀਤ ਮਾਹਿਰਾਂ ਨੇ ਹਿੱਸਾ ਲਿਆ। ਏਹਨਾਂ ਨੇ ਸਭ ਨੂੰ ਖੁਸ਼ੀਆਂ ਬਖਸ਼ੀਆਂ।

ਏਸੇ ਸਮੇਂ ਸਤਿਗੁਰਾਂ ਨੇ ਸਮੁੱਚੇ ਸਿਖ ਸਮਾਜ ਵਲ ਸਮੂਚੀ ਨਜ਼ਰ ਮਾਰੀ ਤਾਂ ਮਹਿਸੂਸ ਕੀਤਾ ਕਿ ਸਾਰਾ ਪੰਥ ਫੁਟ ਦਾ ਸ਼ਿਕਾਰ ਹੋਇਆ ਪਿਆ ਹੈ। ਅਕਾਲੀ ਉਦਾਸੀ, ਨਿਰਮਲੇ, ਅਣੱਨ ਸ਼ਾਹੀਏ, ਸੇਵਾ ਪੰਥੀ, ਨਾਮਧਾਰੀ, ਨਿਰੰਕਾਰੀ ਆਦਿ ਸਭ ਇਕ ਦੂਜੇ ਤੇ ਚਿਕੜ ਸੁਟਦੇ ਹਨ। ਇਸ ਨਾਲ ਧਾਰਮਿਕ ਤੌਰ ਤੇ ਜਾਂ ਸਿਆਸੀ ਤੌਰ ਤੇ ਪੰਥ ਨੂੰ ਕੋਈ ਲਾਭ ਨਹੀਂ ਪਹੁੰਚੇਗਾ। ਸਗੋਂ ਨੁਕਸਾਨ ਹੋਵੇਗਾ। ਇਹ ਵੇਖਕੇ ਉਹਨਾਂ ਦਾ ਹਿਰਦਾ ਦ੍ਰਵੱ ਗਿਆ। ਤੇ ਸਾਰੀਆਂ ਸੰਪ੍ਰਦਾਵਾਂ ਵਿਚ ਏਕਤਾ ਤੇ ਮੇਲ ਮਿਲਾਪ ਕਰਾਉਣ ਦੀ ਭਾਵਨਾ ਉਹਨਾਂ ਦੇ ਅੰਦਰ ਉਤਪਨ ਹੋਈ, ਜਿਸਦਾ ਨਦਕਾ ਪਹਿਲਾਂ ੧੯੩੪ ਵਿਚ ਸ੍ਰੀ ਭੈਣੀ ਸਾਹਿਬ ਵਿਖੇ ਤੇ ਫੇਰ ੧੯੩੫ ਵਿਚ ਗੁਜਰਾਂਵਾਲਾ ਵਿਖੇ ਸ੍ਰੀ ਗੁਰੂ ਨਾਨਕ ਸਰਬ ਸੰਪ੍ਰਦਾਇ ਕਾਨਫਰੰਸਾਂ ਹੋਈਆਂ, ਜਿਨ੍ਹਾਂ ਵਿਚ ਏਹ ਪਾਸ ਕੀਤਾ ਗਿਆ ਕਿ ਸਭ ਸੰਪ੍ਰਦਾਵਾਂ ਆਪਣਾ ਅਪਣਾ ਪ੍ਰਚਾਰ ਖੰਡਨ ਰੂਪ ਵਿਚ ਨਾ ਕਰਨ ਬਲਕਿ ਮੰਡਨ ਰੂਪ ਵਿਚ ਕਰਨ। ਸੁ ਏਸ ਤੇ ਅਮਲ ਹੋਣਾ ਸ਼ੁਰੂ ਹੋ ਗਿਆ। ਜਿਸਦੇ ਫਲਸਰੂਪ ਸਿਖ ਸੰਪ੍ਰਦਾਵਾਂ ਵਿਚ ਨਫਰਤ ਘਟੀ ਤੇ ਆਪਸੀ ਪ੍ਰੇਮ ਪਿਆਰ ਦੀ ਭਾਵਨਾ ਪੈਦਾ ਹੋ ਗਈ। ਏਕਤਾ ਦੇ ਚਾਹਵਾਨ ਸਤਿਗੁਰਾਂ ਨੇ ਏਸ ਕਾਰਜ ਸਿੱਧੀ ਲਈ ਕਾਨਫਰੰਸ ਦੇ ਸਮਾਗਮਾਂ ਵਿਚ ਆਪਣੇ ਨਿਯਮਾਂ ਤਕ ਦੀ ਕੁਰਬਾਨੀ ਵੀ ਦੇ ਦਿਤੀ ਪਰ ਪੰਥ ਵਿਚ ਏਕਤਾ ਮੇਲ ਮਿਲਾਪ ਤੇ ਪ੍ਰੇਮ ਪਿਆਰ ਨੂੰ ਬਾਹਾਲ ਕਰਨ ਨੂੰ ਪਹਿਲ ਦਿਤੀ। ਉਹਨਾਂ ਦੇ ਇਸ ਕਦਮ ਦੀ ਕਦਰ ਤੇ ਸ਼ਲਾਘਾ ਅਜ ਤਕ ਗੈਰ ਨਾਮਧਾਰੀ ਵੀ ਕਰਦੇ ਹਨ।

ਅਸੀਂ ਮਾਸਾਹਾਰੀ ਨਹੀਂ। ਇਸ ਕਰਕੇ ਜੀਅ ਮਾਰਨ ਤੇ ਮਾਸ ਖਾਣ ਨੂੰ ਚੰਗਾ ਨਹੀਂ ਸਮਝਦੇ। ਸਾਰੀ ਦੁਨੀਆਂ ਦੀ ਗਲ ਕੀ ਕਰੀਏ ਹਿੰਦੁਸਤਾਨ ਵਿਚ ਹੀ ਮਾਸ ਖਾਣ ਵਾਲੇ ਬਹੁਤ ਹਨ। ਸਾਡੀ ਉਹਨਾਂ ਅੱਗੇ ਕੋਈ ਵਾਹ ਨਹੀਂ। ਅਸੀਂ ਉਹਨਾਂ ਨੂੰ ਰੋਕਣਾ ਚਾਹੁੰਦੇ ਹੋਏ ਵੀ ਰੋਕ ਨਹੀਂ ਸਕਦੇ। ਈਸਾਈ ਤੇ ਮੁਸਲਮਾਨ ਹਰ ਤਰ੍ਹਾਂ ਦਾ ਮਾਸ ਖਾ ਜਾਂਦੇ ਹਨ। ਉਹਨਾਂ ਨੂੰ ਕੋਈ ਪ੍ਰਹੇਜ਼ ਨਹੀਂ। ਪਰ ਹਿੰਦੂ ਤੇ ਸਿਖ ਗਊ ਨੂੰ ਦੇਸ਼ ਦੀ ਖੇਤੀ ਤੇ ਦੁਧ ਲਈ ਜਰੂਰੀ ਸਮਝਦੇ ਹਨ। ਜਿਸ ਕਰਕੇ ਇਹਨਾਂ ਲਈ ਗਊ ਦਾ ਮਾਸ ਨਾ ਖਾਣ ਤੇ ਇਸ ਨੂੰ ਨਾ ਮਾਰਨ ਦੀ ਸਹੁੰ ਬਣ ਗਈ ਹੋਈ ਹੈ। ਪਰ ਅੰਗਰੇਜ਼ ਹਕੂਮਤ ਨੂੰ ਇਸ ਨਾਲ ਕੀ। ਉਸਨੇ ਜਿਥੇ ਭਾਰਤ ਵਿਚ ਥਾਂ ਥਾਂ ਬੁਚੜਖਾਨੇ ਖੋਲੇ, ਉਥੇ ੧੯੩੮ ਵਿਚ ਲਾਹੌਰ ਵਿਚ ਵੀ ਬੁਚੜਖਾਨੇ ਖੋਲ੍ਹਣ ਦੀ ਤਜਵੀਜ਼ ਬਣਾਈ। ਪੰਜਾਬ ਦੇ ਸਿਖਾਂ ਹਿੰਦੂਆਂ ਨੂੰ ਬਹੁਤ ਦੁਖ ਮਹਿਸੂਸ ਹੋਇਆ। ਲੱਖ ਜਤਨ ਕਰਨ ਤੇ ਵੀ ਏਹ ਤਜਵੀਜ਼ ਰਦ ਹੁੰਦੀ ਨਾ ਜਾਪੀ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸ੍ਰੀ ਭੈਣੀ ਸਾਹਿਬ ਵਿਖੇ ਹਵਨ ਆਰੰਭਿਆ ਜੋ ਪੰਦਰਾਂ-ਵੀਹ ਦਿਨ ਲਗਾਤਾਰ ਰਾਤ ਦਿਨ ਹੁੰਦਾ ਰਿਹਾ ਤੇ ਏਸਦੇ ਨਾਲ ਲੱਖਾਂ ਦੀ

ਗਿਣਤੀ ਵਿਚ ਚੰਡੀ ਦੀ ਵਾਰ ਦੇ ਪਾਠ ਹੋਏ। ਇਸ ਨੂੰ ਵਡਾ ਹਵਨ ਕਿਹਾ ਜਾਂਦਾ ਹੈ । ਅਕਾਲ ਪੁਰਖ ਦੀ ਕ੍ਰਿਪਾ ਹੋਈ ਜਿਸ ਦਿਨ ਹਵਨ ਦੀ ਸਮਾਪਤੀ ਹੋਈ ਓਸੇ ਦਿਨ ਹੀ ਲਾਹੌਰ ਵਿਖੇ ਬੁਚੜਖਾਨਾ ਖੋਲ੍ਹਣ ਦੀ ਤਜਵੀਜ਼ ਦਾ ਵੀ ਅੰਤ ਕਰ ਦਿਤਾ ਗਿਆ ਜਿਸ ਕਰਕੇ ਪੰਜਾਬ ਦੇ ਹਿੰਦੂ ਤੇ ਸਿਖਾਂ ਨੂੰ ਰਾਹਤ ਮਿਲੀ ਤੇ ਸੁਖ ਦਾ ਸਾਹ ਆਇਆ।

ਇਸਤੋਂ ਉਪ੍ਰੰਤ ਸਤਿਗੁਰੂ ਜੀ ਨੇ ਕਈ ਕਾਨਫ੍ਰੰਸਾਂ ਕੀਤੀਆਂ । ੧੯੩੯ ਵਿਚ ਪੀਪਲਜ਼ ਕਾਨਫਰੰਸ ਲੁਧਿਆਣੇ ਕੀਤੀ ਜਿਸਤੋਂ ਆਪਦਾ ਲੋਕ ਪਿਆਰ ਜ਼ਾਹਿਰ ਹੁੰਦਾ ਹੈ। ਏਸੇ ਦੌਰਾਨ ਹੀ ਪੰਡਿਤ ਜਵਾ-ਹਰ ਲਾਲ ਨਹਿਰੂ ਵੀ ਸ੍ਰੀ ਭੈਣੀ ਸਾਹਿਬ ਪਧਾਰੇ।

੧੯੪੨ ਅਕਤੂਬਰ ਵਿਚ ਪੰਜਾਬੀ ਦੇ ਸਬੰਧ ਵਿਚ 'ਪੰਜਾਬੀ ਕਾਨਫਰੰਸ' ਕੀਤੀ। ੧੯੪੩ ਵਿਚ 'ਹਿੰਦੂ-ਸਿਖ-ਮਿਲਾਪ' ਕਾਨਫਰੰਸ ਕੀਤੀ ਜਿਸਦੇ ਪ੍ਰਧਾਨ ਸੇਠ ਜੁਗਲ ਕਿਸ਼ੋਰ ਬਿਰਲਾ ਸਨ ਤੇ ਫੇਰ 'ਹਿੰਦੂ-ਸਿਖ ਮੁਸਲਿਮ' ਕਾਨਫਰੰਸ ਕੀਤੀ। ਹਜ਼ੂਰ ਦਾ ਭਾਵ ਇਹ ਕਾਨਫਰੰਸ ਕਰਕੇ ਹਿੰਦੂਆਂ, ਸਿਖਾਂ ਤੇ ਮੁਸਲਮਾਨਾਂ ਵਿਚੋਂ ਨਫਰਤ ਦੂਰ ਕਰਕੇ ਉਹਨਾਂ ਵਿਚ ਪ੍ਰੇਮ ਪਿਆਰ ਤੇ ਮੇਲ ਮਿਲਾਪ ਦੀ ਭਾਵਨਾ ਪੈਦਾ ਕਰਨਾ ਸੀ। ਇਹ ਉਹਨਾਂ ਦੇ ਅੰਦਰਲੇ ਮਾਨਵਵਾਦ ਤੇ ਕੌਮੀ ਏਕਤਾ ਦਾ ਪ੍ਰਗਟਾਵਾ ਸੀ। ਜਿਥੇ ਉਹਨਾਂ ਦੇ ਅਨੇਕਾਂ ਹੀ ਸਿਖ ਉਹਨਾਂ ਦੇ ਚਰਨਾਂ ਤੇ ਸਿਰ ਰਖਦੇ ਸਨ ਉਥੇ ਅਨੇਕਾਂ ਹੀ ਹਿੰਦੂ ਤੇ ਮੁਸਲਮਾਨ ਵੀ ਉਹਨਾਂ ਦੀ ਚਰਨਬੋਸੀ ਨੂੰ ਸਹਿਕਦੇ ਤੇ ਉਹਨਾਂ ਨੂੰ ਆਪਣਾ ਰਹਿਨੁਮਾ ਮੰਨਦੇ ਸਨ।

ਆਪਦੇ ਅੰਦਰ ਦੇਸ਼ ਪਿਆਰ ਦਾ ਜਜ਼ਬਾ ਕੁੱਟ ਕੁੱਟਕੇ ਭਰਿਆ ਹੋਇਆ ਸੀ। ਦੇਸ਼ ਆਜ਼ਾਦ ਵੇਖਣ ਤੇ ਅਜ਼ਾਦ ਕਰਾਉਣ ਦੀ ਲਗਨ ਉਹਨਾਂ ਦੇ ਅੰਦਰ ਪੂਰੀ ਪੂਰੀ ਸੀ। ਏਸੇ ਕਰਕੇ ਹੀ ਕੌਮੀ ਲੀਡਰਾਂ ਨਾਲ ਉਹਨਾਂ ਦਾ ਮੇਲ ਮਿਲਾਪ ਸੀ। ਸ੍ਰੀ ਭੈਣੀ ਸਾਹਿਬ ਦੇਸ਼ ਭਗਤਾਂ ਦੀ ਪਨਾਹ-ਗਾਹ ਸੀ। ਅਨੇਕਾਂ ਹੀ ਦੇਸ਼ ਭਗਤ ਜਦੋਂ ਰੂਪੋਸ਼ ਹੁੰਦੇ ਸਨ ਤਾਂ ਏਥੇ ਆਕੇ ਕਈ ਕਈ ਦਿਨ ਤੇ ਕਈ ਕਈ ਮਹੀਨੇ ਠਹਿਰਿਆ ਕਰਦੇ ਸਨ। ਸਤਿਗੁਰੂ ਉਹਨਾਂ ਦੀ ਹਰ ਤਰ੍ਹਾਂ ਨਾਲ ਸੇਵਾ ਸੰਭਾਲ ਕਰਦੇ ਸਨ। ਪੁਲਸ ਜੇਕਰ ਕਿਸੇ ਦੀ ਭਾਲ ਵਿਚ ਜਦੋਂ ਵੀ ਏਥੇ ਆਉਂਦੀ ਸੀ ਤਾਂ ਉਹ ਏਥੋਂ ਨਾਕਾਮ ਹੀ ਵਾਪਸ ਮੁੜਦੀ ਸੀ। ਕੋਈ ਵੀ ਦੇਸ਼-ਭਗਤ ਏਥੋਂ ਉਹਨਾਂ ਦੇ ਹਥ ਨਹੀਂ ਸੀ ਆਉਂਦਾ। ਮੈਂ ਤੇ ਕਹਾਂਗਾ ਕਿ ਜੋ ਸਿਖ ਉਹਨਾਂ ਦੇਸ ਭਗਤਾਂ ਦੀ ਦੇਖ ਭਾਲ ਕਰਦੇ ਕਿਸੇ ਨੂੰ ਉਹਨਾਂ ਦਾ ਪਤਾ ਨਹੀਂ ਸਨ ਲਗਣ ਦੇਂਦੇ ਉਹ ਵੀ ਦੇਸ਼ ਭਗਤ ਸਨ। ਇਹ ਸਤਿਗੁਰਾਂ ਦੀ ਦੇਸ਼ ਭਗਤੀ ਦਾ ਠੋਸ ਸਬੂਤ ਹੈ। ਲੋੜ ਹੈ, ਉਹਨਾਂ ਦੇਸ਼ ਭਗਤਾਂ ਦਾ ਵੇਰਵਾ ਇਕੱਤ੍ਰ ਕੀਤਾ ਜਾਏ ਜਿਨ੍ਹਾਂ ਜਿਨ੍ਹਾਂ ਨੇ ਆਪਣੇ ਆਪਣੇ ਰੂਪੋਸ਼ੀ ਦੇ ਸਮੇਂ ਵਿਚ ਜਿੰਨਾਂ ਜਿੰਨਾਂ ਚਿਰ ਏਥੇ ਪਨਾਹ ਲਈ। ਸ੍ਰ. ਮਖਨ ਸਿੰਘ ਅਫਰੀਕਾ ਵਾਲੇ ਦਾ ਨਾ ਵੀ ਏਹਨਾਂ ਵਿਚ ਆਉਂਦਾ ਹੈ ਜਿਸਨੂੰ ਜੇਲ੍ਹਦਾਪੰਛੀ ਵੀ ਕਹਿੰਦੇ ਸਨ।

੧੯੪੭ ਵਿਚ ਦੇਸ਼ ਦਾ ਬਟਵਾਰਾ ਹੋ ਗਿਆ। ਅਨੇਕਾਂ ਸਿੱਖ ਉਜੜ ਕੇ ਸ੍ਰੀ ਭੈਣੀ ਸਾਹਿਬ ਤੇ ਸ੍ਰੀ ਜੀਵਨ ਨਗਰ ਆ ਗਏ। ਦੋਹੀਂ ਥਾਈਂ ਉਹਨਾਂ ਨੂੰ ਖਿੜੇ ਮੱਥੇ ਝੱਲਿਆ ਗਿਆ। ਅੰਨ-ਪਾਣੀ ਦੀ ਸੇਵਾ ਹੁੰਦੀ ਰਹੀ। ਅਖੀਰ ਜੀਵਨ ਨਗਰ ਦੇ ਇਲਾਕੇ ਵਿਚ ਜਿਥੇ ਜਿੰਮੀਦਾਰਾਂ ਨੂੰ ਜ਼ਮੀਨਾਂ ਦਿਤੀਆਂ, ਉਥੇ ਗੈਰ ਜਿੰਮੀਦਾਰਾਂ ਨੂੰ ਵੀ ਪੰਜ-ਪੰਜ ਪੈਲੀਆਂ ਜਾਂ ਵੱਧ ਜ਼ਮੀਨਾਂ ਦੇਕੇ ਆਪਣੇ ਪੈਰਾਂ ਤੇ ਖੜ੍ਹਾ ਕੀਤਾ।

ਅਸੀਂ ਨਾਮਧਾਰੀ ਹਾਂ। ਜਿਵੇਂ ਨਾਂ ਤੋਂ ਹੀ ਪਰਗਟ ਹੁੰਦਾ ਹੈ। ਇਸ ਲਈ ਨਾਮ ਸਿਮਰਨ ਤੇ ਬਾਣੀ ਦਾ ਪਾਠ ਤਾਂ ਸਾਡਾ ਨਿਤ ਦਾ ਕਰਮ ਬਣਦਾ ਹੈ। ਸਤਿਗੁਰਾਂ ਨੇ ਏਸ ਮੈਦਾਨ ਵਿਚ ਕੀ ਹਿੱਸਾ ਪਾਇਆ। ਇਹ ਇਕ ਵੱਖਰਾ ਵੇਰਵਾ ਮੰਗਦਾ ਹੈ। ਆਪ ਜੀ ਨੇ ਆਦਿ ਗਰੰਥ ਸਾਹਿਬ ਦੇ ਲੱਖਾਂ ਹੀ ਸਾਧਾਰਨ ਪਾਠ ਤੇ ਅਨੇਕਾਂ ਅਖੰਡ ਪਾਠ ਕਰਵਾਏ ਤੇ ਦਸਮ ਗਰੰਥ ਦੇ ਵੀ ਅਨੇਕਾਂ। ੧੯੨੦-੨੧ ਵਿਚ ਸੁਹੇਵਾ ਸਾਹਿਬ ਅਖੰਡ ਪਾਠ ਹੋਏ। ੧੯੪੦

ਵਿਚ ਪਤਰਾ-ਪਾਠ ਤੇ ਫੇਰ ਉਸ ਤੋਂ ਕੁਝ ਸਾਲ ਬਾਅਦ ਸ਼ਬਦ-ਪਾਠ ਦੀ ਵਿਧੀ ਨਾਲ ਲੱਖਾਂ ਪਾਠ ਹੋਏ। ੧੯੩੯ ਵਿਚ ਇਕ ਘੰਟਾ ਰੋਜ਼ ਨਿਤਨੇਮ ਨਾਮ ਸਿਮਰਨ ਨੂੰ ਚਾਲੂ ਕੀਤਾ ਗਿਆ ਜੋ ਅਜੇ ਤਕ ਚਲਦਾ ਆ ਰਿਹਾ ਹੈ।

ਆਪ ਨੇ ਪੰਥ ਦੀ ਵਾਗ ਡੋਰ ਸੰਭਾਲਣ ਤੋਂ ਬਾਅਦ ਮੁਢਲੇ ਅੱਠ ਦੱਸ ਸਾਲਾਂ ਵਿਚ ਹੀ ਵੇਖ ਲਿਆ ਕਿ ਲੋਕ ਵਿਆਹਵਾਂ ਤੇ ਬਹੁਤ ਖਰਚ ਕਰਦੇ ਹਨ। ਗਰੀਬ ਹੋਣ ਕਾਰਨ ਪੈਸੇ ਕੋਲ ਹੁੰਦੇ ਨਹੀਂ। ਇਸ ਲਈ ਹੁਦਾਰ ਚੁਕਦੇ ਹਨ। ਬਸ ਫੇਰ ਸੂਦਾਂ ਸਮੇਤ ਕਰਜ਼ੇ ਉਤਾਰਦਿਆਂ ਉਮਰਾ ਬੀਤ ਜਾਂਦੀ ਹੈ। ਤੇ ਕਈ ਤਾਂ ਬੱਚਿਆਂ ਤੇ ਹੀ ਕਰਜ਼ੇ ਛੱਡ ਜਾਂਦੇ ਹਨ। ਜੋ ਉਹ ਜਿੰਦਗੀ ਸ਼ੁਰੂ ਕਰਦਿਆਂ ਹੀ ਪਿਤਾ ਦਾ ਚੁਕਿਆ ਕਰਜ਼ਾ ਉਤਾਰਨ ਲੱਗ ਜਾਂਦੇ ਹਨ। ਬਸ ਇਸ ਕਰਕੇ ਸੁਖ ਦਾ ਸਾਹ ਕਿਸੇ ਨੂੰ ਆਉਂਦਾ ਹੀ ਨਹੀਂ। ਸਾਰੀ ਜਿੰਦਗੀ ਘੁੱਟ ਨੱਪ ਕੇ ਰੋਂਦਿਆਂ ਹੀ ਬੀਤਦੀ ਹੈ। ਹਜ਼ੂਰ ਨੂੰ ਇਹ ਬਹੁਤ ਮਹਿਸੂਸ ਹੋਇਆ ਤੇ ਏਸ ਸਮਾਜਿਕ ਕੁਰੀਤੀ ਦੇ ਸੁਧਾਰ ਵਲ ਕਦਮ ਚੁਕਿਆ। ਆਪ ਨੇ ਸੰਗਤਾਂ ਵਿਚ ਐਲਾਨ ਕੀਤਾ ਕਿ ਕੋਈ ਸਿਖ ਵਿਆਹ ਵਿਚ ਗਹਿਣੇ ਨਹੀਂ ਬਣਾਏਗਾ। ਵਰੀ ਦੇ ਲੀੜੇ ਜਿੰਨਾਂ ਤੇ ਸਿਲਮਾਂ ਸਿਤਾਰਾ ਲਗਿਆ ਹੁੰਦਾ ਹੈ। ਉਹ ਨਹੀ ਬਣਾਏਗਾ। ਵਾਜੇ ਨਹੀਂ ਵਜਗਣਗੇ। ਆਤਿਸ਼-ਬਾਜ਼ੀ ਵੀ ਨਹੀਂ ਹੋਵੇਗੀ। ਵਿਆਹ ਵਿਚ ਮਿਠਾਈ ਨਹੀਂ ਬਣੇਗੀ। ਏਥੋਂ ਤਕ ਕਿ ਚੌਲ ਵੀ ਨਹੀਂ ਬਣਨਗੇ। ਬਸ ਸਾਦਾ ਵਿਆਹ ਹੀ ਹੋਵੇਗਾ। ਇਸ ਦਾ ਇਥੋਂ ਤਕ ਪ੍ਰਚਾਰ ਕੀਤਾ ਗਿਆ ਕਿ ਕਿਸੇ ਵਿਆਹ ਦੇ ਅਗੇ ਪਿਛੇ ਕਿਸੇ ਵੇਲੇ ਵੀ ਤੀਵੀਆਂ ਗਹਿਣੇ ਨਹੀਂ ਪਹਿਣਨਗੀਆਂ। ਇਕ ਵਾਰੀ ਤੇ ਸਮਾਜ ਵਿਚ ਬਲਕਾ ਮੱਚ ਗਿਆ, ਪਰ ਥੋੜੇ ਸਮੇਂ ਵਿਚ ਹੀ ਸਿਖ ਏਹਨਾਂ ਨਿਯਮਾਂ ਵਿਚ ਪਰਵਿਰਤ ਹੋ ਗਏ। ਬਹੁਤ ਸੁਧਾਰ ਹੋਇਆ।

ਲੋਕ ਰਿਸ਼ਤੇ ਕਰ ਕਰਕੇ ਮੁਕਰ ਜਾਂਦੇ ਸਨ। ਹਜ਼ੂਰ ਨੇ ਕਿਹਾ ਕਿ ਕੁੜਮਾਈਆਂ ਕਰਨੀਆਂ ਛਡੋ। ਸਿਧਾ ਅਨੰਦ ਦੀ ਜਲਦੀ ਤਾਰੀਖ ਮਿਥੋ ਤੇ ਅਨੰਦ ਕਰੋ। ਸੁ ਕੁੜਮਾਈਆਂ ਹਟੀਆਂ। ਏਥੇ ਹੀ ਬਸ ਨਾ ਕੀਤੀ-ਸ਼ੇਖੂਪੁਰਾ ਬੇਦਾਦ ਜ਼ਿਲਾ ਗੁਜਰਾਂਵਾਲਾ ਦੇ ਹੋਲੇ ਤੇ ਐਲਾਨ ਕੀਤਾ ਕਿ ਅਨੰਦ ਘਰਾਂ ਵਿਚ ਨਹੀਂ ਹੋਇਆ ਕਰਨਗੇ। ਵਿਆਹ ਮੇਲਿਆਂ ਵਿਚ ਹੋਣਗੇ। ਨਾ ਕੋਈ ਜੰਝ ਚੜ੍ਹੇਗੀ ਨਾ ਕੁਝ ਹੋਰ ਹੋਵੇਗਾ। ਉਹ ਰਸਮ ਮੇਲਿਆਂ ਵਿਚ ਵਿਆਹ ਕਰਨ ਦੀ ਅਜ ਤਕ ਚਲੀ ਆ ਰਹੀ ਹੈ।

ਲੋਕਾਂ ਵਿਚ ਝਗੜੇ ਹੋ ਜਾਂਦੇ ਹਨ। ਕਚਹਿਰੀਆਂ ਵਿਚ ਮੁਕਦਮੇ ਜਾ ਕਰਦੇ ਹਨ। ਬੜਾ ਖਰਚ ਹੁੰਦਾ ਹੈ। ਫੇਰ ਇਨਸਾਫ ਨਹੀਂ ਮਿਲਦਾ। ਝੂਠ ਦੀ ਜੈ ਹੋ ਜਾਂਦੀ ਹੈ। ਹਜ਼ੂਰ ਨੇ ਕਿਹਾ ਕਿ ਮੁਕੱਦਮੇ ਨਹੀਂ ਕਰਿਆ ਕਰੋ ਝਗੜਿਆਂ ਦੇ ਫੈਸਲੇ ਆਪਦੀਆਂ ਪੰਚਾਇਤਾਂ ਵਿਚ ਹੀ ਕਰ ਲਿਆ ਕਰੋ,

ਉਹਨਾਂ ਹੀ ਸਾਲਾਂ ਵਿਚ ਕਾਂਗਰਸ ਦੀ ਲਹਿਰ ਨਾ-ਮਿਲਵਰਤਨ ਵਿਚ ਸੁਦੇਸ਼ੀ ਦੀ ਵਰਤੋਂ ਤੇ ਬੜਾ ਜ਼ੋਰ ਸੀ। ਇਹ ਸੁਦੇਸ਼ੀ ਗੁਰੂ ਰਾਮ ਸਿੰਘ ਜੀ ਦੀ ਮੁਕੰਮਲ ਨਾ ਮਿਲਵਰਤਨ ਵਿਚ ਵੀ ਸ਼ਾਮਿਲ ਸੀ। ਸੁ ਹਜ਼ੂਰ ਨੇ ਇਸ ਸੁਦੇਸ਼ੀ ਦੀ ਵਰਤੋਂ ਤੇ ਜ਼ੋਰ ਦਿਤਾ ਕਿ ਬਾਹਰ ਦਾ ਬਣਿਆ ਕਪੜਾ ਜਾਪਾਨੀ, ਚੀਨੀ ਬਰਤਾਨੀਆਂ ਤੇ ਚੀਨੀ ਖੰਡ ਆਦਿ ਦੀ ਵਰਤੋਂ ਨਾ ਕਰੋ। ਏਹਨਾਂ ਦੀ ਬਜਾਏ ਸੁਦੇਸ਼ੀ ਕਪੜਾ ਖਦਰ ਤੇ ਦੇਸ਼ ਦੀ ਖੰਡ ਸ਼ਕਰ ਦੀ ਵਰਤੋਂ ਕਰੋ। ਆਪਦੇ ਪੈਰੋਕਾਰਾਂ ਸਿਖਾਂ ਨੇ ਇਵੇਂ ਹੀ ਕੀਤਾ ਆਪਦੇ ਹੁਕਮਾਂ ਨੂੰ ਸਿਰ ਮਥੇ ਤੇ ਮੰਨਿਆ ਤੇ ਫੁਲ ਚੜ੍ਹਾਏ।

ਅੰਤ ਵਿਚ ਅਰਜ ਕਰਾਂਗਾ ਕਿ ਆਪ ਇਕ ਧਾਰਮਿਕ ਆਗੂ ਨਾਮਬਾਣੀ ਦੇ ਰਸੀਏ, ਸਮਾਜ ਸੁਧਾਰਕ, ਦੇਸ਼ ਪ੍ਰੇਮੀ ਕੌਮ ਪ੍ਰਸਤ ਏਕਤਾ ਦੇ ਹਾਮੀ ਮਾਨਵਵਾਦੀ ਲੋਕ ਹਿਤੂ ਸੁਹਿਰਦ ਤੇ ਨਿਰਵੈਰ ਆਤਮਾ ਸਨ।

ਸੈਲੇ ਹਵਾਦਸ ਸੇ ਕਬ ਮੁੜਤਾ ਹੈ ਮਰਦੋਂ ਕਾ ਮੂੰਹ,
ਸ਼ੇਰ ਸੀਧਾ ਤੈਰਤਾ ਹੈ ਵਕਤੇ ਰਫਤਨ ਆਬ ਮੇਂ।

ਆਪ ਜੀ ਦਾ ਜੀਵਨ ਇਕ ਅਥਾਹ ਸਾਗਰ ਹੈ ਜਿਹੜਾ ਵੀ ਇਸ ਚੋਂ ਕੁਝ ਪਾਉਣ ਦਾ ਜਤਨ ਕਰੇਗਾ ਉਸਨੂੰ ਜ਼ਰੂਰ ਹੀ ਮੋਤੀ ਮਿਲਣਗੇ।



ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਭੈਣੀ ਸਾਹਿਬ ਅਸੂ ਦੇ ਮੇਲੇ ਤੇ ਕਥਾ ਕਰਦੇ ਹੋਏ ਖਬੇ ਤੋਂ ਸਜੇ ਬੈਠੇ ਹੋਏ(੧) ਦਰਿਆ ਸਿੰਘ (ਖੜੰਤੇ) (੨) ਸੰਤ ਹਜੂਰ ਸਿੰਘ ਬੂਰੀ ਵਾਲੇ(੩) ਸੂ. ਅਨੂਪ ਸਿੰਘ ਰਾਜਜੰਗ(੪) ਸੂ. ਸ਼ਾਮ ਸਿੰਘ ਮੇਰਠ(੫) ਸੰਤ ਬਹਾਦਰ ਸਿੰਘ ਚੌਰੀ ਬਰਦਾਰ(੬) ਲਾਭ ਸਿੰਘ ਡਰੈਵਰ ਸ੍ਰੀ ਭੈਣੀ ਸਾਹਿਬ(੭) ਜਥੇਦਾਰ ਅਤਾਰ ਸਿੰਘ(੮) ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ(੯) ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ(੧੦) ਸ੍ਰੀ ਮਹਾਰਾਜ ਬੀਰ ਸਿੰਘ ਜੀ(੧੧) ਸੂਬਾ ਮੀਹਾ ਸਿੰਘ ਜੀ (ਪੋਥੀ ਤੋਂ ਪਾਠ ਕਰਦੇ ਹੋਏ)(੧੨) ਸੰਤ ਆਲਾ ਸਿੰਘ ਜੀ(੧੩) ਸੰਤ ਸੁੰਦਰ ਸਿੰਘ ਫਰੀਦ(੧੪) ਸੰਤ ਵਰਿਆਮ ਸਿੰਘ ਸਮਸਾ(੧੫) ਸੂਬਾ ਨਾਹਰ ਸਿੰਘ (ਖਲੌਤੇ) (੧੬) ਸੰਤ ਪੂਰਣ ਸਿੰਘ ਜੀ ਮੋਰੋਂ(੧੭) ਬਾਬਾ ਸਾਵਣ ਸਿੰਘ ਮਹਾਰਾਜ ਰਾਧਾ ਸਵਾਮੀ

# ਸ੍ਰੀ ਸਤਿਗੁਰੂ ਪ੍ਰਤਾਪ ਸਿੰਘ"

ਹਾਕਮ ਸਿੰਘ 'ਰੁਪਾਣਾ'

ਬਾਲ ਅਵਸਥਾ ਵਿਚ ਸਮਕਾਲੀ ਸਰਕਾਰ ਦੇ ਝੁੱਲਦੇ ਝੱਕੜਾਂ ਦੇ ਝੱਖੜਾਂ ਦੀ ਕੁਠਾਲੀ ਵਿਚ ਪੱਕੇ ਆਪਣੇ ਆਪ ਨੂੰ ਨਾਮ ਅਰਾਧਨ ਦੀ ਤਪੱਸਿਆ ਵਾਸਤੇ ਤਿਆਰ ਕੀਤਾ। ਸਮਕਾਲੀ ਕਠਿਨਾਈਆ ਦੇ ਕੰਡਿਆਂ ਨਾਲ ਵਾਲੂੰਦਰੇ ਕੋਮਲ ਮਨ ਤੇ ਆਪ ਜੀ ਨੇ ਨਾਮ ਸਿਮਰਨ ਦੀ ਮਲਮ ਲਾਈ। ਆਪ ਜੀ ਦਾ ਮਨ ਇੰਨਾ ਸ਼ੁਧ ਤੇ ਬਲਿਵਾਨ ਹੋ ਗਿਆ ਅਤੇ ਪਰਬੋਧਿਆ ਗਿਆ ਕਿ ਮਨ ਅਤੇ ਨਾਮ ਓਤਪੋਤ ਹੋ ਗਏ ਜਿਵੇਂ ਪਾਣੀ ਅਤੇ ਮਿਸ਼ਰੀ ਇਕ ਮਿਕ ਹੋਕੇ ਇਕੋ ਰੂਪ ਧਾਰਣ ਕਰ ਲੈਂਦੇ ਹਨ, ਭਾਵ ਤਾਦਾਂਤ-ਮਈ ਹੋ ਜਾਂਦੇ ਹਨ। ਇਸਤਰ੍ਹਾਂ ਸ੍ਰੀ ਸਤਿਗੁਰੂ ਸਚੇ ਪਾਤਸ਼ਾਹ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਮਨ ਨਾਮ ਵਿਚ ਅਤੇ ਨਾਮ ਉਨ੍ਹਾਂ ਦੇ ਮਨ ਵਿਚ ਲੀਨ ਹੋ ਗਿਆ। ਜਿਵੇਂ ਇਕਮਿਕ ਹੋਣ ਤੋਂ ਬਾਅਦ, ਇਹ ਪਤਾ ਨਹੀਂ ਲੱਗਦਾ ਕਿ ਮਿਸ਼ਰੀ ਪਾਣੀ ਰੂਪ ਹੋਈ ਹੈ ਜਾਂ ਪਾਣੀ ਮਿਸ਼ਰੀ ਰੂਪ ਹੋਇਆ ਹੈ। ਪਰ ਦੋਹਾਂ ਦਾ ਹੀ ਆਪਣਾ-ਆਪਣਾ ਨਾਮ ਨਹੀਂ ਰਹਿੰਦਾ ਅਤੇ ਇਕ ਸਾਂਝਾ ਨਾਮ ਪੈ ਜਾਂਦਾ ਹੈ, "ਸ਼ਰਬਤ"। ਦੋਵੇਂ ਮਨ ਅਤੇ ਨਾਮ ਇਕ ਰੂਪ ਹੋ ਗਏ ਸਨ, ਅਤੇ ਨਵਾਂ ਨਾਮ ਸ਼ਰਬਤ ਵਾਂਗ ਪੈ ਗਿਆ ,'ਨਾਮਧਾਰੀ"। ਨਾਮਧਾਰਨ ਕੀਤਾ ਜਾ ਸਕਦਾ ਹੈ ਜਾਂ ਸਿਮਰਨ ਕੀਤਾ ਜਾ ਸਕਦਾ ਹੈ। ਕਿਹਾ ਜਾਂ ਬੋਲਿਆ ਨਹੀਂ ਜਾ ਸਕਦਾ ਜਿਵੇਂ ਮਿਸ਼ਰੀ ਦਾ ਸਰੂਪ ਪਾਣੀ ਵਿਚ ਅਨੁਭਵ ਜਾਂ ਚੱਖਿਆ ਜਾ ਸਕਦਾ ਹੈ, ਪਰ ਬੋਲਿਆ ਨਹੀਂ ਜਾ ਸਕਦਾ। ਮਿਸ਼ਰੀ ਕਰਕੇ ਪਾਣੀ ਦਾ ਨਾਮ ਵੀ ਬਦਲ ਜਾਂਦਾ ਹੈ ਅਤੇ ਸਵਾਦ ਵੀ। ਇਸਤਰ੍ਹਾਂ ਨਾਮ ਧਾਰਨ ਕਰਨ ਨਾਲ ਮਾਇਆ ਰੂਪੀ ਪਾਣੀ ਦਾ ਨਾਮ ਵੀ ਬਦਲ ਜਾਂਦਾ ਹੈ ਅਤੇ ਸੁਹਜ ਸੁਆਦ ਵੀ।

ਨਾਮ ਵਿਚ ਲੀਨ ਹੋਏ ਮਇਆਵੀ ਮਨ ਦਾ ਸੁਭਾਅ ਰਹਿਣੀ-ਬਹਿਣੀ ਖਾਣਾ ਪੀਣਾ, ਪਹਿਨਣਾ ਆਦਿ ਸਭ ਕੁਝ ਪਰੀਵਰਤਿਤ ਹੋ ਜਾਂਦਾ ਹੈ ਅਤੇ ਨਾਮਧਾਰੀ ਅਖਵਾਉਂਦਾ ਹੈ। ਮਨ ਵਿਚ ਨਾਮ ਵਾਲੇ ਸਾਰੇ ਗੁਣ ਪ੍ਰਗਟ ਹੋ ਜਾਂਦੇ ਹਨ ਅਤੇ ਮਨ ਦੇ ਮਇਆਵੀ ਗੁਣ ਨਾਸ਼ ਹੋ ਜਾਂਦੇ ਹਨ। ਪੰਜ ਭੌਤਿਕ ਸਰੀਰ ਦਾ ਸੰਚਾ ਅਤੇ ਸੰਚਾਲਕ ਮਨ ਹੈ। ਜਿਸਤਰ੍ਹਾਂ ਦਾ ਮਨ ਉਸ ਤਰ੍ਹਾਂ ਦਾ ਤਨ ਹੋ ਜਾਂਦਾ ਹੈ। ਸਤੋਗੁਣੀ ਮਨ ਦਾ ਖਾਣਾ ਪੀਣਾ ਅਤੇ ਪਹਿਰਾਵਾ ਆਦਿ ਵੀ ਸਤੋਗੁਣੀ ਹੋ ਜਾਂਦਾ ਹੈ। ਬਾਹਰਲਾ ਸਰੀਰ ਭੇਖ ਮਨ ਦਾ ਪ੍ਰਗਟਾਵਾ ਹੈ। ਇਸਤਰ੍ਹਾਂ ਨਾਮਧਾਰੀ ਦਾ ਪਹਿਰਾਵਾ ਵੀ ਮਾਨਸਿਕ ਸਾਤਵਿਕੀ ਵਿਰਤੀਆਂ ਅਨੁਸਾਰ ਸਾਫ ਅਤੇ ਸਫੇਦ ਆਦਿਕਾਲ ਤੋਂ ਹੀ ਹੈ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਪਹਿਲਾਂ ਤੋਂ ਚਲੇ ਆ ਰਹੇ ਸਾਤਵਿਕੀ ਬਾਣੇ ਨੂੰ ਨਾਮਬਾਣੀ ਨਾਲ ਹੋਰ ਅਭੇਦ ਕੀਤਾ ਅਤੇ ਕਰੜੀ ਤਪੱਸਿਆ ਕਰਕੇ ਬਾਣਾ ਨਾਮ ਅਤੇ ਧਰਮ ਦਾ ਪ੍ਰਤੀਕ(ਚਿੰਨ) ਸਿਧ ਕੀਤਾ। ਸੱਚ ਦੇ ਮਾਰਗ ਤੇ ਚੱਲਕੇ ਝੱਕੜਾਂ ਝੱਲਕੇ ਸੱਚ ਨਾਲ ਅਭੇਦ ਹੋਕੇ ਅਤੇ ਗੁਰੂਮਤ ਮਾਰਗ ਦੇ ਰਹਿਬਰ ਬਣੇ। ਸਾਹਸਤਹੀਣ ਰੋਗੀ ਲੋਕਾਈ ਨੂੰ ਨਾਮ ਦੀ ਸਿੱਖਿਆ ਦੇਕੇ ਸਿੱਖੀ ਦਾ ਰੂਪ ਧਾਰਣ ਕਰਵਾਇਆ ਅਤੇ ਸਿਖ ਤਿਆਰ ਬਰ-ਤਿਆਰ ਕੀਤੇ। ਫਿਰ ਸਿੱਖਾਂ ਨੂੰ ਆਪਣਾ ਸਭ ਕੁਝ ਗਿਆਨ ਧਿਆਨ ਨਾਮਬਾਣੀ, ਸੁਚ ਸੋਧ, ਪਹਿਰਾਵਾ, ਖਾਣਾ ਪੀਣਾ, ਰਹਿਣੀ ਬਹਿਣੀ, ਦੇਕੇ ਆਪਣੇ ਆਪ ਨੂੰ ਸਿੱਖਾਂ ਵਿਚ ਅਭੇਦ ਕਰ ਦਿਤਾ ਅਤੇ ਸਿੱਖਾਂ ਨੂੰ ਆਪਣੇ ਆਪ ਵਿਚ ਅਭੇਦ ਕਰਕੇ ਗੁਰਸਿਖ ਬਣਾ ਦਿਤੇ। ਏਹ ਹੈ ਅਟੱਲ ਪ੍ਰਤਾਪੀ ਸਤਿਗੁਰੂ ਪ੍ਰਤਾਪ

ਸਿੰਘ ਜੀ ਦੀ ਵਿਸ਼ਵ ਭਰ ਦੇ ਲੋਕਾਂ ਨੂੰ ਅਦੁੱਤੀ ਦੇਣ। "ਵਾਹ ਵਾਹ ਸਤਿਗੁਰੂ ਪ੍ਰਤਾਪ ਸਿੰਘ ਜੀ ਆਪੇ ਨਾਮ ਆਪੇ ਨਾਮਧਾਰੀ।"

ਸਤਿਗੁਰੂ ਜੀ ਨੇ ਗੁਰੂ ਰਾਮਦਾਸ ਜੀ ਦੇ ਇਸ ਸ਼ਬਦ ਨੂੰ ਨਾਮਧਾਰੀ ਸੰਗਤ ਦੁਆਰਾ ਅਮਲੀ ਜਾਮਾ ਪਹਿਨਾਇਆ।

"ਗੁਰ ਸਤਿਗੁਰ ਕਾ ਜੋ ਸਿਖੁ ਅਖਾਏ, ਸੁ ਭਲਕੇ ਉਠਿ ਹਰਿ ਨਾਮੁ ਧਿਆਵੈ।

ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ, ਅੰਮ੍ਰਿਤਸਰ ਨਾਵੈ।

ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ
ਸਭਿ ਕਿਲ ਵਿਖ ਪਾਪ ਦੋਖ ਲਹਿ ਜਾਵੈ।
ਫਿਰ ਚੜੈ ਦਿਵਸੁ ਗੁਰਬਾਣੀ ਗਾਵੈ
ਬਹਦਿਆ ਉਠਦਿਆ ਹਰਿ ਨਾਮੁ ਧਿਆਵੈ।
ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ
ਹਰਿ ਸੋ ਗੁਰਸਿਖ ਗੁਰੂ ਮਨ ਭਾਵੈ॥
ਜਿਸਨੋ ਦਇਆਲ ਹੋਵੈ ਮੇਰਾ ਸੁਆਮੀ
ਤਿਸੁ ਗੁਰ ਸਿਖ ਗੁਰੂ ਉਪਦੇਸ ਸੁਣਾਵੈ॥
ਜਨੁ ਨਾਨਕ ਧੂੜਿ ਮੰਗੈ ਤਿਸੁ ਗੁਰਸਿਖ
ਕੀ ਜੋ ਆਪ ਜਪੈ ਅਵਰਹ ਨਾਮੁ ਜਪਾਵੈ॥
ਗਉੜੀ ਦੀ ਵਾਰ ਮ, ੪ ਪੰਨਾ ੩੦੫

ਉਪ੍ਰੋਕਤ ਸ਼ਬਦ ਦੇ ਸਾਰ ਅਨੁਸਾਰ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਾਰੇ ਜੀਵਣ ਦੀ ਨਿਤਾ ਪ੍ਰਤੀ ਕਿਰਿਆ ਸੀ। ਆਪ ਨਾਮ ਜਪਣਾ ਅਤੇ ਹੋਰਨਾਂ ਨੂੰ ਜਪਾਉਣਾ ਆਪ ਜੀ ਦੇ ਰੋਜ਼ ਦੇ ਵਿਹਾਰ ਦਾ ਅਟੁਟ ਅੰਗ ਸੀ। ਆਪ ਜੀ ਗ੍ਰਹਿਸਤ ਆਸ਼ਰਮ ਵਿਚ ਰਹਿੰਦੇ ਹੋਏ ਸੰਨਿਆਸੀ ਸਨ। ਲੋਕਾਂ ਵਿਚ ਵਿਚਰਦੇ ਹੋਏ ਜੋਗੀ ਸਨ। ਜੋਬਨ ਵਿਚ ਸ਼ਾਦੀ ਬਰਖ਼ਾਈ ਸਪੁਤਰ ਹੋਏ, ਧਰਮ ਪਤਨੀ ਵਿਛੋੜਾ ਦੇ ਗਈ ਪਰ ਅਟੱਲ ਪ੍ਰਤਾਪੀ ਗੁਰੂ ਜੀ ਸਾਰੀ ਉਮਰ ਜਤੀ ਰਹੇ।

"ਏਕਾ ਨਾਰੀ ਸਦਾ ਜਤੀ।" ਭਾਵ ਜਤ ਵਿੱਚ ਰਹੇ ਸਨ। ਨਾਮ ਸਿਮਰਨ ਦਾ ਨਿਤਨੇਮ ਸਾਸਾਂ ਸਵਾਸਾਂ ਨਾਲ ਨਿਭਾਇਆ। ਆਤਮਿਕ ਉਪਦੇਸ਼ ਕਰਨ ਦੇ ਧਨੀ ਸਨ। ਆਪ ਜੀ ਨੇ ਲੋਕਾਂ ਨੂੰ ਆਤਮਿਕ ਗਿਆਨ ਦੇ ਉਪਦੇਸ਼ ਨਾਲ ਵਰੋਸਾਇਆ। ਇਸ ਕਰਕੇ ਬ੍ਰਹਮ ਸਰੋਤਰੀ ਸਨ। ਆਪ ਜੀ ਨੇ-

ਕੌਂਟਰੀ ਭੋਮਾਂਡ ਨੀਖੰਗ ਦੇ ਅਸੂਲ ਨੂੰ ਅਪਣਾਇਆ। ਆਪ ਜੀ ਨੇ ਆਖਰੀ ਦਮ ਤਕ ਅਲਪ ਆਹਾਰ, ਸੁਲਪਸੀ ਨਿੰਦਰਾ, ਦਯਾ, ਖਿਮਾ, ਸੀਲ ਸੰਤੋਖ ਨਿਭਾਇਆ। ਤਿੰਨਾਂ ਗੁਣਾਂ (ਰੱਜੋ, ਤਮੋ, ਸਤੋ) ਤੋਂ ਅਤੀਤ ਰਹੇ। ਕਾਮ ਕਰੋਧ ਲੋਭ, ਮੋਹ ਅਤੇ ਹੰਕਾਰ ਆਦਿ ਮਨ ਦੇ ਨੇੜੇ ਨਹੀਂ ਆਉਣ ਦਿਤੇ। ਆਤਮਤੱਤਵ ਵਿਚ ਅਟੱਲ ਨਿਸ਼ਚਾ ਰੱਖਦੇ ਸਨ। ਇਸ ਕਰਕੇ ਬ੍ਰਹਮਨੇਸ਼ਟੀ ਸਨ। ਜਿਸਤਰ੍ਹਾਂ ਚਿਕੜ ਵਿਚ ਰਹਿੰਦੇ ਹੋਏ ਕੰਵਲ ਦੇ ਫੁਲ ਨੂੰ ਚਿੱਕੜ ਨਹੀਂ ਲੱਗਦਾ ਇਸਤਰ੍ਹਾਂ ਸੁਰਸੋਧ ਦੇ ਸੰਚਾਲਕ, ਨਾਮ ਦੇ ਧਾਰਨੀ ਸੰਗੀਤ ਦੇ ਆਸ਼ਕ, ਆਸਾ ਦੀ ਵਾਰ ਦੇ ਰਸੀਏ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਮਾਇਆ ਦੇ ਖਲਜਗਣ ਵਿਚ ਰਹਿੰਦੇ ਹੋਇਆਂ ਮਾਇਆ ਮੋਹਣੀ ਦਾ ਰੰਗ ਮਨ ਨੂੰ ਰੰਚਕ ਭਰ ਵੀ ਨਹੀਂ ਚੜ੍ਹਨ ਦਿਤਾ ਸਗੋਂ ਸਾਰੀ ਉਮਰ ਮਾਇਆ ਚਰਨੁ ਦਾਸੀ ਬਣਕੇ ਸਤਿਗੁਰੂ ਦੇ ਚਰਨਾਂ ਵਿਚ ਸੇਵਾ ਕਰਦੀ ਰਹੀ, ਪਾਣੀ ਭਰਦੀ ਰਹੀ ਆਪ ਜੀ ਮਾਇਆ ਵਿਚ ਰਹਿੰਦੇ ਹੋਏ ਤਿਆਗੀ ਸਨ ਭਾਵ ਕਰਤਾ ਅਕਰਤਾ ਸਨ। ਭਿੱਠ ਨੂੰ ਅਣਭਿਠ ਕਰਨ ਵਾਲੇ, ਗਰੀਬਾਂ ਨੂੰ ਨਿਵਾਜਣ ਵਾਲੇ ਗਰੀਬ ਨਿਵਾਜ਼ ਸਨ। ਦੁਖੀਆਂ ਦੇ ਦੁਖ ਦੂਰ ਕਰਨ ਲਈ ਸਦਾ ਦਿਆਲੂ ਸਨ। ਗਊ, ਗਰੀਬ, ਗਿਆਨ ਦੇ ਰਖਸ਼ਕ ਸਨ। ਜ਼ਾਲਮ ਜ਼ੁਲਮ ਅਤੇ ਅਗਿਆਨ ਦੇ ਭਖਸ਼ਕ ਸਨ। ਵਿਦਵਾਨਾਂ ਦੇ ਕਦਰਦਾਨ ਸਨ। ਅਨਪੜ੍ਹਾਂ ਤੇ ਸਦਾ ਮਿਹਰਬਾਨ ਸਨ। ਅੰਨਦਾਨ ਦੇ ਸਦਾ ਧਨੀ ਸਨ। ਆਪ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਚਲਾਏ ਹੋਏ, ਲੰਗਰ ਨੂੰ ਸਦਾ ਲਈ ਚਲਦਾ ਰੱਖਿਆ। ਗਿਆਨ ਦਾਨ ਲਈ ਗਿਆਨ ਗੋਸ਼ਟੀਆਂ ਅਤੇ ਕਥਨੀਆਂ ਦਾ ਪ੍ਰਵਾਹ ਚਲਾਇਆ ਵਿਦਿਆ ਅਤੇ ਸੰਗੀਤ ਵਿਦਿਆ ਲਈ ਵਿਦਿਆਲੇ

ਚਲਾਏ। ਸ਼ੁਧ ਪਾਠ ਕਰਨ ਲਈ ਪਾਠਸ਼ਾਲਾ ਬਣਾਈ। ਗੋਪਾਲ ਬਣਕੇ ਗਊਆਂ ਪਾਲੀਆਂ ਅਤੇ ਦੁਧਾਂ ਦੀਆਂ ਨਦੀਆਂ ਵਗਾਈਆਂ।

ਸਮਾ ਘੋੜਾ ਹੈ। ਜੋ ਏਸ ਘੋੜੇ ਦੀ ਪੂਛ ਪਕੜਦਾ ਹੈ ਉਹ ਦੁਲਤੇ ਖਾਂਦਾ ਹੈ ਜੋ ਏਸ ਨੂੰ ਲਗਾਮ ਪਾਕੇ ਕਾਬੂ ਕਰਕੇ ਏਸ ਦੇ ਉਪਰ ਸਵਾਰ ਹੁੰਦਾ ਹੈ ਉਹ ਸੁਖ ਨਾਲ ਆਪਣੀ ਮੰਜ਼ਲੇ-ਮਕਸੂਦ ਤੇ ਪਹੁੰਚ ਜਾਂਦਾ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਘੋੜੇ ਪਾਲੇ ਤੇ ਲਗਾਮਾ ਪਵਾਕੇ ਆਪਨੇ ਕਾਬੂ ਕਰਵਾਕੇ ਆਪਣੇ ਸਿੱਖ ਉਪਰ ਚੜ੍ਹਾਏ ਅਤੇ ਮੰਜ਼ਲੇ ਮਕਸਦ ਨੂੰ ਪਹੁੰਚਾਏ। ਭਾਵ ਆਪਣੇ ਸਿੱਖ ਸੇਵਕਾਂ ਨੂੰ ਰੂਹਾਨੀ ਅਤੇ ਮਇਆਵੀ ਬਰਕਤਾ ਨਾਲ ਮਾਲੋ-ਮਾਲ ਕੀਤਾ। ਸਭ ਦੀਆਂ ਥੋੜਾਂ ਦੂਰ ਕੀਤੀਆਂ ਅਤੇ ਲੋੜਾਂ ਪੂਰੀਆਂ ਕੀਤੀਆਂ। ਧੰਨ ਮਾਤਾ ਜੀਵਨ ਕੌਰ ਜੀ ਜੋ ਸੰਸਾਰ ਨੂੰ ਅਜਿਹਾ ਸਹਿਨਸ਼ਾਹ ਸਪੂਤ ਦੇਕੇ ਧੰਨਤਾ ਦੀ ਪਾਤਰ ਬਣੀ ਜਿਵੇਂ ਕਿ—

"ਜਣਨੀ ਜਣੇ ਤੇ ਭਗਤਿ ਜਨ ਕੈ ਦਾਤਾ ਕੈ ਸੂਰ"

ਵੰਡਕੇ ਛਕਣ ਦੀ ਅਦੁਤੀ ਉਦਾਹਰਣ ਕਾਇਮ ਕੀਤੀ। ਸ੍ਰੀ ਜੀਵਨ ਨਗਰ ਜ਼ਿਲ੍ਹਾ ਸਿਰਸਾ ਵਿਚ ਸਚੇ ਪਾਤਸ਼ਾਹ ਨੇ ਜ਼ਮੀਨ ਖਰੀਦੀ ਅਤੇ ਸਿੱਖਾਂ ਸੇਵਕਾਂ ਵਿਚ ਵੰਡਕੇ ਦੁਨੀਆਂ ਲਈ ਚਾਨਣ ਮੁਨਾਰਾ ਕਾਇਮ ਕੀਤਾ। ਕੌਮ ਨਿਸ਼ਟਾਂ ਦਾ 'ਸਾਂਝੀ ਕਿਰਤ ਤੇ ਕਿਰਤ ਦਾ ਮੁਵੱਲਾ ਅਸੂਲ ਜੋ ਉਹ ਅਜੇ ਤਕ ਏਸ ਅਸੂਲ ਨੂੰ ਅਪਨਾ ਨਹੀਂ ਸਕੇ। ਪਰ ਸਤਿਗੁਰੂ ਪ੍ਰਤਾਪ ਸਿੰਘ ਨੇ ਉਪ੍ਰੋਕਤ ਅਸੂਲ ਆਪਣੇ ਸਿੱਖਾਂ ਵਿਚ ਲਾਗੂ ਕੀਤਾ ਅਤੇ ਸਾਮਰਾਜ ਦਾ ਮੂੰਹ ਭੰਨਿਆ ਸਾਂਝਾ ਲੰਗਰ ਚਾਲੂ ਰੱਖਣਾ, ਜ਼ਮੀਨ ਸਾਰਿਆਂ ਵਿਚ ਵੰਡਣੀ, ਸਾਰਿਆਂ ਨੂੰ ਕਿਰਤ ਕਰਨ ਲਈ ਧੰਦੇ ਦੇਣੇ ਸਾਂਝੀ ਕਿਰਤ ਦਾ ਨਿਯਮ ਹੈ। ਅਤੇ ਇਕ ਜਗ੍ਹਾ ਇਕੱਠੇ ਬੈਠਕੇ ਨਾਮ ਸਿਮਰਨ ਕਰਨਾ ਸਾਂਝੇ ਵਿਚਾਰ ਅਪਨਾਉਣੇ, ਇਕ ਰੱਬ ਦੇ ਅਤੇ ਇਕ ਪਹਿਰਾਵੇ ਦੇ ਧਾਰਨੀ ਹੋਣਾ ਸਾਂਝੀ ਕਿਰਤ ਹੈ ਭਾਵ ਵਿਰਤੀ ਹੈ। ਏਹ ਅਦੁਤੀ ਦੇਣ ਦੇਕੇ ਸਤਿਗੁਰੂ ਨੇ ਦੁਨੀਆਂ ਨੂੰ ਮਾਇਆ ਦੀ ਜਕੜ ਤੋਂ ਛੁਡਾਉਣ ਲਈ ਗਾੜੀ ਰਾਹ ਦਿਤਾ।

ਅੰਤ ਆਪ ਨੇ ੨੦੧੬ ਸੰਮਤ ਵਿਚ ਦੇਹ ਦਾ ਓਹਲਾ ਕਰ ਦਿਤਾ ਅਤੇ ਗੁਰਪੁਰੀ ਜਿਧਾਰ ਗਏ।

ਐਸੇ ਚੰਡ ਪ੍ਰਤਾਪ ਤੇ ਦੇਵਨ ਬਢਿਓ ਪ੍ਰਤਾਪ।
ਤੀਨ ਲੋਕ ਜੈ ਜੈ ਕਹੈ ਰਰੈ ਨਾਮਿ ਸਤਿ ਜਾਪਿ।

## ਦਰਸਨ ਵੱਡ ਪ੍ਰਤਾਪੀ ਦਾ

ਦਰਸ਼ਨ ਗੁਰੂ ਪ੍ਰਤਾਪ ਦਾ ਕਰਕੇ ਸੀ,
ਲਖਾਂ ਦਰਸ਼ਕਾਂ ਦਾ ਉਧਾਰ ਹੋਇਆ।
ਹਰਖ ਸੋਗ ਵਿਚ ਡੁਬਦੇ ਜਾਂਦਿਆਂ ਦਾ,
ਨਾਮ ਲੈ ਕਰਕੇ ਬੇੜਾ ਪਾਰ ਹੋਇਆ।
ਸ਼ਰਨ ਸਤਿਗੁਰਾਂ ਦੀ ਆ ਗਏ ਜਿਹੜੇ,
ਸੰਕਟ ਉਨਾਂ ਦਾ ਮਾਨੋ ਨਿਵਾਰ ਹੋਇਆ।
ਦੁਖ ਭੁਖ ਗਰੀਬੀ ਸਭ ਦੂਰ ਹੋਈ,
ਜੀਵਨ ਉਸਦਾ ਸੁਖੀ ਪ੍ਰਵਾਰ ਹੋਇਆ।
ਨਾਮ ਦਾਨ ਇਸ਼ਨਾਨ ਨੂੰ ਧਾਰ ਕਰਕੇ,
ਸੰਤ ਬਣਿਆ ਓਹ ਜੋ ਗੁਨਹਗਾਰ ਹੋਇਆ।
ਜਿਹੜਾਂ ਕੂੜਾ ਗਰੀਬ ਸਦਾਂਵਦਾ ਸੀ,
ਅਜ ਡਿਠਾ ਉਹ ਵਡਾ ਸਰਦਾਰ ਹੋਇਆ।
ਧੰਨ ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ,
ਹਰਬੰਸ ਸਿੰਘ ਤੇਥੋਂ ਬਲਿਹਾਰ ਹੋਇਆ।

ਹਰਬੰਸ ਸਿੰਘ [illegible]

# ਸਤਿਗੁਰੂ ਪ੍ਰਤਾਪ ਸਿੰਘ ਸ਼ਤਾਬਦੀ ੧੯੮੯'੯੦ ਮਨਾਉਣ ਬਾਰੇ ਵਿਚਾਰ

ਬਚਨ ਸਿੰਘ ਰਟਾਇਰ ਇਨਜਿਨੀਅਰ ਲੁਧਿਆਣਾ

ਇਨਦਾ ਕੀ ਮਨੋਰਥ ਹੈ, ਅਸੀਂ ਇਸਤੋਂ ਕੀ ਅਤੇ ਕਿਵੇਂ ਲਾਭ ਉਠਾਉਣਾ ਹੈ ਜਾਨਣ ਦੀ ਲੋੜ ਹੈ। ਬਹੁਤ ਸਜਣਾਂ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਅਨੇਕਾਂ ਪਰਉਪਕਾਰੀ ਕਰਿਸ਼ਮੇ ਬੜੇ ਨੇੜਿਓਂ ਵੇਖੇ ਹੋਏ ਹਨ। ਉਹਨਾਂ ਦੀ ਯਾਦ ਤਾਜ਼ਾ ਕਰਨ ਨਾਲ ਸਾਡੇ ਮਨਾ ਦੀ ਮੈਲ ਉਤਰੇਗੀ ਅਤੇ ਸਾਨੂੰ ਸੋਚਣ ਦਾ ਅਵਸਰ ਪ੍ਰਾਪਤ ਹੋਏਗਾ ਕਿ ਕਿਵੇਂ ਅਸੀਂ ਇਸ ਅਨਮੋਲ ਜੀਵਨ ਨੂੰ ਤਨੋ-ਮਨੋ-ਧਨੋ ਸਫਲਤਾ ਨਾਲ ਨਿਭਾਉਣਾ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਰੀਰਕ ਰਖਿਆ ਬਾਰੇ ਸਾਦਾ ਅਤੇ ਸ਼ੁਧ ਭੋਜਨ ਛੱਕਣ ਦੀ ਪ੍ਰੇਰਣਾ ਆਪਣੇ ਅਮਲੀ ਕੰਮਾਂ ਰਾਹੀਂ ਦਰਸਾਈ । ਗਊਆਂ ਦੀ ਨਸਲ ਸੁਧਾਰੀ ਅਤੇ ਗਊਆਂ ਹਰੇਕ ਘਰ ਵਿਚ ਰਖਣ ਦੀ ਪ੍ਰੇਰਣਾ ਦਿਤੀ। ਅੰਮ੍ਰਿਤ ਵੇਲੇ ਦਾ ਜਾਗਣਾ, ਨਾਮ-ਸਿਮਰਨ ਕਸਰਤ ਸੱਚ ਦੀ ਕਮਾਈ ਅਤੇ ਖਰਚ ਵਿਚ ਸੰਜਮ ਦੀ ਪੇਰਣਾ ਦਿਤੀ। ਨਿਰਧਨ ਸਿੱਖਾਂ ਸੇਵਕਾਂ ਦੀ ਮਾਇਕ ਸਹਾਇਤਾ ਕੀਤੀ ਅਤੇ ਗੁਰੂ ਨਾਨਕ ਲੇਵਾ ਸਭ ਸੰਪਰਦਾਵਾਂ ਦਾ ਮੇਲ-ਜੋਲ ਕਰਨ ਦੇ ਉਦਮ ਕੀਤੇ। ਇਹਨਾਂ ਸਾਰਿਆਂ ਵਿਸ਼ਿਆਂ ਤੇ ਵੇਰਵੇ ਸਹਿਤ ਵਿਚਾਰਾਂ ਅਤੇ ਉਹਨਾਂ ਦੇ ਅੱਖੀਂ ਵੇਖੇ ਚਮਤਕਾਰਾਂ ਦਾ ਇਕ ਸਮੁਚਾ ਸੰਗ੍ਰਹਿ ਕਰਨ ਨਾਲ ਸਾਡਾ ਸਭ ਦਾ ਭਲਾ ਹੈ।

ਵਿਸ਼ੇ ਇਸ ਪ੍ਰਕਾਰ ਹੋ ਸਕਦੇ ਹਨ:-

੧ ਅੰਮ੍ਰਿਤ ਵੇਲੇ ਦੀ ਮਹਾਨਤਾ ਅਤੇ ਇਸਦੀ ਵਰਤੋਂ
੨ ਸੁਚ ਸੰਧ ਦੀ ਮਰਿਜਾਦਾ ਦੀ ਮਹਾਨਤਾ
੩ ਸ਼ੁਧ ਸਾਦਾ ਭੋਜਨ ਅਤੇ ਗਊ ਦੇ ਦੁਧ ਦੀ ਲੋੜ
੪ ਦਸਾਂ ਨਹੁਆਂ ਦੀ ਨੇਕ ਕਿਰਤ ਕਮਾਈ ਦੀ ਮਹਾਨਤਾ ।
੫ ਨਾਮ ਸਿਮਰਨ ਅਤੇ ਸਾਧ ਸੰਗਤ ਦੀ ਮਹਾਨਤਾ
੬ ਸਰੀਰਕ ਰਕਸ਼ਾ ਵਾਸਤੇ ਖੁਰਾਕ ਅਤੇ ਕਸਰਤ ਦੀ ਲੋੜ
੭ ਹਰ ਖੇਤਰ ਵਿਚ ਸੰਜਮ ਦੀ ਲੋੜ
੮ ਗੁਰਬਾਣੀ ਦਾ ਸ਼ੁਧ ਪਾਠ ਅਤੇ ਇਸਦੇ ਭਾਵ ਨੂੰ ਜਾਨਣ ਬਾਰੇ
੯ ਸੰਗੀਤ ਨੂੰ ਦੇਣ
੧੦ ਸਿਖ ਪੰਥ ਵਿਚ ਏਕਤਾ ਬਾਰੇ
੧੧ ਗਰੀਬ ਸਿੱਖਾਂ ਦੀ ਮਾਇਕ ਸਹਾਇਤਾ
੧੨ ਕਹਿਣੀ ਤੇ ਕਰਨੀ ਇਕ ਕਰਨ ਤੇ ਜ਼ੋਰ
੧੩ ਸਤਿਗੁਰੂ ਜੀ ਦੇ ਕੀਤੇ ਕੁਝ ਚਮਤਕਾਰ

ਏਹਨਾਂ ਸਾਰਿਆਂ ਵਿਸ਼ਿਆਂ ਬਾਰੇ ਜਿੰਨੀ ਕੁ ਮੈਨੂੰ ਜਾਣਕਾਰੀ ਹੈ ਸੰਖੇਪ ਰੂਪ ਵਿਚ ਲਿਖਦਾ ਹਾਂ। ਮੈਨੂੰ ਉਹਨਾਂ ਦੇ ਦਰਸ਼ਨ ਅਤੇ ਸੇਵਾ ਕਰਨ ਦਾ ਸੁਭਾਗ ਤਕ਼ਰੀਬਨ ੩੦ ਸਾਲ(੧੯੨੯-੫੯) ਤਕ ਪ੍ਰਾਪਤ ਹੋਇਆ।

## ੧. ਅੰਮ੍ਰਿਤ ਵੇਲੇ ਦੀ ਮਹਾਨਤਾ ਅਤੇ ਇਸਦੀ ਵਰਤੋਂ:-

ਅੰਮ੍ਰਿਤ ਵੇਲੇ ਦਾ ਜਾਗਣਾ ਅਤੇ ਇਸਦੇ ਲਾਹੇ ਬਾਰੇ ਗੁਰਬਾਣੀ ਵਿਚ ਅਨੇਕਾਂ ਵਾਰ ਵਰਨਣ ਹੈ। ਸਤਿਗੁਰੂ ਰਾਮ ਸਿੰਘ ਜੀ ਦੇ ਲਿਖੇ 'ਰਹਿਤਨਾਮੇ' ਅਨੁਸਾਰ ਸਤਿਗੁਰ ਜੀ ਪਿਛਲੀ ਰਾਤ ਜਾਗਣ ਵਾਸਤੇ ਰਾਤ ਨੂੰ ੯ ਵਜੇ ਤਕ ਬਿਰਾਜ ਜਾਇਆ

ਕਰਦੇ ਸਨ। ਉਠਕੇ ਆਪਣੇ ਨਿਜੀ ਸੇਵਕ ਭਾਈ ਵਜ਼ੀਰ ਸਿੰਘ ਨਾਲ ਗੜਵਾ ਲਿਜਾਕੇ ਜੰਗਲ ਮਦਾਨ ਜਾਂਦੇ ਸਨ। ਜੰਗਲ ਮਦਾਨ ਥੋੜਾ ਜਿਹਾ ਟੋਇਆ ਪੁੱਟਕੇ ਫਿਰਦੇ ਸਨ ਤਾਂ ਕਿ ਹਵਾ ਸਾਫ ਰਹੇ, ਹੱਥ ਹਮੇਸ਼ਾਂ ਰੇਤੇ ਆਦਿਕ ਨਾਲ ਮਾਂਜਦੇ ਸਨ ਇਸ਼ਨਾਨ ਹਮੇਸ਼ਾਂ ਸਣ-ਕੇਸੀ ਹੁੰਦਾ ਸੀ। ਨਾਮ-ਸਿਮਰਨ ਦਾ ਅਭਿਆਸਬਹੁਤਸੀ। ਚੌਂਕੜਾ ਇਕ ਵਾਰੀ ਲਗਾਕੇ ਸਮਾਪਤੀ ਵੇਲੇ ਹੀ ਖੁਲਦਾ ਸੀ। ਜਿਓਂ ਜਿਓਂ ਸਿਮਰਨ ਹੁੰਦਾ ਸੀ ਕਮਰ ਸਿਧੀ ਹੁੰਦੀ ਜਾਂਦੀ ਸੀ। ਉਹਨਾਂ ਦੀ ਬਿਰਤੀ ਦੀ ਇਕਾਗਰਤਾ ਅਤੇ ਇਕ ਟੱਕ ਨਜ਼ਰ ਜਮਾਈ ਰੱਖਣ ਦਾ ਕਰਿਸ਼ਮਾ ਮੈਂ ਇਕ ਵਾਰੀ ਆਪ ਵੇਖਿਆ। ਸਚੇ ਪਾਤਸ਼ਾਹ ਜੀ ਸ਼ਿਮਲੇ ਗਏ ਹੋਏ ਸਨ ਅਤੇ ਮਾਈਥ ਕੋਠੀ ਵਿਚ ਨਿਵਾਸ ਸੀ। ਉਥੇ ਇਕ ਖੁੱਲਾ ਸਿੱਖ ਦਰਸ਼ਨਾਂ ਵਾਸਤੇ ਆਇਆ ਅਤੇ ਉਹਨਾਂ ਦੇ ਸਾਹਮਣੇ ਬੈਠਕੇ ਬਚਨ ਕਰਦਾ ਰਿਹਾ। ਫਿਰ ਉਸਨੇ ਇਕ ਦਮ ਚੋਂਕੜਾ ਮਾਰਕੇ ਸਤਿਗੁਰਾਂ ਦੇ ਨੇਤਰਾਂ ਵਿਚ ਆਪ-ਣੀਆਂ ਅੱਖਾਂ ਜਮਾਕੇ ਇਕ ਟੱਕ ਵੇਖਣਾ ਸ਼ੁਰੂ ਕਰ ਦਿਤਾ। ਸਤਿਗੁਰਾਂ ਨੇ ਵੀ ਇਕਦਮ ਐਸਾ ਹੀ ਕਰ ਲਿਆ ਅਤੇ ਉਸਦੇ ਵਲ ਨੇਤਰ ਜਮਾ ਦਿਤੇ। ਕਾਫੀ ਦੇਰ ਬਾਅਦ ਉਹ ਠੰਡਾ ਹੋ ਗਿਆ ਅਤੇ ਮੰਨ ਗਿਆ ਕਿ ਸਤਿਗੁਰਾਂ ਦੀ ਇਕਾਗਰਤਾ ਉਸ ਤੋਂ ਕਿਤੇ ਵਧ ਹੈ, ਫਿਰ ਆਸਾ ਦੀ ਵਾਰ ਦਾ ਕੀਰਤਨ ਅਤੇ ਉਸਦਾ ਭੋਗ ਸੂਰਜ ਦੇ ਚੜ੍ਹਣ ਨਾਲ ਪਾਉਣ ਦਾ ਉਹਨਾਂ ਦਾ ਰੋਜ਼ਾਨਾਂ ਨਿਤਨੇਮ ਸੀ। ਚੰਡੀ ਦੀ ਵਾਰ ਦਾ ਪਾਠ ਵੀ ਆਸਾ ਦੀ ਵਾਰ ਦੇ ਭੋਗ ਤੋਂ ਪਹਿਲਾਂ ਪਾ ਲਿਆ ਕਰਦੇ ਸਨ। ਇਸਤਰਾਂ ਉਹ ਅੰਮ੍ਰਿਤ ਵੇਲੇ ਦਾ ਲਾਭ ਪੂਰਾ-ਪੂਰਾ ਆਪ ਉਠਾ-ਉਂਦੇ ਸਨ ਅਤੇ ਸੰਗਤਾਂ ਨੂੰ ਉਠਾਉਣ ਦੀ ਜਾਚ ਸਿਖਾਉਂਦੇ ਸਨ। ਉਹ ਏਹ ਵੀ ਬਚਨ ਕਰਿਆ ਕਰਦੇ ਸਨ ਕਿ ਬਿਨਾਂ ਸਣ ਕੇਸੀ ਇਸ਼ਨਾਨ ਆਸਾ ਦੀ ਵਾਰ ਸੁਣਨ ਨਾਲ ਪੁੰਨ ਦੀ ਥਾਂ ਪਾਪ ਲਗਦਾ ਹੈ। ਸ਼ਾਇਦ ਇਸਦਾ ਏਹ ਮਤਲਬ ਸੀ ਕਿ ਬਾਣੀ ਸੁਣਨ ਤੇ ਦਿਲ ਵਿਚ ਵਸਾਉਣ ਵਾਸਤੇ ਸਾਰੇ ਸਰੀਰ ਦੀ ਸ਼ੁੱਧਤਾ ਅਤੇ ਇਕਾਗਰਤਾ ਉਦੋਂ ਤਕ ਨਹੀਂ ਹੋ ਸਕਦੀ ਹੈ ਜਦੋਂ ਤਕ ਸਣ-ਕੇਸੀ ਇਸ਼ਨਾਨ ਕਰਕੇ ਪੂਰੀਤਰਾਂ ਚੇਤੰਨ ਨਹੀਂ ਹੋਇਆ ਜਾਂਦਾ। ਅਤੇ ਜੇਕਰ ਸੁਣਨ ਵਾਲੇ ਦਾ ਮਨ ਰਸੀਵਰ ਇਕਾ-ਗਰ ਨਹੀਂ ਤਾਂ ਸੁਣਾਉਣ ਵਾਲੇ ਦੀ ਬੇਪਰਵਾਹੀ ਤੇ ਬੇਅਦਬੀ ਹੁੰਦੀ ਹੈ।

## ੨. ਸੁਚ ਸੋਧ ਦੀ ਮਰਯਾਦਾ ਦੀ ਮਹਾਨਤਾ

ਸੁੱਚ ਸੋਧ ਵਲ ਉਹਨਾਂ ਦਾ ਦਿਲੀ ਝੁਕਾਅ ਸੀ। ਜਿਵੇਂ ਕਿ ਅਧਿਆਤਮਕਤਾ ਦੇ ਰਾਹ ਦੀ ਇਹ ਪਹਿਲੀ ਪੌੜੀ ਹੋਵੇ। ਅਤੇ ਇਸ ਬਿਨਾਂ ਦਰਗਾਹ ਦਾ ਪ੍ਰਵੇਸ਼ ਵੀ ਸੰਭਵ ਨਾ ਹੋਵੇ। ਖੱਦਰ ਦੇ ਕੱਪੜੇ ਨਾਲ ਸੋਧ ਨਿਭਾਈ ਜਾਂਦੀ ਸੀ। ਸੋਧ ਦਾ ਇਸ਼-ਨਾਨ ਸੋਧ ਦਾ ਲੰਗਰ, ਅਤੇ ਸੋਧ ਤੋਂ ਬਿਨਾ ਲੰਗਰ ਵੀ ਨਹੀਂ ਛੱਕਦੇ ਸਨ। ਲੰਗਰ ਛੱਕਣ ਵੇਲੇ ਉਚੇਚਾ ਸੋਧ ਦਾ ਇਸ਼ਨਾਨ ਕਰਕੇ ਅਤੇ ਆਸਣ ਉਤੇ ਚੋਂਕੜਾ ਲਗਾਕੇ ਛੱਕਦੇ ਸਨ। ਸੋਧ ਦਾ ਜਲ ਗੜਵੇ ਵਿਚ ਹਮੇਸ਼ਾਂ ਨਾਲ ਰੱਖਦੇ ਸਨ। ਜਲ ਵਰਤਣ ਵੇਲੇ ਵੀ ਸੋਧ ਦਾ ਜਲ ਵਰਤਦੇ ਸਨ। ਸੋਧੀਆਂ ਨੂੰ ਬਹੁਤ ਆਦਰ ਸਨਮਾਨ ਦਿੰਦੇ ਸਨ। ਅਤੇ ਦੀਵਾਨ ਵਿਚ ਵੀ ਉਹਨਾਂ ਨੂੰ ਬੈਠਣ ਵਾਸਤੇ ਵਿਸ਼ੇਸ਼ ਅਸ-ਥਾਨ ਮਿਲਦਾ ਸੀ। ਅਖੰਡ ਪਾਠੀਆਂ ਦਾ ਸੋਧੀ ਹੋਣਾ ਜਰੂਰੀ ਸੀ। ਏਹ ਸੁੱਚ ਸੋਧ ਦੀ ਮਰਯਾਦਾ ਤਾਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਵੀ ਉਸੇਤਰਾਂ ਚਲਾਈ ਹੋਈ ਹੈ। ਡਾਕਟਰੀ ਖਿਆਲ ਅਨੁਸਾਰ ਵੀ ਸੁੱਚ ਸੋਧ ਰਖਣੀ ਬਹੁਤ ਜਰੂਰੀ ਹੈ। ਸਾਨੂੰ ਆਪਣੇ ਕੰਮਾਂਕਾਰਾਂ ਦੇਸਿਲਸਿਲੇ ਵਿਚਬਹੁਤ ਥਾਵੀਂ ਘੁਮਣਾ ਪੈਂਦਾ ਹੈ ਜਿਥੋਂ ਕਿ ਸਾਨੂੰ ਪਤਾ ਨਹੀਂ ਕਿੰਨੀ ਕਿਸਮ ਦੇ ਜਿਰਮ-ਲਗ ਜਾਂਦੇ ਹਨ। ਉਸੇ-ਤਰਾਂ ਆਕੇ ਅਸੀਂ ਪ੍ਰਸ਼ਾਦਾ ਛੱਕ ਲਈਏ ਤਾਂ ਓਨਾਂ ਜਿਰਮਾਂ ਦਾ ਅਸਰ ਵੀ ਸਾਡੇ ਤੇ ਹੋਵੇਗਾ। ਉਹ ਕੱਪੜੇ ਉਤਾਰ ਕੇ ਅਤੇ ਇਸ਼ਨਾਨ ਕਰਕੇ ਅਸੀਂ ਉਹਨਾਂਜਿਰਮਾਂ ਦੀ ਖਰਾਬੀ ਤੋਂ ਮੁਕਤ ਹੋ ਜਾਂਦੇ ਹਾਂ

ਸੋਧ ਰੱਖਣ ਵਾਲਿਆਂ ਦਾ ਮਨ ਬਹੁਤ ਬਲਵਾਨ ਹੋ ਜਾਂਦਾ ਹੈ। ਭੁੱਖ ਪਿਆਸ ਉਹਨਾਂ ਨੂੰ ਤੰਗ ਨਹੀਂ ਕਰਦੀ ਅਤੇ ਇਸਤਰਾਂ ਉਹ ਅਸ਼ੁੱਧ ਚੀਜ਼ਾਂ ਦੇ ਖਾਣ ਪੀਣ ਤੋਂ ਬੱਚ ਜਾਂਦੇ ਹਨ। ਮਨੋਬਲ ਬਹੁਤ ਤਕੜਾ ਹੋ ਜਾਂਦਾ ਹੈ। ਮਨ ਸਤਿਗੁਰਾਂ ਦੇ ਹੁਕਮਾਂ ਤੇ ਪੂਰੀ ਪ੍ਰਤੀਤ ਕਰਕੇ ਸੁਆਸ-ਸੁਆਸ ਭਜਨ ਕਰਨ ਦੀ ਪ੍ਰੇਰਨਾ ਦਿੰਦਾ ਹੈ। ਮਨ ਬੇਇਮਾਨੀ ਦੀ ਕਮਾਈ ਤੋਂ ਨਫਰਤ ਕਰਦਾ ਹੈ। ਅਤੇ ਕਿਸੀ ਦਾ ਹੱਕ ਖਾਣਾ ਅੱਛਾ ਨਹੀਂ ਸਮਝਦਾ। ਇਸਤਰਾਂ ਸੁੱਚ ਸੋਧ ਦੀ ਦਿਲੀ ਵਰਤੋਂ ਕਰਕੇ ਅਸੀਂ ਆਪਣਾ ਜੀਵਨ ਉਚਾ ਸੁੱਚਾ ਸੌਖੇ ਹੀ ਬਣਾ ਸਕਦੇ ਹਾਂ। ਏਥੇ ਦੀ ਮੈਂ ਇਕ ਨੇਤਰਹੀਣ ਸੋਧੀ ਸਿਖ ਸੰਤ ਕੇਸਰ ਸਿੰਘ ਜੀ ਦਾ ਜ਼ਿਕਰ ਕਰਦਾ ਹਾਂ। ਇਕ ਵਾਰੀ ਉਹ ਸ਼ਿਮਲੇ ਗਏ। ਮੈਂ ਵੀ ਉਹਨਾਂ ਨੂੰ ਇਕ ਦਿਨ ਲੰਗਰ ਵਾਸਤੇ ਅਰਜ ਕੀਤੀ। ਉਹਨਾਂ ਨੇ ਇਕ ਸੱਜਣ ਨਾਲ ਆਪ ਜਾਕੇ ਬਉਲੀ ਤੋਂ ਪਾਣੀ ਲਿਆਂਦਾ। ਰਾਤ ਨੂੰ ਉਹਨਾਂ ਨੇ ਸੌਣ ਤੋਂ ਪਹਿਲਾਂ ਗੁਸਲਖਾਨਾ ਆਦਿਕ ਦੇਖ ਲਏ। ਅੱਧੀ ਰਾਤ ਹੁੰਦਿਆਂ ਹੀ ਉਹ ਉਠ ਗਏ। ਠੰਡੇ ਪਾਣੀ ਨਾਲ ਹੀ ਸਣ ਕੇਸੀ ਇਸ਼ਨਾਨ ਕੀਤਾ ਅਤੇ ੪-੫ ਘੰਟੇ ਨਾਮ ਸਿਮਰਨ ਕੀਤਾ ਪੰਜ ਕੁ ਵਜੇ ਅਸੀਂ ਲੰਗਰ ਵਾਸਤੇ ਅੰਗੀਠੀ ਲਗਾ ਦਿਤੀ। ਫੇਰ ਉਹਨਾਂ ਸਾਰਾ ਲੰਗਰ ਆਪ ਤਿਆਰ ਕੀਤਾ। ਪਹਿਲਾਂ ਸਾਨੂੰ ਛਕਾਇਆ ਫਿਰ ਆਪ ਛਕਿਆ। ਮੈਂ ਉਹਨਾਂ ਦੀ ਏਹ ਲਗਨ, ਹਿੰਮਤ ਅਤੇ ਕਾਰਗੁਜਾਰੀ ਵੇਖਕੇ ਹੈਰਾਨ ਰਹਿ ਗਿਆ।

## ੩. ਸ਼ੁੱਧ ਸਾਦਾ ਭੋਜਨ ਅਤੇ ਗਊ ਦੇ ਦੁੱਧ ਦੀ ਲੋੜ-

ਸ਼ੁਧ ਭੋਜਨ ਸਰੀਰ ਨੂੰ ਤੰਦਰੁਸਤ ਰੱਖਣ ਦਾ ਸਾਧਨ ਹੈ। ਏਹ ਜਿਤਨਾ ਸ਼ੁਧ ਤੇ ਗੁਣਕਾਰੀ ਹੋਵੇਗਾ ਓਨਾਂ ਹੀ ਸਰੀਰ ਤੰਦਰੁਸਤ ਰਹੇਗਾ ਦਿਮਾਗ ਵੀ ਉਤਨਾਂ ਹੀ ਤੇਜ਼ ਹੋਵੇਗਾ। ਏਸੇ ਲਈ ਘਰ ਤਿਆਰ ਕੀਤਾ ਹੋਇਆ ਸਾਫ ਅਤੇ ਸੁੱਚਾ ਭੋਜਨ ਛੱਕਣਾ ਜਰੂਰੀ ਹੈ। ਜੋ ਗੁਣ ਦੇਸੀ ਘਿਓ ਵਿਚ ਹਨ ਉਹ ਹੋਰ ਕਿਸੇ ਕਿਸਮ ਦੇ ਘਿਓ ਵਿਚ ਨਹੀਂ ਹਨ। ਜਦੋਂ ਡਾਲਡਾ ਘਿਓ ਬਾਜ਼ਾਰ ਵਿਚ ਆਇਆ ਸੀ ਤਾਂ ਸਚੇ ਪਾਤਸ਼ਾਹ ਜੀ ਨੇ ਉਦੋਂ ਹੀ ਕਹਿ ਦਿਤਾ ਸੀ ਕਿ ਇਸਨੂੰ ਨਹੀਂ ਵਰਤਣਾ। ਇਸ ਨਾਲੋਂ ਸਰੋਂ ਦਾ ਤੇਲ ਬਹੁਤ ਅੱਛਾ ਹੈ। ਕੈਮੀਕਲ ਖਾਂਦਾ ਬਾਰੇ ਵੀ ਉਹਨਾਂ ਫੁਰਮਾਇਆ ਸੀ ਕਿ ਏਹ ਨਹੀਂ ਵਰਤਣੀਆਂ ਚਾਹੀਦੀਆਂ। ਲੋਕ ਇਹਨਾਂ ਗਲਾਂ ਨੂੰ ਐਵੇਂ ਹੀ ਸਮਝਦੇ ਸਨ ਅਤੇ ਗੌਰਮਿੰਟ ਤਾਂ ਆਖੀ ਜਾਂਦੀ ਸੀ ਕਿ ਇਨਾਂ ਦਾ ਤਾਂ ਨੁਕਸਾਨ ਹੀ ਕੋਈ ਨਹੀਂ ਹੈ। ਅਜ ਤਜਰਬੇ ਨੇ ਸਿਧ ਕਰ ਦਿਤਾ ਹੈ ਕਿ ਇਹ ਦੋਵੇਂ ਚੀਜ਼ਾਂ ਹਾਨੀਕਾਰਕ ਹਨ। ਚਾਹ ਬਾਰੇ ਸਤਿਗੁਰਾਂ ਦਾ ਹੁਕਮ ਸੀ ਨਹੀਂ ਪੀਣੀ ਚਾਹੀਦੀ। ਅਜ ਏਹ ਵੀ ਹਾਨੀਕਾਰਕ ਸਿਧ ਹੋ ਰਹੀ ਹੈ। ਪੀਣ ਵਾਲਿਆਂ ਨੂੰ ਏਹ ਵੀ ਨਸ਼ੇ ਵਾਂਗ ਚਿਮੜ ਗਈ ਹੈ। ਅੱਜ ਲੋਕਾਂ ਦੀਆਂ ਸਿਹਤਾਂ ਬਹੁਤ ਖੋਥੀਆਂ ਹੋ ਚੁਕੀਆਂ ਹਨ। ਅੱਖਾਂ ਦੀ ਕਮਜ਼ੋਰੀ, ਸਰੀਰਕ ਕਮਜ਼ੋਰੀ, ਦਿਮਾਗੀ ਕਮਜ਼ੋਰੀ ਅਤੇ ਦਿਲ ਦਾ ਫੇਲ ਹੋਣਾ ਆਮ ਹੋ ਰਿਹਾ ਹੈ। ਗਊ ਦੇ ਦੁੱਧ ਨੂੰ ਬਹੁਤ ਉਤਮ ਦੱਸਿਆ। ਆਪ ਹਮੇਸ਼ਾਂ ਗਊ ਦਾ ਦੁੱਧ ਹੀ ਛੱਕਦੇ ਸਨ। ਗਊ ਦੇ ਦੁੱਧ ਨਾਲ ਸਰੀਰ ਫੁਰਤੀਲਾ ਹੁੰਦਾ ਹੈ ਅਤੇ ਦਿਮਾਗ ਵੀ ਹਲਕਾ ਤੇ ਤੇਜ਼ ਹੁੰਦਾ ਹੈ। ਗਊ ਦਾ ਦੁੱਧ ਘਿਓ ਛੱਕਣ ਨਾਲ ਬਹੁਤ ਬੀਮਾਰੀਆਂ ਤੋਂ ਛੁਟਕਾਰਾ ਮਿਲਦਾ ਹੈ। ਇਸੇ ਲਈ ਉਹਨਾਂ ਨੇ ਗਊ ਨਸਲ ਸੁਧਾਰਨ ਵਲ ਉਚੇਚਾ ਧਿਆਨ ਦਿਤਾ। ਅਤੇ ਦੇਸੀ ਗਊਆਂ ਦਾ ਇਤਨਾ ਸੁਧਾਰ ਕੀਤਾ ਕਿ ਹਿੰਦੁਸਤਾਨ ਵਿਚ ਹਰ ਪਸ਼ੂ ਮੇਲਿਆਂ ਵਿਚ ਉਹਨਾਂ ਦੀਆਂ ਗਊਆਂ ਫਸਟ ਆਉਂਦੀਆਂ ਰਹੀਆਂ। ਹੁਣ ਵੀ ਸਤਿਗੁਰਾਂ ਦੀਆਂ ਗਊਆਂ ਵੇਖਣ ਯੋਗ ਹਨ। ਗਊ-ਬੱਧ ਰੋਕਣ ਵਾਸਤੇ ਸਤਿਗੁਰਾਂ ਨੇ ਬਹੁਤ ਉਦਮ ਕੀਤੇ। ਪੰਡਿਤ ਜਵਾਹਰ ਲਾਲ ਨਹਿਰੂ ਨੇ ਜਦੋਂ ਉਹਨਾਂ ਦਾ ਇਹ ਸੁਝਾਅ ਨਾ ਮੰਨਿਆ ਤਾਂ ਉਸ ਨਾਲ ਕੁਝ ਨਰਾਜ਼ਗੀ ਵੀ ਹੋਈ।

ਸਤਿਗੁਰਾਂ ਨੇ ਹਰੇਕ ਨਾਮਧਾਰੀ ਨੂੰ ਗਊ ਰਖਣ ਦੀ ਪ੍ਰੇਰਣਾ ਦਿਤੀ ਪਰ ਅਫਸੋਸ ਹੈ ਅਸੀਂ ਵੀ ਹੁਣ ਇਸ ਪਖੋਂ ਬਹੁਤ ਪਿਛੇ ਜਾ ਪਏ ਹਾਂ। ਇਸੀ ਕਰਕੇ ਅਸੀਂ ਵੀ ਹੁਣ ਗਊ ਦੇ ਦੁੱਧ ਅੰਮ੍ਰਿਤ ਤੋਂ ਵਾਂਝੇ ਹਾਂ। ਅਤੇ ਕਾਫੀ ਹੱਦ ਤਕ ਲੋਕਾਂ ਵਾਂਗੂੰ ਹੀ ਬੀਮਾਰੀਆਂ ਦਾ ਸ਼ਿਕਾਰ ਬਣ ਗਏ ਹਾਂ।

## ੪. ਦਸਾਂ ਨਹੁਆਂ ਦੀ ਨੇਕ ਕਿਰਤ ਕਮਾਈ ਦੀ ਮਹਾਨਤਾ:—

ਦਸਾਂ ਨਹੁਆਂ ਦੀ ਨੇਕ ਕਮਾਈ ਕਰਕੇ ਸਬਰ ਸ਼ੁਕਰ ਨਾਲ ਵਰਤਣੀ ਵੀ ਇਕ ਬੰਦਗੀ ਦੇ ਤੁਲ ਹੈ ਅੰਗਰੇਜ਼ੀ ਦੀ ਵੀ ਕਹਾਵਤ ਹੈ-"ਵਰਕ ਇਜ਼ ਵਰ-ਸ਼ਿਪ" ਸਤਿਗੁਰ ਜੀ ਦਾ ਫੁਰਮਾਣ ਸੀ ਨੇਕ ਸ਼ੁੱਧ ਕਮਾਈ ਥੋੜੀ ਵਿਚ ਵੀ ਬਹੁਤ ਬਰਕਤ ਪੈਂਦੀ ਹੈ। ਇਸਤਰਾਂ ਦੀ ਕਿਰਤ ਕਮਾਈ ਕਰਨ ਵਾਲਿਆਂ ਦੇ ਘਰਾਂ ਵਿਚ ਸੁਖ ਸ਼ਾਂਤੀ ਰਹਿੰਦੀ ਹੈ। ਔਲਾਦ ਨੇਕ ਤੇ ਭਾਗਾਂ ਵਾਲੀ ਹੁੰਦੀ ਹੈ। ਸਭ ਲੋੜਾਂ ਆਪਣੇ ਆਪ ਪੂਰੀਆਂ ਹੁੰਦੀਆਂ ਹਨ ਅਤੇ ਆਧੀਆਂ ਉਪਾਧੀਆਂ ਤੋਂ ਬਚਾਅ ਰਹਿੰਦਾ ਹੈ। ਇਸਤਰਾਂ ਦੀਆਂ ਅਨੇਕਾਂ ਉਦਾਹਰਣਾਂ ਮਿਲ ਸਕਦੀਆਂ ਹਨ, ਜਿਨਾਂ ਨੇ ਇਸ ਅਸੂਲ ਤੇ ਅਮਲ ਕੀਤਾ ਹੈ ਉਹਨਾਂ ਕਿਤਨਾ ਅੱਛਾ ਜੀਵਨ ਬਤੀਤ ਕੀਤਾ। ਅਤੇ ਲੋਕ ਪ੍ਰਲੋਕ ਵੀ ਸੌਰਿਆ। ਏਹ ਮੇਰੀ ਆਪ ਬੀਤੀ ਹੈ ਕਿ ਮੇਰੇ ਪਾਸ ੩੩ ਸਾਲ ਦੀ ਨੌਕਰੀ ਪਿਛੋਂ ਰਿਟਾ-ਇਰ ਹੋਣ ਵੇਲੇ ਸਿਰਫ ਚਾਰ ਹਜ਼ਾਰ ਕੁ ਰੁਪਇਆ ਸੀ ਉਸੀ ਰਕਮ ਦਾ ਲੁਧਿਆਣੇ ਵਿਚ ਇਕ ਪਲਾਟ ਖਰੀਦ ਲਿਆ ਜੋ ਕਿ ਅਜ ਤਕਰੀਬਨ ਪੰਦਰਾਂ ਲੱਖ ਦਾ ਹੈ। ਪੜ੍ਹਾਈਆਂ ਵਿਚ ਬੱਚੇ ਲੜਕੇ ਵੀ ਬੜੀ ਅੱਛੀ ਤਰਾਂ ਸੈਟ ਹੋ ਗਏ ਹਨ ਅਤੇ ਬਹੁਤ ਕਾਮਯਾਬੀ ਹਾਸਲ ਕੀਤੀ ਹੈ। ਸਾਡੇ ਕੋਲ ਵੀ ਲੋੜ ਅਨੁਸਾਰ ਆਮਦਨੀ ਹੈ ਅਤੇ ਕਿਸੇ ਤੇ ਬੋਝ ਨਹੀਂ ਪਾਉਂਦੇ।

## ੫. ਨਾਮ ਸਿਮਰਨ ਅਤੇ ਸਾਧ ਸੰਗਤ ਦੀ ਮਹਾਨਤਾ:—

ਨਾਮ ਸਿਮਰਨ ਬਾਰੇ ਬਾਣੀ ਦੀ ਤੁਕ ਤੁਕ ਵਿਚ ਆਉਂਦਾ ਹੈ ਕਿ ਨਾਮ ਤੋਂ ਬਿਨਾਂ ਸਾਡਾ ਜੀਵਨ ਨਿਸਫਲ ਹੈ, ਸਤਿਗੁਰ ਜੀ ਹਰ ਵਕਤ ਸਿਮਰਨ ਕਰਦੇ ਸਨ। ਕੰਮ ਕਾਜ ਕਰਦਿਆਂ ਬਚਨ ਬਿਲਾਸ ਕਰਦਿਆਂ ਹਰ ਵਕਤ ਅੰਦਰੋਂ ਨਾਮ ਸਿਮਰਨ ਨਾਲ ਜੁੜਿਆ ਰਹਿੰਦਾ ਸੀ। ਇਹੋ ਸਹਿਜ ਅਵਸਥਾ ਹੈ, ਇਕ ਵਾਰੀ ਸ਼ਿਮਲੇ ਸਚੇ ਪਾਤਸ਼ਾਹ ਜੀ ਮੇਰੇ ਮਕਾਨ ਤੇ ਠਹਿਰੇ ਹੋਏ ਸਨ। ਇਕ ਖੁਲ੍ਹਾ ਸਿੱਖ ਜਿਸਦਾ ਝੁਕਾਅ ਕਾਫੀ ਗਿਆਨੀ ਵਲ ਸੀ। ਕਹਿਣ ਲਗਾ ਕਿ ਕ੍ਰਿਪਾ ਕਰਕੇ ਏਹ ਦਸੋ ਕਿ ਦਸਮ ਦੁਆਰ ਤਕ ਕਿਵੇਂ ਪਹੁੰਚ ਹੋਵੇ? ਸਤਿ-ਗੁਰ ਸਚੇ ਪਾਤਸ਼ਾਹ ਜੀ ਨੇ ਫਰਮਾਇਆ ਸੀ ਕਿ ਸਾਡਾ ਇਸ ਵਿਚ ਵਿਸ਼ਵਾਸ ਨਹੀਂ। ਸਾਡਾ ਨਿਸ਼ਾਨਾ ਸਹਿਜ ਅਵਸਥਾ ਹੈ। ਗੁਰਬਾਣੀ ਵਿਚ ਵੀ ਬਹੁਤ ਥਾਈਂ ਸਹਿਜ ਅਵਸਥਾ ਦਾ ਹੀ ਵਰ-ਣਨ ਆਉਂਦਾ ਹੈ। ਸਾਧ ਸੰਗਤ ਬਾਰੇ ਸਤਿਗੁਰ ਜੀ ਸਵੇਰ ਦਾ ਜਲ-ਪਾਣੀ ਛਕਣ ਉਪ੍ਰੰਤ ਕਿਤੇ ਖੁਲੀ ਥਾਂ ਬੈਠਿਆਂ ਕਰਦੇ ਸਨ। ਚੰਗੇ ਚੰਗੇ ਸਾਧੂ ਸੰਤ ਵੀ ਪਾਸ ਬੈਠੇ ਹੁੰਦੇ ਸਨ। ਅਤੇ ਬਹੁਤ ਇਲਾਹੀ ਬਚਨ ਕਰਿਆ ਕਰਦੇ ਸਨ। ਉਹਨਾਂ ਬਚਨਾਂ ਨੂੰ ਸੁਣਕੇ ਦੀਵਾਨਾਂ ਨਾਲੋਂ ਵੀ ਜ਼ਿਆਦਾ ਅਨੰਦ ਆਇਆ ਕਰਦਾ ਸੀ। ਲੌਢੇ ਵੇਲੇ ਦੀਵਾਨ ਅਤੇ ਸ਼ਾਮ ਨੂੰ ਜੋਟੀਆਂ ਦੇ ਮਿੱਠੀ ਮਿੱਠੀ ਧਾਰਨਾਂ ਦੇ ਸ਼ਬਦ ਵੀ ਉਹਨਾਂ ਦੀ ਸਾਧ ਸੰਗਤ ਦਾ ਹੀ ਅੰਗ ਸਨ। ਖੜ੍ਹੇ ਹੋਕੇ ਕੀਰਤਨ ਕਰਨ ਨਾਲੋਂ ਬੈਠਕੇ ਕੀਰਤਨ ਕਰਨਾ ਅੱਛਾ ਸਮਝਦੇ ਸਨ। ਕਿਉਂਕਿ ਇਸ ਵਿਚ ਨਿਮਰਤਾ ਭਾਵ ਜ਼ਿਆਦਾ ਹੁੰਦਾ ਹੈ। ਅਤੇ ਅਕਾਲ ਪੁਰਖ ਅਗੇ ਬੇਨਤੀਆਂ ਕਰਨੀਆਂ ਜ਼ਿਆਦਾ ਲਾਭਦਾਇਕ ਹੁੰਦੀਆਂ ਹਨ। ਮੇਰੀ ਜ਼ਿੰਦਗੀ ਵਿਚ ਵੀ ਪਹਿਲਾ ਪਲਟਾ ਸਤਿਗੁਰਾਂ ਦੇ ਅੰਮ੍ਰਿਤ ਬਚਨ ਸੁਣਨ ਨਾਲ ਹੀ ਹੋਇਆ ਸੀ।

ਇਕ ਵੇਰ ਮੈਂ ਸ੍ਰੀ ਭੈਣੀ ਸਾਹਿਬ ਮੇਲੇ ਤੇ ਗਿਆ ਹੋਇਆ ਸੀ ਉਥੇ ਇਕ ਮੇਰੇ ਛੋਟੇ ਹੁੰਦਿਆਂ ਦੇ ਜਾਣਨ ਵਾਲੇ ਸੰਤ ਈਸ਼ਰ ਸਿੰਘ ਜੀ ਹਾਫਿਜ਼ਾਬਾਦੀਏ ਮਿਲੇ। ਮੈਂ ਅਰਜ਼ ਕੀਤੀ ਕਿ ਮੈਂ ਹੁਣ ਨੌਕਰੀ ਤੇ ਲਗ ਗਿਆ ਹਾਂ ਕਿਤੇ ਮੇਰੇ ਪਾਸ ਦ੍ਰਸ਼ਨ ਦਿਓ। ਉਹਨਾਂ ਪੁਛਿਆ ਕਿ ਭਜਨ ਕਿੰਨਾ ਕੁ ਕਰਿਆ ਕਰਦੇ ਹੋ। ਮੈਂ ਕਿਹਾ ਕਿ ਜੀ, ਭਜਨ ਤਾਂ ਨਹੀਂ ਹੁੰਦਾ ਕਿਉਂਕਿ ਦਿਨੇ ਡਿਊਟੀ ਕਰੀਦੀ ਹੈ ਅਤੇ ਰਾਤ ਨੂੰ ਆਰਾਮ। ਉਹਨਾਂ ਕਿਹਾ ਕਿ ਤੁਹਾਡੇ ਕੋਲ ਤਾਂ ਸਾਡੀ ਖੁਰਾਕ ਹੀ ਨਹੀਂ ਅਸੀਂ ਤੁਹਾਡੇ ਕੋਲ ਆਕੇ ਕੀ ਕਰਨਾ ਹੈ। ਮੈਂ ਫਿਰ ਅਰਜ ਕੀਤੀ ਕਿ ਤੁਸੀਂ ਕ੍ਰਿਪਾ ਕਰਕੇ ਦਰਸ਼ਨ ਦਿਓ। ਇਹ ਕਮੀ ਵੀ ਪੂਰੀ ਹੋ ਜਾਵੇਗੀ। ਉਸੀ ਦਿਨ ਮੈਂ ਜਦੋਂ ਸਤਿਗੁਰੂ ਜੀ ਦੇ ਬਚਨ ਸੁਣਨ ਵਾਸਤੇ ਸੰਤ ਮੰਡਲੀ ਵਿਚ ਗਿਆ। ਜਦੋਂ ਸਤਿਗੁਰਾਂ ਜੀ ਦੇ ਅਗੇ ਆਇਆ ਤਾਂ ਨਮਸਕਾਰ ਕਰਨ ਤੇ ਸਤਿਗੁਰਾਂ ਨੇ ਹਾਲ-ਚਾਲ ਪੁਛਿਆ। ਸੰਤ ਈਸ਼ਰ ਸਿੰਘ ਜੀ ਵੀ ਉਥੇ ਹੀ ਬੈਠੇ ਸਨ। ਉਹਨਾਂ ਮੇਰੀ ਸ਼ਿਕਾਇਤ ਕਰ ਦਿਤੀ ਕਿ ਇਸ ਕੋਲ ਤਾਂ ਭਜਨ ਕਰਨ ਵਾਸਤੇ ਵਕਤ ਹੀ ਨਹੀਂ ਹੈ।

ਸਤਿਗੁਰਾਂ ਨੇ ਮੈਨੂੰ ਕੁਝ ਨਹੀਂ ਕਿਹਾ ਅਤੇ ਰਾਜੇ ਅੰਬਰੀਕ ਦੀ ਕਥਾ ਸੁਣਾਈ। ਤੇ ਹੁਕਮ ਕੀਤਾ ਕਿ ਸਿਮਰਨ ਦਾ ਨਿਯਮ ਜਰੂਰ ਬਣਾਉਣਾ ਚਾਹੀਦਾ ਹੈ। ਜਿੰਨਾ ਵੀ ਵਕਤ ਮਿਲ ਸਕੇ, ਫੇਰ ਆਪੇ ਹੋਲੀ ਹੋਲੀ ਏਹ ਝੁਕਾਅ ਵਧ ਜਾਏਗਾ। ਉਹਨਾਂ ਦੇ ਏਹ ਬਚਨ ਮੇਰੇ ਵਾਸਤੇ ਬੇਹੱਦ ਲਾਹੇਵੰਦ ਸਾਬਿਤ ਹੋਏ।

## ੬. ਸਰੀਰਕ ਰਕਸ਼ਾ ਵਾਸਤੇ ਖੁਰਾਕ ਅਤੇ ਕਸਰਤ ਦੀ ਲੋੜ:—

ਸਚੇ ਪਾਤਸ਼ਾਹ ਜੀ ਸਰੀਰਕ ਤੌਰ ਤੇ ਬਹੁਤ ਬਲਵਾਨ ਅਤੇ ਫੁਰਤੀਲੇ ਸਨ। ਜਵਾਨੀ ਵੇਲੇ ਓਨਾਂ ਨੇ ਕਸਰਤ ਕੁਸ਼ਤੀ ਕਰਨ ਵਾਸਤੇ ਪਹਿਲਵਾਨ ਰਖੇ ਹੋਏ ਸਨ। ਦੁਪਹਿਰ ਦੇ ਲੰਗਰ ਅਤੇ ਇਸ਼ਨਾਨ ਕਰਨ ਤੋਂ ਪਹਿਲਾਂ ਸਾਰੇ ਸ੍ਰੀਰ ਦੀ ਮਾਲਿਸ਼ ਰੋਜ਼ਾਨਾਂ ਕਰਵਾਇਆ ਕਰਦੇ ਸਨ। ਨਹਿਰ ਵਿਚ ਸਿੱਧੇ ਗੁਣੀਏ ਵਿਚ ਤਰਨਾ ਉਹਨਾਂ ਦੀ ਵੱਡੀ ਪ੍ਰਾਪਤੀ ਸੀ ਘੋੜ ਸਵਾਰੀ ਵੀ ਕਮਾਲ ਦੀ ਸੀ। ਬੁਢਾਪੇ ਦੀ ਅਵਸਥਾ ਵਿਚ ਵੀ ਮੈਂ ਇਕ ਵਾਰੀ ਸ੍ਰੀ ਜੀਵਨ ਨਗਰ ਨਹਿਰ ਦੀ ਪਟੜੀ ਤੇ ਦੌੜ ਲਗਾਂਦੇ ਵੇਖਿਆ ਸੀ। ਉਹਨਾਂ ਦਾ ਦਿਮਾਗ ਵੀ ਬਹੁਤ ਸ਼ਕਤੀਸ਼ਾਲੀ ਸੀ ਅਤੇ ਯਾਦਾਸ਼ਤ ਬੇਹੱਦ ਸੀ। ਬਦਾਮਾਂ ਦੀ ਸ਼ਰਦਾਈ ਉਹਨਾਂ ਦੀ ਖੁਰਾਕ ਦਾ ਇਕ ਜਰੂਰੀ ਅੰਗ ਸੀ।

## ੭. ਹਰ ਖੇਤ੍ਰ ਵਿਚ ਸੰਜਮ ਦੀ ਲੋੜ

ਸਤਿਗੁਰ ਜੀ ਸਾਦਾ ਜੀਵਨ ਬਤੀਤ ਕਰਦੇ ਸਨ ਅਤੇ ਕਿਸੇ ਕੰਮ ਤੇ ਵੀ ਜ਼ਰੂਰਤ ਤੋਂ ਵਧ ਖਰਚ ਕਰਨਾ ਅੱਛਾ ਨਹੀਂ ਸਮਝਦੇ ਸੀ। ਕੱਚੇ ਮਕਾਨਾਂ ਅਤੇ ਛੱਪਰਾਂ ਨੂੰ ਜਿਆਦਾ ਪਸੰਦ ਕਰਦੇ ਸੀ। ਕਿਉਂਕਿ ਉਹ ਗਰਮੀਆਂ ਵਿਚ ਠੰਡੇ ਅਤੇ ਸਰਦੀਆਂ ਵਿਚ ਗਰਮ ਰਹਿੰਦੇ ਸਨ। ਖੁਲੀ ਹਵਾ ਵਿਚ ਬੈਠਣਾ ਸਤਸੰਗ ਕਰਨਾ ਜਾਂ ਆਰਾਮ ਕਰਨਾ ਜਿਆਦਾ ਅੱਛਾ ਸਮਝਦੇ ਸੀ। ੧੯੪੭ ਤੋਂ ਪਿਛੋਂ ਮੈਂ ਕੁਝ ਚਿਰ ਸ੍ਰੀ ਜੀਵਨ ਨਗਰ ਰਿਹਾ। ਉਥੇ ਸਤਿਗੁਰਾਂ ਨੇ ਮੇਰੇ ਪਾਸੋਂ ਕਾਫੀ ਨਕਸ਼ੇ ਬਣਵਾਏ। ਜਿਸ ਵਿਚ ਕਿ ਸਕੂਲ, ਹਸਪਤਾਲ ਰਿਹਾਇਸ਼ੀ ਮਕਾਨ ਸ਼ਾਮਿਲ ਸਨ। ਉਹਨਾਂ ਦਾ ਖਿਆਲ ਹੁੰਦਾ ਸੀ ਕਿ ਕੋਈ ਵੀ ਇਮਾਰਤ ਬਣਾਉਣ ਵੇਲੇ ਵਰਤੋਂ ਦੀਆਂ ਲੋੜਾਂ ਪੂਰੀਆਂ ਕਰਨ ਦੀ ਲੋੜ ਹੈ। ਜਿਆਦਾ ਸੋਹਜ ਸਜਾਵਟ ਤੇ ਖਰਚ ਨਹੀਂ ਕਰਨਾਂ ਚਾਹੀਦਾ। ਓਨਾਂ ਦਾ ਮਨ ਹਰ ਵੇਲੇ ਭਾਣੇ ਦੀ ਆਮਦ ਵਲ ਰਹਿੰਦਾ ਸੀ। ਅਤੇ ਉਹ ਚਾਹੁੰਦੇ ਸਨ ਕਿ ਸਾਨੂੰ ਜਿਥੋਂ ਤਕ ਹੋ ਸਕੇ ਪੈਸਾ ਬਚਾਕੇ ਰਖਣਾ ਚਾਹੀਦਾ ਹੈ ਤਾਂ ਕਿ ਕਿਸੇ ਵੀ ਸੰਕਟ ਵੇਲੇ ਸਾਨੂੰ ਕੰਮ ਦੇਵੇ। ਭਾਣੇ ਬਾਰੇ ਉਹ ਕਈ ਵਾਰ ਦੀਵਾਨਾਂ ਵਿਚ ਸੰਗਤਾਂ ਨੂੰ ਦਸਿਆ ਕਰਦੇ ਸਨ। ਉਹਨਾਂ ਨੇ ਪਾਕਿਸਤਾਨ ਬਣੇ ਇਲਾਕੇ ਵਿਚ ਹਰੇਕ ਸਿਖ ਨੂੰ ਹੁਕਮ ਕੀਤਾ ਸੀ ਕਿ

ਉਹ ਜਲਦੀ ਤੋਂ ਜਲਦੀ ਰਾਵੀ ਦਰਿਆ ਤੋਂ ਪਾਰ ਆ ਜਾਣ। ਜਿੰਨਾਂ ਨੇ ਬਚਨ ਮੰਨਿਆ ਉਹ ਤਾਂ ਬਹੁਤ ਅੱਛੇ ਰਹੇ। ਜਿਨਾਂ ਨਾ ਮੰਨਿਆ ਉਹ ਬਹੁਤ ਔਖੇ ਹੋਏ ਅਤੇ ਜਾਨੀ ਮਾਲੀ ਨੁਕਸਾਨ ਵੀ ਕਰਵਾਇਆ। ਭਾਣੇ ਬਾਰੇ ਉਹ ਕਿਹਾ ਕਰਦੇ ਸਨ ਕਿ ਅੱਗੇ ਤਾਂ ਸਿਰਫ ਚੱਕੀ ਚਲੀ ਹੈ ਹੁਣ ਖਰਾਸ ਚਲਣਾ ਹੈ। ਅਵੇਸਲੇ ਨਾ ਹੋਵੇ ਅਤੇ ਦੁਨੀਆਂ ਤੋਂ ਵਧ ਤੋਂ ਵਧ ਉਪਰਾਮ ਰਹਿਣ ਦੀ ਕੋਸ਼ਿਸ਼ ਕਰੋ।

## ਗੁਰਬਾਣੀ ਦਾ ਸ਼ੁੱਧ ਪਾਠ ਅਤੇ ਇਸਦੇ ਭਾਵ ਨੂੰ ਜਾਨਣ ਬਾਰੇ:—

ਗੁਰਬਾਣੀ ਦੇ ਸ਼ੁੱਧ ਪਾਠ ਹਰੇਕ ਲੱਗ ਮਾਤਰ ਨੂੰ ਨਿਖੇੜਕੇ ਉਚਾਰਨ ਕਰਨ ਦਾ ਉਪਦੇਸ਼ ਕਰਿਆ ਕਰਦੇ ਸਨ ਕਿਉਂਕਿ ਕਈ ਵਾਰ ਇਕ ਲੱਗ ਮਾਤ੍ਰ ਦੀਂ ਗਲਤੀ ਅਰਥ ਦਾ ਅਨਰਥ ਕਰ ਸਕਦੀ ਹੈ। ਬਾਣੀ ਦੀ ਕਥਾ ਕਰਨ ਦੀ ਆਗਿਆ ਨਹੀਂ ਦਿੰਦੇ ਸਨ। ਉਹਨਾਂ ਦਾ ਵਿਚਾਰ ਸੀ ਕਿ ਗੁਰਬਾਣੀ ਮਹਾਨ ਉਚੀ ਅਵਸਥਾ ਵਾਲਿਆਂ ਗੁਰੂਆਂ ਦੀ ਰਚਨਾ ਹੈ। ਇਸਦਾ ਭਾਵ ਅਰਥ ਉਹੀ ਸਮਝ ਸਕਦਾ ਹੈ ਜੋ ਕਿ ਇਤਨੀ ਉਚੀ ਆਤਮਿਕ ਅਵਸਥਾ ਦਾ ਮਾਲਿਕ ਹੋਵੇ। ਏਹ ਵੀ ਫੁਰਮਾਇਆ ਕਰਦੇ ਸਨ ਕਿ ਜੇਕਰ ਕਿਸੇ ਤੁਕ ਦੀ ਸਮਝ ਨਾ ਆਵੇ ਤਾਂ ਉਸਦਾ ਇਕੋਤਰ ਸੌ ਵਾਰੀ ਪਾਠ ਕਰੋ। ਉਸਦੇ ਭਾਵ ਅਰਥ ਦੀ ਸਮਝ ਆ ਜਾਵੇਗੀ। ਇਕ ਵਾਰ ਉਹਨਾਂ ਕੋਲੋਂ ਇਹ ਬਚਨ ਵੀ ਸੁਣਿਆ ਸੀ ਕਿ ਅਸੀਂ ੮ ਸਾਲ ਦੀ ਉਮਰ ਵਿਚ ਪਹਿਲਾ ਪਾਠ ਕਰ ਲਿਆ ਸੀ ਅਤੇ ਉਸਤੋਂ ਪਿਛੋਂ ਪਤਾ ਨਹੀਂ ਅਜ ਤਕ ਕਿੰਨੇ ਪਾਠ ਕੀਤੇ ਹੋਣਗੇ। ਹਰ ਵਾਰ ਹੀ ਕੁਝ ਨਾ ਕੁਝ ਹੋਰ ਸਮਝ ਆਉਂਦੀ ਹੈ। ਬਾਣੀ ਇਕ ਅਥਾਹ ਸਮੁੰਦਰ ਹੈ ਜਿਸਦਾ ਕਿ ਅੰਦਾਜ਼ਾ ਨਹੀਂ ਲਗਾਇਆ ਜਾ ਸਕਦਾ। ਨਾਮ ਦੀ ਮਹਿਮਾ ਹਰੇਕ ਸ਼ਬਦ ਵਿਚ ਦਰਸਾਈ ਗਈ ਹੈ। ਅਤੇ ਨਾਮ ਤੋਂ ਬਿਨਾਂ ਜੀਊਣਾ ਬਿਅਰਥ ਹੈ। ਇਸਦਾ ਪਾਠ ਜਿੰਨਾ ਅਸੀਂ ਸੁੱਚ ਸੋਧ ਅਤੇ ਲਗਨ ਨਾਲ ਕਰਾਂਗੇ ਉਤਨਾਂ ਹੀ ਇਸਦਾ ਫਲ ਪ੍ਰਾਪਤ ਹੋਵੇਗਾ, ਰੋਜ਼ਾਨਾ ਨਿਤਨੇਮ ਦੀਆਂ ਬਾਣੀਆਂ ਜਪੁਜੀ ਸਾਹਿਬ ਆਦਿਕ ਜ਼ਬਾਨੀ ਯਾਦ ਹੁੰਦੀਆਂ ਹਨ ਅਤੇ ਜ਼ਿਆਦਾਤਰ ਅਸੀਂ ਏਹ ਪਾਠ ਜ਼ਬਾਨੀ ਹੀ ਕਰਦੇ ਹਾਂ। ਉਹਨਾਂ ਦਾ ਹੁਕਮ ਸੀ ਕਿ ਕਦੀ ਕਦੀ ਏਹ ਪਾਠ ਵੀ ਗੁਟਕੇ ਤੋਂ ਕਰਨੇ ਚਾਹੀਦੇ ਹਨ ਕਿਉਂਕਿ ਕਈ ਵਾਰ ਕੋਈ ਗਲਤ ਉਚਾਰਨ ਹੋਣ ਲਗ ਪੈਂਦੇ ਹਨ। ਉਹਨਾਂ ਦੀ ਜਾਣਕਾਰੀ ਅਤੇ ਸੁਧਾਈ ਵਾਸਤੇ ਕਦੀ-ਕਦੀ ਗੁਟਕੇ ਤੋਂ ਪਾਠ ਕਰਨਾ ਜ਼ਰੂਰੀ।

## ੯. ਸੰਗੀਤ ਨੂੰ ਦੇਣ:—

ਸੰਗੀਤ ਵਲ ਉਹਨਾਂ ਦੀ ਬਹੁਤ ਦਿਲਚਸਪੀ ਸੀ। ਚੰਗੇ ਚੰਗੇ ਚੋਟੀ ਦੇ ਰਾਗੀਆਂ ਤੇ ਸਾਜ਼ਾਂ ਦੇ ਵਿਜੰਤਰੀਆਂ ਨੂੰ ਆਪਣੇ ਪਾਸ ਰੱਖਕੇ ਸੁਣਿਆ ਕਰਦੇ ਸਨ। ਅਤੇ ਉਹਨਾਂ ਦੀ ਬਹੁਤ ਕਦਰ ਕਰਿਆ ਕਰਦੇ ਸਨ। ੧੯੩੩ ਵਿਚ ਸ੍ਰੀਭੈਣੀ ਸਾਹਿਬਵਿਖੇ ਗੁਰਮਤ ਸੰਗੀਤ ਸੰਮੇਲਨ ਕੀਤਾ ਸੀ ਜਿਸ ਵਿਚ ਕਿ ਬਹੁਤ ਸਾਰੇ ਉਘੇ ਰਾਗੀਆਂ ਨੇ ਭਾਗ ਲਿਆ ਸੀ। ਸੰਗੀਤ ਮੁਕਾਬਲੇ ਦਾ ਵਿਸ਼ਾ ਏਹ ਸੀ ਕਿ ਜਿਸ ਰਾਗ ਦਾ ਸ਼ਬਦ ਹੋਵੇ ਉਸੇ ਰਾਗ ਵਿਚ ਗਾਇਆ ਜਾਵੇ। ਪਰਖ ਕਰਨ ਵਾਲੇ ਤਿੰਨ ਜੱਜ ਸਨ ਜਿਨਾਂ ਵਿਚੋਂ ਇਕ ਭਾਈ ਕਾਨ ਸਿੰਘ ਨਾਭਾ, ਦੂਜਾ ਭਾਈ ਸਾਹਿਬ ਭਾਈ ਅਰਜਨ ਸਿੰਘ ਬਾਗੜੀਆਂ ਤੇ ਤੀਸਰੇ ਸ੍ਰ. ਮੁਕੰਦ ਸਿੰਘ ਸ਼ਿਮਲੇ ਵਾਲੇ ਸਨ। ਇਸ ਮੁਕਾਬਲੇ ਵਿਚ ਫਸਟ ਆਉਣ ਵਾਲੇ ਰਾਗੀ ਭਾਈ ਹਰਨਾਮ ਸਿੰਘ ਸਠਾ ਢਿੱਲੋਵਾਲੇ ਸੀ। ਦੂਸਰੇ ਨੰਬਰ ਤੇ ਭਾਈ ਲਾਲ ਅਤੇ ਤੀਸਰੇ ਨੰਬਰ ਤੇ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਇਕ ਰਾਗੀ ਸਨ ਜਿੰਨਾ ਦਾ ਨਾਮ ਸੁੰਦਰ ਸਿੰਘ ਸੀ। ਫਸਟ ਆਉਣ ਵਾਲੇ ਨੂੰ ਇਨਾਮ ਇਕ ਘੋੜਾ ਸੀ। ਦੂਸਰੇ ਨੰਬਰ ਵਾਲੇ ਨੂੰ ਲਵੇਰੀ ਮੱਝ ਅਤੇ ਤੀਸਰੇ ਨੂੰ ਗਊਫਿਰ ਸਭੇ ਪਾਤਸ਼ਾਹਹੋਰ ਦਿਆਲਤਾ ਦੇ ਘਰਵਿਚ ਆਏ ਅਤੇ ਜਿਤਨੇ ਵੀ ਰਾਗੀਆਂ ਨੇ ਮੁਕਾਬਲੇ ਵਿਚ ਹਿਸਾ ਲਿਆ ਸੀ ਸਭ ਨੂੰ ਇਕ ਇਕ ਗਊ ਦਿਤੀ।

## ੧੦ ਸਿਖ ਪੰਥ ਵਿਚ ਏਕਤਾ ਬਾਰੇ

ਸਿਖ ਪੰਥ ਵਿਚ ਏਕਤਾ ਦਾ ਉਦਮ ਉਹਨਾਂ ਨੇ ੧੯੩੪ ਵਿਚ ਸ੍ਰੀ ਭੈਣੀ ਸਾਹਿਬ ਵਿਖੇ ਸਰਬ ਸਿਖ ਸੰਪ੍ਰਦਾਇ ਕਾਨਫਰੰਸ ਕਰਕੇ ਕੀਤਾ। ਇਸਦਾ ਮਨੋਰਥ ਸੀ ਕਿ ਜੋ ਵੀ ਸੰਪ੍ਰਦਾਇ ਗੁਰੂ ਨਾਨਕ ਨੂੰ ਮੰਨਦੀ ਹੈ ਉਹ ਸਿਖ ਧਰਮ ਨੂੰ ਮੰਨਦੀ ਹੈ। ਇਸ ਵਿਚ ਅਕਾਲੀ ਨਿਰਮਲੇ ਉਦਾਸੀ,ਰਾਧਾ ਸੁਆਮੀ ਅਤੇ ਨਾਮਧਾਰੀ ਸ਼ਾਮਿਲ ਸਨ। ਮਤਲਬ ਸੀ ਕਿ ਗੁਰੂ ਪ੍ਰਣਾਲੀ ਵਿਚੋਂ ਚਾਹੇ ਕੋਈ ਇਕ ਗੁਰੂ ਨੂੰ ਮੰਨੇ, ਦਸਾਂ ਨੂੰ ਜਾਂ ਬਾਰਾਂ ਤਕ ਸਭ ਸਾਡੇ ਗੁਰ ਭਾਈ ਹਨ । ਕਿਸੇ ਨਾਲ ਵੀ ਨਫਰਤ ਨਾ ਕੀਤੀ ਜਾਵੇ। ਆਪੋ ਆਪਣੀ ਸੰਪ੍ਰਦਾਇ ਦਾ ਪ੍ਰਚਾਰ ਮੰਡਨ ਰੂਪ ਵਿਚ ਕੀਤਾ ਜਾਵੇ ਨਾ ਕਿ ਖੰਡਨ ਰੂਪ ਵਿਚ। ਕਾਨਫਰੰਸ ਬਹੁਤ ਕਾਮਯਾਬ ਰਹੀ। ਇਸ ਤੋਂ ਬਹੁਤ ਉਮੀਦਾਂ ਕੀਤੀਆਂ ਸਨ ਕਿ ਸਾਰੀਆਂ ਸੰਪ੍ਰਦਾਵਾਂ ਇਕ ਝੰਡੇ ਥੱਲੇ ਆ ਜਾਣਗੀਆਂ ਪਰ ਐਸਾ ਹੋਇਆ ਨਾ।

## ੧੧. ਗ਼ਰੀਬ ਸਿਖਾਂ ਦੀ ਮਾਇਕ ਸਹਾਇਤਾ

ਸੱਚੇ ਪਾਤਸ਼ਾਹ ਜੀ ਬਹੁਤ ਦਿਆਲੂ ਸਨ ਅਤੇ ਸਚੇ ਸੁਚੇ ਸਿਖਾਂ ਦੀ ਬਹੁਤ ਮਦਦ ਕਰਦੇ ਸਨ। ਸ੍ਰੀ ਜੀਵਨ ਨਗਰ ਵਲ ਉਹਨਾ ਨੇ ਬਹੁਤ ਸੇਵਕਾਂ ਨੂੰ ਚਾਰ-ਚਾਰ ਕਿਲੇ ਜ਼ਮੀਨ ਦਿਤੀ ਸੀ। ੧੯੪੭ ਦੇ ਫਸਾਦਾਂ ਪਿਛੋਂ ਉਹਨਾਂ ਨੇ ਸਭ ਲੋੜਵੰਦ ਸਿਖਾਂ ਨੂੰ ਆਪਣੇ ਲੰਗਰ ਵਿਚੋਂ ਪ੍ਰਸ਼ਾਦਾ ਛਕਾਇਆ ਅਤੇ ਹੌਲੀ ਹੌਲੀ ਉਹਨਾਂ ਨੂੰ ਆਪਣੇ ਪੈਰਾਂ ਤੇ ਖੜੇ ਕੀਤਾ ਬੀੜ ਵਾਲੀ ਜ਼ਮੀਨ ਵੀ ਉਹਨਾਂ ਨੇ ਲੋੜਵੰਦ ਸਿਖਾਂ ਨੂੰ ਵੰਡੀ ਸੀ। ਉਹ ਕਿਹਾ ਕਰਦੇ ਸਨ ਕਿ ਸਾਡਾ ਹਥ ਹਮੇਸ਼ਾਂ ਕਿਸੇ ਨੂੰ ਕੁਝ ਦੇਣ ਵਾਸਤੇ ਝੁਕੇਗਾ। ਕਦੀ ਵੀ ਦੇਹ ਸਿਧਾ ਕਿਸੇ ਤੋਂ ਕੁਝ ਲੈਣ ਵਾਲੀ ਸ਼ਕਲ ਵਿਚ ਨਹੀਂ ਆਵੇਗਾ। ਇਕ ਵਾਰ ਉਹਨਾਂ ਨੇ ਗਰੀਬ ਸਿਖਾਂ ਦੇ ਕਰਜ਼ੇ ਉਤਾਰਨ ਦੀ ਸਕੀਮ ਵੀ ਬਣਾਈ ਸੀ ਜਿਸ ਵਿਚ ਸਾਧ ਸੰਗਤ ਤੋਂ ਇਕ ਸਹਾਇਕ ਫੰਡ ਇਕਤਰ ਕਰਕੇ ਉਹਨਾਂ ਗਰੀਬਾਂ ਦੀ ਮਦਦ ਕਰਨੀ ਸੀ।

## ੧੨. ਕਹਿਣੀ ਤੇ ਕਰਨੀ ਇਕ ਕਰਨ ਤੇ ਜ਼ੋਰ:—

ਕਹਿਣੀ ਤੇ ਕਰਨੀ ਵਿਚ ਜੇ ਏਕਤਾ ਨਾ ਹੋਵੇ ਤਾਂ ਉਹ ਸਾਡਾ ਕਹਿਣਾ ਵਿਅਰਥ ਹੋ ਜਾਂਦਾ ਹੈ। ਕੋਈ ਵੀ ਗਲ ਕਿਸੇ ਨੂੰ ਆਖਣ ਦਾ ਦੂਸਰੇ ਤੇ ਅਸਰ ਤਾਂ ਹੀ ਹੁੰਦਾ ਹੈ ਜੇਕਰ ਆਪ ਵੀ ਉਸ ਉਤੇ ਅਮਲ ਕਰਦੇ ਹੋਈਏ । ਕਹਿਣੀ ਤੇ ਕਰਨੀ ਦੋਨੋਂ ਤਿੰਨ ਅਖਰੀ ਸ਼ਬਦ ਹਨ । ਭੇਦ ਸਿਰਫ ਇਤਨਾ ਹੈ ਕਈ ਕਰਨੀ ਵਿਚ 'ਰਾਰਾ' ਲਗਦਾ ਹੈ ਜਿਸਦਾ ਕਿ ਮੂੰਹ ਬੰਦ ਹੁੰਦਾ ਹੈ ਅਤੇ 'ਕਹਿਣੀ' ਵਿਚ ਖੁਲੇ ਮੂੰਹ ਵਾਲਾ 'ਹਾਹਾ' ਲਗਦਾ ਹੈ। ਕਹਿਣੀ ਤੇ ਕਰਨੀ ਵਲ ਸੱਚੇ ਦਿਲੋਂ ਧਿਆਨ ਦੇਣ ਤੋਂ ਬਿਨਾਂ ਸਾਡੀ ਕਹਿਣੀ ਥੋਥੀ ਰਹਿ ਜਾਂਦੀ ਹੈ। ਜਿਤਨੇ ਵੀ ਸਤਿਗੁਰਾਂ ਦੇ ਉਪਦੇਸ਼ ਹਨ ਉਹਨਾਂ ਤੇ ਆਪ ਚਲਣ ਦੀ ਲੋੜ ਹੈ । ਇਸ ਲਈ ਜਿਤਨੇ ਵੀ ਵਿਸ਼ਿਆਂ ਤੇ ਉਪਰ ਵਿਚਾਰ ਕੀਤੀ ਗਈ ਹੈ ਅਮਲੀ ਤੌਰ ਤੇ ਧਾਰਨ ਕੀਤੇ ਬਿਨਾਂ ਲਾਭਹੀਣ ਹੋ ਜਾਂਦੇ ਹਨ। ਇਥੇ ਗੁਰਬਾਣੀ ਦੀ ਏਹ ਤੁਕ ਵੀ ਢੁਕਦੀ ਹੈ:—

ਦਿਲੋਂ ਮੁਹੱਬਤ ਜਿਨਿ ਸੇਈ ਸਚਿਆ।
ਜਿਨਿ ਮਨਿ ਹੋਰ ਮੁਖ ਹੋਰ ਸਿ ਕਾਂਢੇ ਕਚਿਆ।

## ੧੩. ਸਤਿਗੁਰ ਜੀ ਦੇ ਕੀਤੇ ਕੁਝ ਚਮਤਕਾਰ:—

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਕੀਤੇ ਅਨੇਕਾਂ ਚਮਤਕਾਰ ਹਨ ਜਿਸਦੀ ਕਿ ਜਾਣਕਾਰੀ ਵਖਰੇ ਵਖਰੇ ਸੇਵਕਾਂ ਨੂੰ ਯਾਦ ਹੋਵੇਗੀ। ਮੈਨੂੰ ਯਾਦ ਹੈ ਕਿ ਸਤਿਗੁਰੂ ਸਚੇ ਪਾਤਸ਼ਾਹ ਜੀ ਦਾ ਪਹਿਲਾ ਦੌਰਾ

ਸਾਡੇ ਪਿੰਡ ਚਕ ਨੰਬਰ ੩੧ ਜਨੂਬੀ,ਜ਼ਿਲਾ ਸ੍ਰਗੋਧਾ ਵਿਚ ਸੰਨ ੧੯੧੯-੨੦ ਦੇ ਕਰੀਬ ਹੋਇਆ ਸੀ। ਏਸਤੋਂ ਪਹਿਲਾਂ ਉਹ ਲਾਇਲਪੁਰ ਦੇ ਇਲਾਕੇ ਵਿਚੋਂ ਆਕੇ ਸਿੱਧੇ ਚਕ ਨੰਬਰ ੨੩ ਵਿਚਜਾਇਆ ਕਰਦੇ ਸਨ । ਮੈਂ ਉਹਨੀ ਦਿਨੀਂ ਮਿਡਲ ਸਕੂਲ ਭਾਗਟਾਂ ਵਾਲੇ ਪੜਦਾ ਸੀ ਰਸਤੇ ਵਿਚ ਮੈਂ ੨੩ ਚੱਕ ਨੂੰ ਜਾਂਦਿਆਂ ਘੋੜਿਆਂ ਤੇ ਸਤਿਗੁਰਾਂ ਦੇ ਤੇ ਸਾਧ ਸੰਗਤ ਦੇ ਦਰਸ਼ਨ ਕੀਤੇ। ਘਰ ਆਕੇ ਭਾਈ ਗੁਰਮੁਖ ਸਿੰਘ ਨੂੰ ਦੱਸਿਆ। ਉਹ ਸਤਿਗੁਰਾਂ ਨੂੰ ਮਿਲਣ ਗਏ। ਅਤੇ ਦੌਰੇ ਵਾਸਤੇ ਅਰਜ਼ ਕੀਤੀ। ਉਸਤੋਂ ਪਿਛੋਂ ਹਰੇਕ ਦੌਰੇ ਵਿਚ ਸਾਡੇ ਘਰ ਵੀ ਲੰਗਰ ਹੋਣ ਲਗ ਪਿਆ। ਉਹਨਾਂ ਦਿਨਾਂ ਵਿਚ ਸਾਡੀ ਖੇਤੀ ਦੀ ਉਪਜ ਬਹੁਤ ਥੋੜੀ ਹੋਇਆ ਕਰਦੀ ਸੀ। ਸਤਿਗੁਰੂ ਜੀ ਦੇ ਨਾਲ ਬਹੁਤ ਸਾਰੇ ਘੋੜੇ, ਉੱਠ ਬਲਦ ਹੁੰਦੇ ਸਨ ਜਿਨਾਂ ਦੀ ਖੁਰਾਕ ਵਾਸਤੇ ਬਹੁਤ ਹਰੇ ਚਾਰੇ ਦੀ ਲੋੜ ਹੁੰਦੀ ਸੀ। ਆਮ ਲੋਕੀਂ ਕਹਿੰਦੇ ਸਨ ਜਿਥੇ ਕੂਕਿਆਂ ਦਾ ਡੇਰਾ ਜਾਂਦਾ ਹੈ ਖੇਤਾਂ ਦੇ ਖੇਤ ਚਾਰਾ ਉਜੜ ਜਾਂਦਾ ਹੈ। ਪਰ ਹੁੰਦਾ ਏਸ ਤੋਂ ਉਲਟ। ਉਸ ਲੰਗਰ ਤੋਂ ਪਿਛੋਂ ਸਾਡੀ ਖੇਤੀ ਦੀ ਉਪਜ ਕੁਦਰਤੀ ਤੌਰ ਤੇ ਬਹੁਤ ਵਧ ਗਈ ਅਤੇ ਸਾਡੀ ਪੈਦਾਵਾਰ ਵੀ ਹੋਰ ਚੰਗੇ ਚੰਗੇ ਜ਼ਿਮੀ-ਦਾਰਾਂ ਨਾਲ ਮਿਲ ਗਈ।

੧੯੩੪-੩੫ ਵਿਚ ਮੈਂ ਅੰਬਾਲੇ ਛਾਉਣੀ ਲਗਿਆ ਹੋਇਆ ਸੀ। ਸਤਿਗੁਰ ਜੀ ਦਾ ਡੇਰਾ ਓਧਰ ਗਿਆ ਅਤੇ ਇਕ ਦਿਨ ਲੰਗਰ ਮੇਰੇ ਘਰ ਵੀ ਹੋਇਆ । ਮਾਤਾ ਜੀਵਨ ਕੌਰ ਜੀ ਸਾਡੇ ਬਿਨਾਂ ਕਹੇ ਹੀ ਇਕ ਪੀਪਾ ਘਿਓ ਦਾ ਲੈ ਆਏ ਅਤੇ ਬੜੇ ਸੰਜਮ ਨਾਲ ਉਹਨਾਂ ਨੇ ਸਾਰੇ ਲੰਗਰ ਦਾ ਕੰਮ ਆਪ ਭੁਗਤਾਇਆ। ਉਥੇ ਇਕ ਮੇਰੇ ਮਿੱਤ੍ਰ ਸ੍ਰ. ਕਰਮ ਸਿੰਘ ਠੇਕੇਦਾਰ ਰਹਿੰਦੇ ਸਨ । ਉਹਨਾਂ ਕਿਹਾ ਕਿ ਮੇਰਾ ਲੜਕਾ ਬਹੁਤ ਬੀਮਾਰ ਹੈ ਤੇ ਜੇ ਸਤਿਗੁਰ ਸਚੇ ਪਾਤਸ਼ਾਹ ਜੀ ਕ੍ਰਿਪਾ ਕਰਨ ਤੇ ਘਰ ਚਰਨ ਪਾਉਣ । ਮੈਂ ਅਰਜ਼ ਕੀਤੀ ਤੇ ਮੰਜੂਰ ਹੋ ਗਈ। ਸਤਿਗੁਰੂ ਜੀ ਉਸਦੇ ਘਰ ਗਏ । ਲੜਕੇ ਦੇ ਪਲੰਘ ਦੇ ਨਾਲ ਕੁਰਸੀ ਤੇ ਬੈਠੇ ਸਨ। ਉਸ ਵਲ ਉਹਨਾਂ ਨੇ ਆਪਣੀ ਦਇਆ ਦ੍ਰਿਸ਼ਟੀ ਕੀਤੀ ਅਤੇ ਬਚਨ ਕੀਤਾ ਜੋ ਦਵਾਈ ਕਰਦੇ ਹੋ ਓਹੀ ਕਰੀ ਚਲੋ। ਉਹ ਲੜਕਾ ਦਿਨੋਂ ਦਿਨ ਠੀਕ ਹੁੰਦਾ ਗਿਆ। ਸ੍ਰ. ਕਰਮ ਸਿੰਘ ਫੇਰ ਸ੍ਰੀ ਭੈਣੀ ਸਾਹਿਬ ਮੇਲਿਆਂ ਤੇ ਵੀ ਆਉਣ ਲਗ ਗਏ।

ਸ਼ਿਮਲੇ ਮੇਰਾ ਇਕ ਲੜਕਾ ਅੱਠ ਮਾਹਾਂ ਹੋਕੇ ਤੇ ਦੋ ਕੁ ਮਹੀਨੇ ਪਿਛੋਂ ਚੜਾਈ ਕਰ ਗਿਆ ਉਸ ਤੋਂ ਪਿਛੋਂ ਸਤਿਗੁਰ ਸਚੇ ਪਾਤਸ਼ਾਹ ਜੀ ਸ਼ਿਮਲੇ ਆਏ ਤੇ ਉਹਨਾ ਨੂੰ ਏਸ ਬਾਰੇ ਅਰਜ਼ ਕੀਤੀ ਗਈ। ਉਹਨਾਂ ਹੁਕਮ ਕੀਤਾ ਕਿ ਅਗੋਂ ਤੋਂ ਜਦੋਂ ਬੱਚਾ ਹੋਣ ਵਾਲਾ ਹੋਵੇ ਤਾਂ ਬੀਬੀ ਪੁਰਾਣੀ ੧੦-੧੨ ਸਾਲ ਦੀ ਮੁੰਝ ਜਲਾਕੇ ਉਸਦੀ ਰਾਖ ਦੀ ਚੁਟਕੀ ਰੋਜ਼ਾਨਾਂ ਫੱਕਿਆ ਕਰੇ। ਅਸੀਂ ਇਸੇ ਤਰਾਂ ਹੀ ਕੀਤਾ ਅਤੇ ਫੇਰ ੧੯੪੪ ਵਿਚ ਕਾਕੇ ਸਰਜੀਤ ਸਿੰਘ ਦਾ ਜਨਮ ਹੋਇਆ । ਉਹ ਵੀ ਦੂਜਿਆਂ ਬੱਚਿਆਂ ਵਾਂਗੂ ਮਹੀਨੇ ਪਿਛੋਂ ਬਹੁਤ ਬੀਮਾਰ ਹੋ ਗਿਆ ਅਤੇ ਬਹੁਤ ਕਮਜ਼ੋਰ ਤੇ ਸੁੱਕ ਗਿਆ। ਸਚੇ ਪਾਤ-ਸ਼ਾਹ ਜੀ ਨੂੰ ਮੈਂ ਘਰ ਅਖੰਡ ਪਾਠ ਕਰਨ ਦੀ ਅਰਜ਼ ਕੀਤੀ ਹੋਈ ਸੀ। ਅਰਜ਼ ਮੰਜ਼ੂਰ ਹੋ ਗਈ ਅਤੇ ਅਖੰਡ ਪਾਠ ਵੀ ਹੋਇਆ। ਉਧਰ ਬੱਚੇ ਦੀ ਹਾਲਤ ਬੜੀ ਚਿੰਤਾ ਜਨਕ ਸੀ। ਸਤਿਗੁਰੂ ਜੀ ਨੇ ਉਸ ਵਲ ਬਹੁਤ ਗੌਰ ਨਾਲ ਦੇਖਿਆ ਅਤੇ ਕ੍ਰਿਪਾ ਦ੍ਰਿਸ਼ਟੀ ਕੀਤੀ। ਦੋ ਕੁ ਦਿਨ ਪਿਛੋਂ ਹੀ ਇਕ ਐਸਾ ਬੰਦਾ ਅਚਾਨਕ ਉਥੇ ਆ ਗਿਆ ਜਿਸਦੇ ਪਾਸ ਕਿ ਸੋਕੇ ਦੀ ਬੀਮਾਰੀ ਦਾ ਸ਼ਰਤੀਆ ਇਲਾਜ ਸੀ। ਉਸਨੇ ਇਲਾਜ ਕੀਤਾ ਅਤੇ ਬੱਚਾ ੪੦ ਦਿਨਾਂ ਵਿਚ ਬਿਲਕੁਲ ਤੰਦਰੁਸਤ ਹੋ ਗਿਆ । ਸੁਰਜੀਤ ਸਿੰਘ ਭਾਵੇਂ ਜ਼ਿਆਦਾ ਨਹੀਂ ਪੜ ਸਕਿਆ ਅਤੇ ਨਾ ਹੀ ਕੋਈਕੋਰਸ ਪਾਸ ਕੀਤਾ। ਉਸਨੇ ਆਪਣੇ ਡਰਾ-ਇਵਰੀ ਦੇ ਕਿਤੇ ਵਿਚ ਹੀ ਬੇਹੱਦ ਸਫਲਤਾ ਪ੍ਰਾਪਤ ਕੀਤੀ ਹੈ ਅਤੇ ਅਜਕਲ ਆਪਣੀਆਂ ਮੋਟਰ ਸਾਈ-ਕਲਾਂ ਰੇਸਾਂ ਵਿਚ ਹਿੰਦੁਸਤਾਨ ਤੋਂ ਇਲਾਵਾ ਬਾਹਰ-ਲਿਆਂ ਮੁਲਕਾਂ ਵਿਚ ਵੀ ਜਾਣਿਆਂ ਜਾ ਰਿਹਾ ਹੈ।

ਏਹ ਸਭ ਕੁਝ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਦਇਆ ਦ੍ਰਿਸ਼ਟੀ ਦਾ ਫਲਸਰੂਪ ਹੈ।

ਮੇਰੇ ਵਡੇ ਲੜਕੇ ਸੰਤ ਸਿੰਘ ਦਾ ਰਿਸ਼ਤਾ ਸਤਿ-ਗੁਰ ਜੀ ਨੇ ਆਪ ਕੀਤਾ ਸੀ ਅਤੇ ਅਜੇ ਉਸਨੇ ਸਿਰਫ ਬੀ. ਏ. ਹੀ ਪਾਸ ਕੀਤਾ ਸੀ ਤੇ ਸ਼ਾਦੀ ਵਾਸਤੇ ਹੁਕਮ ਕਰ ਦਿਤਾ। ਮੇਰਾ ਇਨਕਾਰ ਕਰਨ ਦਾ ਸੁਆਲ ਹੀ ਪੈਦਾ ਨਹੀਂ ਸੀ ਹੁੰਦਾ। ਮੇਰੇ ਸਜਣ ਮਿਤਰ ਅਤੇ ਅਫਸਰ ਸਾਰੇ ਕਹਿਣ ਕਿ ਤੂੰ ਏਹ ਕੀ ਕਰਨ ਲੱਗਿਆ ਹੈਂ। ਮੁੰਡਾ ਕਿਸੇ ਸਿਰੇ ਨਹੀਂ ਲੱਗਿਆ। ਮੈਂ ਕਿਹਾ ਕਿ ਮੈਂ ਸਤਿਗੁਰਾਂ ਦੇ ਹੁਕਮ ਅਗੇ ਕੁਝ ਨਹੀਂ ਕਹਿ ਸਕਦਾ। ਸ਼ਾਦੀ ਹੋ ਗਈ। ਉਸਤੋਂ ਪਿਛੋਂ ਸੰਤ ਸਿੰਘ ਨੇ ਅਗਲੀ ਪੜ੍ਹਾਈ ਕੀਤੀ। ਨੌਕਰੀ ਵਿਚ ਸੈਟ ਹੋਇਆ। ਅਤੇ ਤੋਂ ਅਗੇ ਵਧਦਾ ਗਿਆ ਅਤੇ ਅਜ ਬੜੀ ਉਚੀ ਪੁਜ਼ੀਸ਼ਨ ਤੇ ਬੈਠਾ ਹੈ। ਉਸਦੀ ਘਰ ਵਾਲੀ ਬੀਬੀ ਬੇਅੰਤ ਕੌਰ ਵੀ ਗੁਰੂ ਘਰ ਦੀ ਅਥਾਹ ਸੇਵਾ ਕਰ ਰਹੀ ਹੈ ਅਤੇ ਦੋਵੇਂ ਜਣੇ ਸਤਿਗੁਰਾਂ ਦੀਆਂ ਖੁਸ਼ੀਆਂ ਪ੍ਰਾਪਤ ਕਰ ਰਹੇ ਹਨ।

ਅੰਤ ਵਿਚ ਮੈਂ ਕੁਝ ਆਪਣੇ ਵਿਚਾਰ ਲਿਖਦਾ ਹਾਂ। ਮੈਂ ਆਪਣੀ ੮੨ ਸਾਲ ਦੀ ਉਮਰ ਵਿਚ ਦੁਨੀਆਂ ਦੇ ਅਮੀਰ ਤੇ ਬੜੀਆਂ ਬੜੀਆਂ ਉਚੀਆਂ ਪਦਵੀਆਂ ਵਾਲੀਆਂ ਹਸਤੀਆਂ ਨਾਲ ਮਿਲਦਾ ਵਰਤਦਾ ਰਿਹਾ ਹਾਂ। ਸਤਿਗੁਰ ਸਚੇ ਪਾਤਸ਼ਾਹ ਜੀ ਅਤੇ ਸਾਧ ਸੰਗਤ ਦੇ ਪ੍ਰਭਾਵ ਹੇਠ ਵੀ ਕਾਫੀ ਰਿਹਾ ਹਾਂ। ਇਨਸਾਨੀ ਜ਼ਿੰਦਗੀ ਬਾਰੇ ਮੈਂ ਏਹੀ ਸਮਝਿਆ ਹੈ ਕਿਉਂਕਿ ਹਰੇਕ ਅਮੀਰ ਗ੍ਰੀਬ ਦਾ ਹੀ ਹੋਣਾ ਹੈ। ਅੰਤ ਵੇਲੇ ਹੋਰ ਕਿਸੇ ਪਦਾਰਥ ਦੋਸਤ ਮਿਤਰ ਜਾਂ ਸਬੰਧੀਆਂ ਨੇ ਸਹਾਇਕ ਨਹੀਂ ਹੋ ਸਕਣਾ ਸਿਰਫ ਜੀਵਨ ਵਿਚ ਕੀਤੇ ਹੋਏ ਗੁਰਮਤ ਅਨੁਸਾਰ ਨੇਕ ਕੰਮ ਅਤੇ ਭਜਨ ਬੰਦਗੀ ਨੇ ਹੀ ਕੰਮ ਆਉਣਾ ਹੈ। ਏਸ ਵਾਸਤੇ ਜਿਥੋਂ ਤਕ ਹੋ ਸਕੇ ਸਾਨੂੰ ਸਤਿ-ਗੁਰੂ ਪ੍ਰਤਾਪ ਸਿੰਘ ਜੀ ਦੇ ਅਮਲੀ ਜੀਵਨ ਦੇ ਪਾਇਆਂ ਪੂਰਨਿਆਂ ਤੇ ਵਧ ਤੋਂ ਵਧ ਚਲਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ।

# "ਗੁਰੂ ਮਹਿਮਾ"

ਗੁਰੂ ਦੀ ਦ੍ਰਿਸ਼ਟੀ 'ਚ ਸਭ ਲੋਕ ਇਕ ਹੀ ਹੁੰਦੇ, ਗੁਰੂ ਹੀ ਮਿਟਾਉਂਦਾ ਹੈ ਦੁਨੀਆਂ 'ਚ ਦਵੈਤ ਕੋ ॥
ਗੁਰੂ ਦੀ ਸ਼ਰਨ ਲਖਾਂ ਖੁਸ਼ੀਆਂ ਨੂੰ ਦੇਂਵਦੀ ਹੈ, ਦਿਲ 'ਚ ਵਸਾਏ ਜੋ ਸਿਖੀ ਦੀ ਰਹਿਤ ਕੋ ॥
ਕਾਮ, ਕਰੋਧ, ਲੋਭ, ਮੋਹ, ਹੰਕਾਰ ਜੋ ਬੀਮਾਰੀਆਂ ਨੇ, ਗੁਰੂ ਹੀ ਕਟ ਦੇਵੇ ਸਭ ਏਸੇ ਰੋਗ ਕੋ ॥
ਗੁਰੂ ਹੀ ਮਿਲਾ ਦੇਵੇ ਪ੍ਰੀਤਮ ਪਿਆਰੇ ਤਾਈਂ, ਗੁਰੂ ਹੀ ਕਟ ਦੇਵੇ ਬਰਸਾਂ ਦੇ ਵਿਯੋਗ ਕੋ ॥
ਗੁਰੂ ਹੀ ਦਿਲ 'ਚ ਵਸਾਏ ਨਾਮ ਰੱਬ ਦਾ ਜੋ, ਗੁਰੂ ਹੀ ਦਿਵਾ ਦੇਵੇ ਜੁਗਤ ਜੁਗਤ ਮੋਖ ਕੋ ॥
ਗੁਰੂ ਹੀ ਜਨਮ-ਜਨਮ ਦੇ ਬੰਧਨ ਕਟੇ, ਸੁਣੇ ਜੋ ਧਿਆਨ ਨਾਲ ਗੁਰ ਉਪਦੇਸ਼ ਕੋ ॥
ਗੁਰੂ ਹੀ ਲਿਆਏ ਹੈਂ ਕਲਜੁਗ ਮੇਂ ਸਤਿਜੁਗ ਗੁਰੂ ਹੀ ਮਿਟਾਏ ਹੈਂ ਦੁਨੀਆਂ ਤੋਂ ਮਲੇਛ ਕੋ ॥
ਗੁਰੂ ਹੀ ਬੀਜੇ ਰਾਮ ਨਾਮ ਦੀ ਕਿਆਰੀ ਤਾਈਂ ਗੁਰੂ ਹੀ ਵਧਾਏ ਸਦਾ ਸਿਖੀ ਵਾਲੇ ਖੇਤ ਕੋ ॥
ਗੁਰੂ ਹੀ ਬਖਸ਼ ਦੇਵੇ ਜੌਹਲ ਬਾਦਸ਼ਾਹੀਆਂ ਸਭ, ਗੁਰੂ ਹੀ ਭਜਾਵੇ ਦੂਰ ਜਮ, ਭੂਤ ਤੇ ਪ੍ਰੇਤ ਕੋ।

ਨਿਸ਼ਾਨ ਸਿੰਘ ਜੌਹਲ ਵਾਇਰ ਸਟੇਸ਼ਨ ਟਾਊਨ ਹਾਲ ਅੰਮ੍ਰਿਤਸਰ

# 'ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਹਾਸ ਰਸ'

ਮਾਸਟਰ ਅਜੀਤ ਸਿੰਘ ਚੀਮਾਂ

ਹਾਸ ਰਸ ਜਿੰਦਗੀ ਦਾ ਇਕ ਖਾਸ ਅੰਗ ਹੈ। ਜਿਹੜਾ ਹਸਦਾ ਨਹੀਂ ਉਸਨੂੰ ਲੋਕ ਬੀਮਾਰ ਗਿਣਦੇ ਹਨ। ਹਸਣ ਵਾਲੇ ਨੂੰ ਜਿੰਦਾ ਦਿਲ ਮੰਨਿਆ ਜਾਂਦਾ ਹੈ ਮੁਸਕਰਾਂਦੇ ਚਿਹਰੇ ਨੂੰ ਵੇਖਕੇ ਹਰ ਇਕ ਖੁਸ਼ ਹੁੰਦਾ ਹੈ। ਜੇ ਕੋਈ ਹਸਦਾ ਹੈ ਤਾਂ ਸਾਰੇ ਉਸ ਨਾਲ ਹਸਦੇ ਹਨ। ਜਦ ਕੋਈ ਰੋਂਦਾ ਹੈ ਤਾਂ ਉਸ ਨਾਲ ਕੋਈ ਨਹੀਂ ਰੋਂਦਾ, ਉਸ ਨੂੰ ਇਕਲੇ ਨੂੰ ਹੀ ਰੋਣਾ ਪੈਂਦਾ ਹੈ। ਹਾਸੇ ਵੀ ਦੋ ਪ੍ਰਕਾਰ ਦੇ ਹਨ। (੧) ਅਸਲੀ (੨) ਨਕਲੀ। ਅਸਲੀ ਹਾਸੇ ਦੀਆਂ ਵੀ ਦੋ ਕਿਸਮਾਂ ਹਨ। ਇਕ ਹਾਸਾ ਹੈ ਇਖਲਾਕ ਦੀਆਂ ਹੱਦਾਂ ਅੰਦਰ, ਦੂਜਾ ਹਾਸਾ ਹੈ ਲਚਰ ਪੁਣੇ ਦਾ, ਜਿਸ ਦੀ ਕੋਈ ਹੱਦ ਨਹੀਂ ਇਹ ਹਾਸਾ ਅਸ਼ਲੀਲਤਾ ਦੀਆਂ ਹੱਦਾਂ ਨੂੰ ਛੂ ਜਾਂਦਾ ਹੈ। ਸਰੇਸ਼ਟ ਪੁਰਸ਼, ਸੰਤ ਗੁਰੂ ਪੀਰ ਵੀ ਦਸਦੇ ਹਨ ਉਨਾਂ ਦਾ ਹਾਸਾ ਇਨਸਾਨੀਅਤ ਤੋਂ ਬਾਹਰ ਨਹੀਂ ਜਾਂਦਾ ਅਤੇ ਕੋਈ ਨਾ ਕੋਈ ਸਿਖਿਆ ਦਾ ਵੀ ਸੂਚਕ ਹੁੰਦਾ ਹੈ।

ਸਤਿਗੁਰੂ ਪਰਤਾਪ ਸਿੰਘ ਜੀ ਵੀ ਆਪਣੇ ਮਨ ਨੂੰ ਖੁਸ਼ ਕਰਨ ਲਈ ਅਠੀਂ ਪਹਿਰੀਂ ਆਪਣੇ ਨਿਕਟ ਵਕਤੀਆਂ ਨਾਲ ਬੈਠਕੇ ਜਰੂਰ ਹਸਿਆ ਕਰਦੇ ਸਨ। ਦੀਵਾਨ ਵਿਚ ਬੈਠੇ ਮਥਾ ਟੇਕਣ ਵਾਲਿਆਂ ਨਾਲ ਹਸਕੇ ਵੇਖਣਾ, ਕਿਸੇ ਨੂੰ ਹਥ ਨਾਲ ਤੇ ਕਿਸੇ ਨੂੰ ਅਖ ਨਾਲ ਇਸ਼ਾਰਾ ਕਰਕੇ ਪ੍ਰਸੰਨ ਕਰ ਦੇਣਾ। ਜਗਿਆਸੂ ਇਉਂ ਮਹਿਸੂਸ ਕਰਦੇ ਸਨ ਜਿਵੇਂ ਉਨਾਂ ਨੂੰ ਅਲੋਕਿਕ ਵਸਤੂ ਪਰਾਪਤ ਹੋ ਗਈ ਹੈ ਕੁਝ ਘਟਨਾਵਾਂ ਮੇਰੀ ਸਿਮ੍ਰਤੀ ਵਿਚ ਹਨ ਜੋ ਮੈਂ ਪਾਠਕਾਂ ਦੀ ਖੁਸ਼ੀ ਲਈ ਲਿਖ ਰਿਹਾ ਹਾਂ।

੧੯੪੮ ਸੰਨ ਦੀ ਗਲ ਹੈ ਅਸੀਂ ਜਦ ਉਜੜਕੇ ਜੀਵਨ ਨਗਰ ਆਏ ਤਾਂ ਸਾਨੂੰ ਹਮਾਉਂਖੇੜੇ ਰਹਿਣ ਦਾ ਹੁਕਮ ਹੋਇਆ, ਓਥੇ ਜਾਂਦਿਆਂ ਹੀ ਸਾਡੀਮਾਤਾ ਗੁਜਰ ਗਈ। ਕੁਝ ਦਿਨਾਂ ਬਾਦ ਪਿਤਾ ਜੀ (ਸੂਬਾ ਸੋਹਣ ਸਿੰਘ) ਕੋਠੀ ਜੀਵਨ ਨਗਰ ਗਏ। ਸ਼ਾਮ ਦੇ ਦੀਵਾਨ ਤੋਂ ਉਪਰੰਤ ਸੂਬਾ ਵਰਿਆਮ ਸਿੰਘ, ਸੰਤ ਆਲਾ ਸਿੰਘ ਜੀ ਮੇਰੇ ਪਿਤਾ ਜੀ ਸੰਤ ਤੇਜਾ ਸਿੰਘ ਜੀ ਸਮਸਾ ਤੇ ਫਰੀਦ ਜੀ ਸਤਿਗੁਰੂ ਜੀ ਦੇ ਪਾਸ ਬੈਠੇ ਸਨ। ਤਾਂ ਇਕ ਸਿਖ ਨੇ ਆਕੇ ਸਤਿ-ਗੁਰੂ ਜੀ ਦੇ ਚਰਨਾਂ ਵਿਚ ਬੇਨਤੀ ਕੀਤੀ ਕਿ ਮੇਰੀ ਸਿਖਣੀ ਮਰ ਗਈ ਹੈ ਕਿਸੇ ਤੀਵੀਂ ਨਾਲ ਮੇਰੀ ਚਾਦਰ ਅੰਦਾਜੀ ਕਰ ਦਿਓ। ਸਤਿਗੁਰੂ ਜੀ ਨੇ ਮੇਰੇ ਪਿਤਾ ਵਲ ਇਸ਼ਾਰਾ ਕਰਕੇ ਆਖਿਆ। ਸੂਬਾ ਜੀ ਇਸਦਾ ਵਿਆਹ ਕਰ ਦਿਓ। ਉਨੀਂ ਕਿਹਾ ਜੀ ਮੇਰੀ ਤਾਂ ਆਪ ਸਿਖਣੀ ਚੜ੍ਹਾਈ ਕਰ ਗਈ ਹੈ ਮੈਂ ਕਿਥੋਂ ਕਰ ਦਿਆਂ। ਸੂਬਾ ਵਰਿਆਮ ਸਿੰਘ ਜੀ ਨੂੰ ਸਤਿਗੁਰਾਂ ਕਿਹਾ, ਉਨਾਂ ਹਾਸੇ ਨਾਲ ਕਿਹਾ ਮੈਂ ਤਾਂ ਜਮਾਂਦਰੂ ਛੜਾ ਹਾਂ ਬੜਾ ਹਾਸਾ ਪਿਆ। ਸੰਤਾਂ ਆਲਾ ਸਿੰਘ ਜੀ ਵੀ ਕਿਹਾ ਮੈਂ ਵੀ ਸੂਬਾ ਜੀ ਵਰਗਾ ਹਾਂ। ਸਤਿਗੁਰੂ ਜੀ ਹਸਕੇ ਕਹਿਣ ਲਗੇ ਦੇਖੋ ਤਾਂ ਸਾਰੇ ਹੀ ਰੰਡੇ ਤੇ ਛੜੇ ਇਕਠੇ ਹੋਏ ਹਨ। ਮੈਂ ਇਨਾਂ ਦਾ ਅਨੰਦ ਨਹੀਂ ਕਰ ਸਕਿਆ ਤੈਨੂੰ ਕਿਥੋਂ ਦਿਆਂ। ਮੈਂ ਆਪ ਵੀ ਰੰਡਾ ਹਾਂ। ਬੜਾ ਹਾਸਾ ਪਿਆ। ਫੇਰ ਸਤਿਗੁਰ ਜੀ ਨੇ ਪੁਛਿਆ ਤੇਰੇ ਪਹਿਲੀ ਸਿੰਘਣੀ ਚੋਂ ਵੀ ਕੋਈ ਬਚੇ ਹਨ? ਜੀ ਹਾਂ ੬ ਪੁਤਰ ਤੇ ੩ ਕੁੜੀਆਂ ਸਤਿਗੁਰਾਂ ਕਿਹਾ ਓਇ ਤੂੰ ਘਰ ਦੀ ਫੋਜ ਤਿਆਰ ਕਰਨੀ ਸੀ ਤੂੰ ਅਪਣਾ ਬਰਗੇਡ ਬਣਾਕੇ ਪਾਕਿਸ-ਤਾਨ ਤੇ ਹਮਲਾ ਕਰਨਾ ਹੈ? ਜਾ, ਜਾਕੇ ਇਨਾਂ ਬਚਿਆਂ ਨੂੰ ਪਾਲ ਤੇ ਗਲਤ ਰਸਤੇ ਨ ਪਓ।

੨. ਗੜ੍ਹ ਪਧਾਣੇ ਨਗਰ ਇਕ ਵਾਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਹਾਏ ਸਵੇਰੇ ਆਸਾ ਦੀ ਵਾਰ ਦਾ ਕੀਰਤਨ ਸ਼ੁਰੂ ਹੋਇਆ ਪਰ ਢੋਲਕ ਵਜਾਉਣ ਵਾਲਾ ਉਸ ਦਿਨ ਕੋਈ ਨਹੀਂ ਸੀ ਤੇ ਪਰੀਤਮ ਸਿੰਘ ਪੱਦੀ ਵਾਲਿਆਂ ਮੈਨੂੰ ਢੋਲਕ ਵਜਾਉਣ ਲਈ ਪਰੇਰਨਾ ਕੀਤੀ। ਮੈਂ ਸਾਰੀ ਆਸਾ ਦੀ ਵਾਰ ਨਾਲ ਢੋਲਕ ਵਜਾਈ। ਸਤਿਗੁਰੂ ਜੀਵੀ ਨਾਲ ਨਾਲਸ਼ਬਦ ਪੜਦੇ ਰਹੇ ਬੜਾ ਰੰਗ ਬਝਾ। ਜਦ ਭੋਗ ਪਿਆ ਤਾਂ ਡੇਰੇ ਗਏ ਸਤਿਗੁਰੂ ਜੀ ਮੈਨੂੰ ਹਸਕੇ ਕਹਿੰਦੇ ਹਨ ਹੱਥ ਵਿਖਾ,। ਜਦ ਮੈਂ ਹੱਥ ਵਖਾਏ ਤਾਂ ਢੋਲਕ ਵਜਾ ਵਜਾ ਕੇ ਮੇਰੇ ਹੱਥਾਂ ਚੋਂ ਖੂਨ ਨਿਕਲ ਰਿਹਾ ਸੀ। ਸਤਿਗੁਰੂ ਜੀ ਹਸ ਕੇ ਕਹਿੰਦੇ ਪ੍ਰੀਤਮ ਸਿੰਘ ਅਜ ਤਾਂ ਕੰਜਰੀਆਂ ਨੂੰ ਪੀਣਾ ਪੈ ਗਿਆ ਹੈ। ਮੈਂ ਅਰਜ ਕੀਤੀ ਸ਼ੁਕਰ ਹੈ ਅਜ ਮਾਲਕ ਨੂੰ ਕੰਜਰੀਆਂ ਦਾ ਪੀਸਿਆ ਹੋਇਆ ਆਟਾ ਪ੍ਰਾਪਤ ਹੋਇਆ ਹੈ। ਬੜਾ ਹਾਸਾ ਪਿਆ।

੩. ਪਾਕਿਸਤਾਨ ਦੀ ਗਲ ਹੈ ਸਤਿਗੁਰੂ ਜੀ ਦਾ ਦੌਰਾ ਸਾਡੇ ਪਿਛਲੇ ਪਿੰਡ ਜਾਮਕੇ ਚੀਮੇਂ (ਸਿਆਲ ਕੋਟ) ਗਿਆ ਸੀ। ਆਲਮ ਜੀ ਨਾਲ ਸਨ। ਆਲਮ ਜੀ ਸਾਡੀ ਡਿਉੜੀ ਵਿਚ ਇਸ਼ਨਾਨ ਕਰ ਰਹੇ ਹਨ। ਮੈਂ ਤੇ ਕੁਝ ਹੋਰ ਬਹੇ ਡਿਉੜੀ ਵਿਚ ਚਲੇ ਗਏ ਆਲਮ ਜੀ ਦਾ ਸਿਰ ਵੇਖਕੇ ਅਸਾਂ ਰੌਲਾ ਪਾ ਦਿਤਾ, ਗੰਜਾ ਗੰਜਾ ਸੰਤ ਗੰਜਾ। ਗੁਰੂ ਜੀ ਚੁਬਾਰੇ ਵਿਚ ਲੇਟੇ ਹੋਏ ਸਨ। ਕਹਿਣ ਲਗੇ ਕੀ ਹੋਇਆ ਹੈ, ਪਿਆਰਾ ਸਿੰਘ ਬਾਜਵਾ ਕਹਿੰਦਾ ਜੀ, ਆਲਮ ਦਾ ਸਿਰ ਵੇਖਕੇ ਬਚੇ ਹਸਦੇ ਹਨ। ਸਤਿਗੁਰਾਂ ਕਿਹਾ ਇਨੂੰ ਕਈ ਵਾਰੀ ਕਿਹਾ ਟੋਟਰ ਢੱਕ ਕੇ ਰਖਿਆ ਕਰ ਪਰ ਵਿਚਾਰਾ ਫੱਸ ਹੀ ਜਾਂਦਾ ਹੈ। ਸਤਿਗੁਰੂ ਜੀ ਕਹਿਣ ਲਗੇ ਇਕ ਵਾਰੀ ਇਸ ਦੀ ਪਗ ਦੀਵਾਨ ਵਿਚ ਇਕ ਮਸਤਾਨਾਂ ਲਾਹ ਕੇ ਲੈ ਗਿਆ ਦੀਵਾਨ ਵਿਚ ਬੜਾ ਹਾਸਾ ਪਿਆ ਇਸ ਦਾ ਸਿਰ ਏਦਾਂ ਲਗੇ ਜਿਵੇਂ ਕਿਸੇ ਦੇ ਮੋਢਿਆਂ ਤੇ ਹਦਵਾਣਾ ਪਿਆ ਹੁੰਦਾ ਹੈ। ਬੜਾ ਹਾਸਾ ਪਿਆ। ਪਿਆਰਾ ਸਿੰਘ ਕਹਿੰਦਾ ਹੈ ਸਚੇ ਪਾਤਸ਼ਾਹ ਆਲਮ ਜੀ ਦੀਵਾਨ ਵਿਚ ਨਚਦੇ ਕਿਸਤਰਾਂ ਲਗਦੇ ਹਨ? ਸਤਿਗੁਰਾਂ ਕਿਹਾ ਤੂੰ ਹੀ ਦਸ? ਸਚੇ ਪਾਤਸ਼ਾਹ ਆਲਮ ਜੀ ਦੀਵਾਨ ਵਿਚ ਇਸਤਰਾਂ ਲਗਦੇ ਹਨ ਜਿਵੇਂ ਕਿਸੇ ਸਰਕਸ ਵਿਚ ਹਥਨੀ ਨਚਦੀ ਹੈ।

੪. ਇਕ ਦਿਨ ਸਤਿਗੁਰੂ ਜੀ ਗੋਲ ਮੰਦਰ ਵਿਚ ਬੈਠੇ ਸਨ ਸ਼ਾਮ ਦਾ ਸਮਾਂ ਸੀ। ਹਨੇਰਾ ਚਾਦਰ ਪਸਾਰ ਰਿਹਾ ਸੀ ਸੰਤ ਲਾਭ ਸਿੰਘ ਘੋੜਿਆਂ ਵਾਲਾ ਕਿਤੋਂ ਬਾਹਰੋਂ ਆਇਆ। ਗੁਰੂ ਜੀ ਨੂੰ ਹਨੇਰੇ ਵਿਚ ਮਥਾ ਟੇਕਿਆ। ਰੁਪਏ ਦੇ ਨੋਟ ਦੀ ਬਜਾਏ ਬਸ ਦੀ ਟਿਕਟ ਹੀ ਮਥਾ ਟੇਕ ਦਿਤੀ। ਪੰਡਤ ਗੁਪਾਲ ਸਿੰਘ ਟਿਕਟ ਫੜੀ ਤਾਂ ਕਹਿਣ ਲਗੇ ਲਾਭ ਸਿੰਘਾ ਟਿਕਟ ਹੀ ਮਥਾ ਟੇਕ ਦਿਤੀ ਆ? ਗੁਰੂ ਜੀ ਹਸ ਕੇ ਕਹਿਣ ਲਗੇ ਇਹ ਟੀ. ਏ. ਡੀ. ਏ. ਵਸੂਲ ਕਰਨ ਲਈ ਟਿਕਟ ਜਮਾਂ ਕਰਦਾ ਰਿਹਾ ਹੈ। ਬਹੁਤ ਹਾਸਾ ਪਿਆ।

੫. ਇਕ ਵਾਰੀ ਦੀ ਗਲ ਹੈ ਮਾਧੋ ਮਰਾਸੀ (ਕਾਨਾ ਢੇਸੀਆਂ) ਸਤਿਗੁਰੂ ਜੀ ਦੀ ਹਜ਼ੂਰੀ ਵਿਚ ਹਾਜਰ ਹੋਇਆ। ਪੁਰਾਣੀ ਸਕੂਲ ਦੀ ਇਮਾਰਤ ਕੋਲ ਕਾਫੀ ਸਰੀਰ ਬੈਠੇ ਸਨ। ਮਾਧੋ ਨੇ ਆਸਾਵਰੀ ਰਾਗ ਖੱਟ ਤਾਰ ਵਿਚ ਬੜੀ ਮਧਨ ਧੁਨ ਵਿਚ ਗਾਇਨ ਕੀਤਾ। ਮਾਧੋ ਕਹਿੰਦਾ ਮਹਾਰਾਜ ਬੁਢਾ ਹੋ ਗਿਆ ਹਾਂ ਸਰੀਰ ਵੀ ਕਮਜੋਰ ਹੈ ਤੇ ਗਲਾ ਵੀ ਪੂਰਾ ਕੰਮ ਨਹੀਂ ਕਰਦਾ। ਸਤਿਗੁਰੂ ਜੀ ਹਸ ਕੇ ਕਹਿੰਦੇ ਹਨ ਮੈਂ ਆਪਣੀ ਜਵਾਨੀ ਤੈਨੂੰ ਦੇ ਦਿਆ? ਸੰਤ ਫਤਹਿ ਸਿੰਘ ਫਲਾਸਫਰ ਕਹਿਣ ਲਗੇ ਮਹਾਰਾਜ ਆਪ ਅਜੇ ਪੂਰੇ ਜਵਾਨ ਨਹੀਂ ਮੇਰੀ ਜਵਾਨੀ ਮਾਧੋ ਨੂੰ ਦੇ ਦਿਓ। ਗੁਰੂ ਜੀ ਕਹਿੰਦੇ ਓਇ ਫੱਤੂ ਤੇਰੇ ਮੂੰਹ ਵਿਚ ਦੰਦ ਵੀ ਕੋਈ ਨਹੀਂ ਤੇਰੇ ਮੂੰਹ ਨਾਲ ਕੀ ਗਾਵੇਗਾ ਸਾਧ ਸੰਗਤ ਬੜੀ ਪ੍ਰਸੰਨ ਹੋਈ। ਸੰਤ ਫਤਹਿ ਸਿੰਘ ਫੇਰ ਕਹਿੰਦੇ ਹਨ ਜੀ ਰਾਗ ਤਾਂ ਸਾਡੇ ਲਈ ਭੇਂਸ ਅਗੇ ਬੀਨ ਵਜਾਉਣ ਵਾਲੀ ਗਲ ਹੈ। ਗੁਰੂ ਜੀ ਕਹਿਣ ਲਗੇ ਅਜ ਕਲ ਦੀਆਂ ਤਾਂ ਬੈਸਾਂ ਵੀ ਰਾਗ ਸੁਣ ਕੇ ਦੁਧ

ਵਧੇਰਾ ਦੇਣ ਲਗ ਪੈਂਦੀਆਂ ਹਨ।

੬. ਇਕ ਸੰਤ ਝੰਡਾ ਸਿੰਘ ਕਿਲੇ (ਸੰਤ ਹਰਨਾਮ ਸਿੰਘ ਵਾਲੇ) ਦਾ ਰਹਿਣ ਵਾਲਾ ਸੀ। ਇਹ ਸਾਧ ਰੋਜ਼ਾਨਾ ਸਤਿਜੁਗ ਦਾ ਏਜੰਟ ਵਜੋਂ ਲਾਹੌਰ ਵਿਚ ਅਖਬਾਰਾਂ ਵੇਚਦਾ ਹੁੰਦਾ ਸੀ ਸੁਭਾ ਦਾ ਬੜਾ ਹਸ ਮੁਖ ਤੇ ਖੁਲਾਸਾ ਸੀ ਇਸ ਨੇ ਆਪਣੀ ਲੜਕੀ ਦਾ ਵਿਆਹ ੨੦੦੦ ਰੁਪੈ ਲੈਕੇ ਕੀਤਾ ਤੇ ਨਾਲ ਹੀ ਕੁੜਮਾਂ ਨੂੰ ਕਿਹਾ ਕਿ ਮੈਂ ਇਸ ਪੈਸੇ ਦਾ ਮੇਲਾ ਕਰਨਾਂ ਹੈ ਆਪ ਨਹੀਂ ਵਰਤਨੇ। ਸਤਿਗੁਰੂ ਜੀ ਨੂੰ ਅਰਜ ਕਰਕੇ ਮੇਲਾ ਮੰਨਜ਼ੂਰ ਕਰਵਾ ਲਿਆ। ਮੇਲਾ ਬਹੁਤ ਵਧੀਆ ਹੋਇਆ। ਦੂਰ ਦੂਰ ਤੋਂ ਸੰਗਤਾਂ ਆਈਆਂ। ਕਿਸੇ ਸਤਿਗੁਰੂ ਜੀ ਪਾਸ ਚੁਗਲੀ ਕੀਤੀ ਕਿ ਝੰਡਾ ਸਿੰਘ ਕੁੜੀ ਵੇਚੀ ਹੈ। ਸਤਿਗੁਰੂ ਜੀ ਬੜੇ ਨਾਰਾਜ ਹੋਇ ਤੂੰ ਬਹੁਤ ਮਾੜਾ ਕੀਤਾ ਹੈ ਇਸਦਾ ਮੂੰਹ ਕਾਲਾ ਕਰੋ। ਝੰਡਾ ਸਿੰਘ ਕਹਿੰਦਾ ਜੀ ਮੈਂ ਕਾਲਾ ਆਪ ਹੀ ਕਰ ਲੈਂਦਾ ਹਾਂ ਪਰ ਮੇਰੀ ਗਲ ਸੁਣ ਲਓ। ਮੇਰਾ ਮੇਲਾ ਕਰਨ ਨੂੰ ਜੀਅ ਕਰਦਾ ਸੀ ਮੇਰੇ ਕੋਲ ਧਨ ਨਹੀਂ ਸੀ। ਕੁੜਮ ਮੇਰੇ ਵਿਟੇ ਹੋਏ ਹਨ ਪੈਸੇ ਦਾ ਅੰਤ ਨਹੀਂ ਇਨਾਂ ਲੰਗੋਟੀ ਤੋਂ ਜੂੰ ਨਹੀਂ ਸੀ ਕਢਣੀ। ਏਸੇ ਸਬਬ ਇਨਾਂ ਦਾ ਤੇ ਮੇਰਾ ਭਲਾ ਹੋ ਗਿਆ ਹੈ ਆ ੨੦੦ ਰੁਪੈ ਬਚੇ ਹਨ ਆਪ ਦੀ ਭੇਟਾ। ਮੇਰਾ ਤਾਂ ਭਾਂਗ ਤੇ ਡੇਰਾ ਹੈ। ਜੋ ਮਰਜੀ ਹੈ ਤਾਂ ਸਜਾ ਦਿਓ। ਸਤਿਗੁਰੂ ਜੀ ਹਸ ਕੇ ਕਹਿੰਦੇ ਹਨ ਕਿ ਸਾਨੂੰ ਸਾਰਿਆਂ ਨੂੰ ਦੋਸ਼ੀ ਬਣਾ ਗਿਆਂ ਹੈ। ਗੁਰੂ ਜੀ ਕਹਿਣ ਲਗੇ ਅਗੋਂ ਇਹੋ ਜਿਹਾ ਕੰਮ ਨ ਕਰੀਂ। ਝੰਡਾ ਸਿੰਘ ਕਹਿੰਦਾ ਜੀ ਹੋਰ ਕੁੜੀ ਹੀ ਕੋਈ ਨਹੀ, ਗੰਜੀ ਨਾਵੇਗੀ ਕੀ ਤੇ ਨਚੋੜੇਗੀ ਕੀ?

੭. ਸੰਤ ਮਿਲਖਾ ਸਿੰਘ ਜੀ ਮਸਤਾਨਾ ਨਾਮਧਾਰੀ ਪੰਥ ਵਿਚ ਇਕ ਮੰਨੇ ਪ੍ਰਮੰਨੇ ਵਿਅਕਤੀ ਸਨ. ਜਿੰਨਾਂ ਨੇ ਅਕਾਲ ਚਲਾਣਾ ਕਰਨ ਤੋਂ ਪਹਿਲਾਂ ਹੀ ਤਾਰੀਖ ਦਸ ਦਿਤੀ ਸੀ। ਜਦ ਇਹ ਪੂਰੀ ਮਸਤੀ ਵਿਚ ਸਨ ਤਾਂ ਇਕ ਵਾਰੀ ਫੋਟੀਆਂ ਬਾਰ ਵਿਚ ਹੋਲਾ ਸੀ। ਮਸਤਾਨਿਆਂ ਦਾ ਪੂਰਾ ਜਥਾ ਸਖਾ ਪੀਕੇ ਕਪੜੇ ਲਾਹਕੇ ਸਚੀ ਮਸਤੀ ਵਿਚ ਸ਼ਬਦ ਪੜਦੇ ਖਸ਼ੀਆਂ ਕਰ ਰਹੇ ਸਨ। ਸਾਰੀ ਸੰਗਤ ਦੀਵਾਨ ਵਿਚੋਂ ਉਠ ਕੇ ਮਸਤਾਨਿਆਂ ਦਵਾਲੇ ਹੋ ਗਈ। ਸਤਿਗੁਰੂ ਜੀ ਨੂੰ ਪਤਾ ਲਗਾ ਕਿ ਮਸਤਾਨਿਆਂ ਬੜਾ ਖਰੂਦ ਪਾਇਆ ਹੈ ਤਾਂ ਗੁਰੂ ਜੀ ਹੁਕਮ ਕੀਤਾ ਉਨਾਂ ਨੂੰ ਸੰਗਲ ਮਾਰ ਕੇ ਅੰਦਰ ਬੰਦ ਕਰ ਦਿਓ। ਇਕ ਦਿਨ ਲਈ ਅੰਦਰ ਬੰਦ ਕਰ ਦਿਤਾ ਪਰ ਮਸਤਾਨੇ ਬੇ ਪ੍ਰਵਾਹੀ ਦੇ ਆਲਮ ਵਿਚ ਅੰਦਰ ਹੀ ਸ਼ਬਦ ਪੜ੍ਹਦੇ ਰਹੇ। ਦੂਜੇ ਦਿਨ ਸੰਗਲ ਖੋਲ੍ਹਕੇ ਦੀਵਾਨ ਵਿਚ ਮਸਤਾਨੇ ਬੁਲਾਏ ਗਏ। ਮਿਲਖਾ ਸਿੰਘ ਕਹਿੰਦਾ ਹੈ ਮੇਹਰਬਾਨ ਤੁਸੀਂ ਸਾਡੇ ਤੇ ਬੜੀ ਕ੍ਰਿਪਾ ਕੀਤੀ ਹੈ। ਏਥੇ ਸੰਗਲ ਮਾਰਕੇ ਜਮਾਂ ਦੇ ਸੰਗਲਾਂ ਤੋਂ ਮੁਕਤ ਕਰ ਦਿਤਾ ਜੇ। ਹੁਣ ਸਾਡੇ ਨੇੜੇ ਜਮ ਨਹੀਂ ਆ ਸਕਦਾ ਸਤਿਗੁਰੂ ਜੀ ਹਸ ਕੇ ਕਹਿਣ ਲਗੇ ਮਿਲਖਾ ਸਿੰਘ ਆਪਣੇ ਸੰਗਲ ਤੁੜਾ ਕੇ ਮੈਨੂੰ ਪ੍ਰੇਮ ਦੇ ਸੰਗਲਾਂ ਵਿਚ ਬੰਨ ਲਿਆ ਹੈ। ਤੁਹਾਡੇ ਵਰਗੇ ਸਿਖ ਹੋਣਾ ਬੜਾ ਮੁਸ਼ਕਲ ਹੈ।

੮. ਸੰਤ ਹਜ਼ਾਰਾ ਸਿੰਘ ਮਾਫੀ ਜੀ ਨੇ ਇਹ ਸਾਖੀ ਸੁਣਾਈ। ਇਕ ਵਾਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਬੀੜ ਵਿਚ ਪਰਯੋਗ ਦਾ ਮੇਲਾ ਕੀਤਾ। ਸਤਿਗੁਰੂ ਜੀ ਦੇ ਨਾਲ ਭਾਈ ਵਜ਼ੀਰ ਸਿੰਘ, ਰਤਨ ਸਿੰਘ ਲਾਂਗਰੀ ਤੇ ਭਾਈ ਮੋਹਕਮ ਸਿੰਘ ਸਨ। ਦੋ ਵਜੇ ਸਤਿਗੁਰੂ ਜੀ ਬੀੜ ਵਿਚ ਇਕ ਨਿਰਮਲ ਜਲ ਦੀ ਛਪੜੀ ਵਿਚ ਇਸ਼ਨਾਨ ਕਰਨ ਲਗੇ ਤਾਂ ਸੰਤ ਮਿਲਖਾ ਸਿੰਘ ਬਿਲਕੁਲ ਨੰਗਾ, ਪਤਾ ਨਹੀਂ ਕਿਧਰੋਂ ਪਾਉਣ ਦੀ ਸਵਾਰੀ ਕਰਕੇ ਆ ਗਿਆ ਤੇ ਸਤਿਗੁਰੂ ਜੀ ਨੂੰ ਕਹਿਣ ਲਗਾ ਸਚੇ ਪਾਤਸ਼ਾਹ ਜੇ ਹੁਕਮ ਕਰੋ ਤਾਂ ਛਪੜੀ ਦਾ ਜਲ ਪਵਿਤਰ ਕਰਦਿਆਂ ਸਤਿਗੁਰੂ ਜੀ ਕਹਿਣ ਲਗੇ ਜੇ ਤੂੰ ਜਲ ਪਵਿਤਰ ਕਰਨ ਆ ਹੀ ਗਿਆ ਹੈ ਤਾਂ ਤੂੰ ਕਦੋਂ ਮੁੜੇਗਾ। ਮਿਲਖਾ ਸਿੰਘ ਛਪੜੀ ਵਿਚ ਪਿਸ਼ਾਬ ਕਰਕੇ ਓਥੇ ਹੀ ਗੁਪਤ ਹੋ ਗਿਆ ਸਤਿਗੁਰੂ ਜੀ ਨੇ ਕਿਹਾ ਮਿਲਖਾ ਸਿੰਘ ਤੇ ਹੁਣ ਪੂਰਾ ਰੰਗ ਹੈ। ਇਹ ਆਪਣੀ

ਮਿਸਾਲ ਆਪ ਹੈ। ਮੈਨੂੰ ਛੋਟੇ ਹੁੰਦੇ ਦੀ ਇਕ ਗਲ ਯਾਦ ਹੈ ਕਿ ਸੰਤ ਜੀ ਦੇ ਕਮਰੇ ਵਿਚ ਪਿੰਡ ਲੰਮੇ ਚਹੇ (ਸਿਆਲਕੋਟ) ਮੈਂ ਦੂਸਰੀ ਮੰਜੀ 'ਤੇ ਸੁਤਾ ਸੀ ਮੇਰੀ ਅੱਖ ਖੁਲੀ ਤਾਂ ਸਾਰਾ ਕਮਰਾ ਪ੍ਰਕਾਸ਼ ਨਾਲ ਜਗ ਮਗਾ ਰਿਹਾ ਸੀ।

ਸ੍ਰੀ ਮਾਨ ਸੰਤ ਭੂਰੀ ਵਾਲੇ (ਮਾਨਾ ਵਾਲੀਏ) ਨਾਮਧਾਰੀ ਪੰਥ ਦੇ ਇਕ ਕੁਤਬ ਸਤਾਰੇ ਦੇ ਮਾਨਿੰਦ ਸਨ। ਕਈ ਸਾਲ ਘੋਰ ਤਪਸਿਆ ਕਰਕੇ ਸੰਸਾਰ ਵਿਚ ਪ੍ਰਸਿਧੀ ਹਾਸਲ ਕੀਤੀ ਆਪ ਦੇ ਜਥੇ ਨਾਲ ਘਟੋ ਘਟ ੫੦ ਸਰੀਰਾਂ ਤੋਂ ਲੈਕੇ ੧੫੦ ਤੀਕ ਵੀ ਗਿਣਤੀ ਜਾ ਪੁਜ ਜਾਂਦੀ ਪਰ ਆਪ ਨੇ ਕਦੀ ਕਿਸੇ ਨੂੰ ਜਥੇ ਚੋਂ ਜਾਣ ਲਈ ਨਹੀ ਸੀ ਆਖਿਆ। ਇਕ ਵਾਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਕਰਨ ਲਈ ਭੈਣੀ ਸਾਹਿਬ ਆਏ। ਸਤਿਗੁਰੂ ਜੀ ਕਹਿਣ ਲਗੇ ਸੰਤ ਜੀ ਜਥਾ ਹੈ ਜਾਂ ਗਊਸ਼ਾਲਾ। ਜੋ ਬੁਢਾ ਟਿਡਾ ਅੰਨਾ ਕਾਣਾ ਤੁਸੀਂ ਲਈ ਫਿਰਦੇ ਹੋ। ਸੰਤਾਂ ਕਿਹਾ ਤੁਸੀਂ ਗਊ ਪਾਲਕ ਹੋ, ਅਸੀਂ ਤੁਹਾਡੀਆਂ ਗਊਆਂ ਹਾਂ। ਜਿਸ ਨੂੰ ਕਿਤੇ ਥਾਂ ਨਹੀਂ ਮਿਲਦੀ ਉਸ ਨੂੰ ਆਪ ਦੇ ਘਰ ਜਗਾ ਮਿਲਦੀ ਹੈ। ਸਤਿਗੁਰ ਜੀ ਹਸ ਕੇ ਕਹਿਣ ਲਗੇ ਅਛਾ ਏਨਾਂ ਗਊਆਂ ਨੂੰ ਮੇਰੇ ਵਾੜੇ ਵਿਚ ਭੇਜ ਦਿਓ।

ਇਕ ਵਾਰੀ ਗੋਲ ਮੰਦਰ ਵਿਚ ਬੈਠੇ ਸਨ। ਸ਼ਾਮ ਦਾ ਸਮਾਂ ਸੀ। ਨਿਕਟ ਵਰਤੀ ਸਿੰਘ ਨਾਲ ਬੈਠੇ ਸਨ। ਸਤਿਗੁਰੂ ਜੀ ਜਥੇਦਾਰਾਂ ਦੀਆਂ ਪ੍ਰਦਲਤ ਧਾਰਨਾ ਪੜ੍ਹਦੇ ਰਹਿੰਦੇ, ਧਾਰਨਾ ਸੰਤ ਅਤਰ ਸਿੰਘ ਦੀ ਇਹ ਆਲਮ ਜੀ ਦੇ ਏ ਕਾਲਾ ਸਿੰਘ ਤੇ ਏ ਕਰਤਾਰ ਸਿੰਘ ਵਜੀਦਪੁਰੀਏ ਦੀ ਹੈ ਮੈਂ ਅਰਜ਼ ਕੀਤੀ ਜੀ, ਸੰਤ ਕਰਤਾਰ ਸਿੰਘ ਪਤਾ ਨਹੀਂ ਕੇੜ੍ਹੇ ਹਵਾਲੇ ਦੇਕੇ ਇਤਿਹਾਸ ਦੀਆ ਤਾਰੀਖਾਂ ਤੇ ਸੰਮਤ ਗਿਣ ਜਾਂਦਾ ਹੈ। ਸਤਿਗੁਰੂ ਜੀ ਕਹਿਣ ਲਗੇ ਕੰਟਕ ਸ਼ੂਰਨ ਪੁਰਾਨ ਦੇ ਹਵਾਲੇ ਦੇਂਦਾ ਹੈ। ਬੜਾ ਹੀ ਹਾਸਾ ਪਿਆ। ਫੇਰ ਹੁਕਮ ਕੀਤਾ ਕਿ ਚੰਗਾ ਪੰਥ ਦਾ ਪ੍ਰਚਾਰ ਕਰਦਾ ਹੈ। ਸੋ ਇਸ ਤਰਾਂ ਦੀਆਂ ਅਨੇਕ ਸਾਖੀਆਂ ਹੋਰ ਸਜਣਾਂ ਨੂੰ ਵੀ ਯਾਦ ਹੋਣਗੀਆਂ ਜੋ ਇਤਹਾਸ ਦੀ ਸ਼ਕਲ ਬਣ ਸਕ-ਦੀਆਂ ਹਨ।

# ਰੁਬਾਈਆਂ

ਫੁਲਾਂ ਵਾਂਗੂ ਖਿੜਿਆ ਚਿਹਰਾ, ਜੋ ਸਭ ਨੂੰ ਮਹਿਕਾਵੇ।
ਖੂਬ ਤੇਰੀ "ਪਗੜੀ, ਚਾਕ ਸਮਾਨ, ਦਸਤਾਰ ਜੀਹਦੀ ਦਰਸਾਵੇ।
ਸੁੰਦਰ ਦਾਹੜਾ ਨਰ ਸਿੰਘ ਵਾਂਗੂ, ਚਮਕਾਂ ਦਮਕਾਂ ਮਾਰੇ।
ਗੁਰੂ ਪ੍ਰਤਾਪ ਦੀ ਮੂਰਤਿ ਸੂਰਤਿ, ਅਜ ਭੀ ਦ੍ਰਿਸ਼ਟੀ ਆਵੇ।

ਜਿਹਦੇ ਸੁੰਦਰ ਬੈਨਾਂ ਵਿਚ ਸੀ, ਅੰਮ੍ਰਿਤ ਸੋਮਾ ਵਗਦਾ।
ਜਿਹਦੇ ਨੈਣਾਂ ਦੀ ਤਕਣੀ ਵਿਚ, ਜਾਦੂ ਚੁੰਬਕ ਜਗਦਾ।
ਜਿਸਦਾ ਦਰਸ਼ਨ ਪਰਸਨ ਕਰਕੇ, ਹਰ ਕੋਈ ਮੋਹਿਆ ਜਾਂਦਾ।
ਚੰਨ ਸਮ ਗੁਰ ਪ੍ਰਤਾਪ ਉਹ ਸੀਤਲ,ਭਾਨ ਸਮਾਨ ਸੀ ਦਗਦਾ।

ਸਨਖਤਰਵੀ



ਪੰਜਾਬ ਪਸ਼ੂ ਵਿਗਿਆਨ ਕਾਲਜ, ਹਿਸਾਰ ਦੇ ਵਿਦਿਆਰਥੀਆਂ ਨੂੰ ਸਚੇ ਪਾਤਸ਼ਾਹ ਜੀ ਪ੍ਰਸਾਦ ਛਕਾਉਂਦੇ ਹੋਏ ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਰੂਸ ਦੇ ਰਾਸ਼ਟਰਪਤੀ ਬੁਲਗਾਨਿਨ ਤੇ ਪ੍ਰਧਾਨ ਮੰਤਰੀ ਖਰੂਸਚੇਵ ਨੂੰ ਆਪਣੇ ਪਸ਼ੂ ਦਿਖਾਉਂਦੇ ਹੋਏ,ਨਾਲ ਪੰਜਾਬ ਦੇ ਮੁਖ ਮੰਤਰੀ ਲਾਲਾ ਭੀਮ ਸੈਨ ਸੱਚਰ ਅਤੇ ਉਨਤੀ ਮੰਤਰੀ ਸ੍ਰ. ਪ੍ਰਤਾਪ ਸਿੰਘ ਕੈਰੋਂ

# ਗੁਰੂ ਜਸ

ਵਲੋਂ ਸੰਤ ਜੈ ਸਿੰਘ ਜੀ ਜੀਵਨ ਨਗਰ

ਸੰਤ ਜੈ ਸਿੰਘ ਜੀ ਹਟੀ ਵਾਲੇ ਗੁਰੂ ਘਰ ਦੇ ਬਹੁਤ ਪੁਰਾਣੇ ਸੇਵਕ ਹਨ। ਗੁਰੂ ਕੇ ਲੰਗਰ ਦੀ ਹਟੀ ਗੱਲਾ ਤੇ ਹੋਰ ਲੰਗਰ ਦੇ ਪਦਾਰਥਾਂ ਦੀ ਸਾਰੀ ਜ਼ੁਮੇਵਾਰੀ ਨੂੰ ਏਹ ਬਹੁਤ ਪ੍ਰੇਮ ਪਿਆਰ ਤੇ ਉਤਸ਼ਾਹ ਨਾਲ ਨਿਬਾਹ ਰਹੇ ਹਨ। ਹਰ ਇਕ ਲੋੜਵੰਦ ਨਾਲ ਮਿਠਾ ਬੋਲਣਾ ਅਤੇ ਲੋੜ ਅਨੁਸਾਰ ਉਸਨੂੰ ਪਦਾ-ਰਥ ਦੇਣਾ ਇਹਨਾਂ ਦਾ ਸੁਭਾਵਿਕ ਕਰਮ ਹੈ। ਜਿਥੇ ਏਹ ਅਠੇ ਪਹਿਰ ਹਟੀ ਦੀ ਸੇਵਾ ਵਾਸਤੇ ਤਤਪਰ ਰਹਿੰਦੇ ਹਨ, ਉਥੇ ਇਨਾਂ ਨੂੰ ਗੁਰੂ ਘਰ ਦੇ ਗਰੰਥ ਤੇ ਅਖਬਾਰਾਂ ਪੜਨ ਦਾ ਤੇ ਥੋੜਾ ਬਹੁਤਾ ਲਿਖਣ ਦਾ ਭੀ ਬਹੁਤ ਸ਼ੌਕ ਹੈ। ਸੰਪਾਦਕ

ਦੇਸ ਦੇ ਹਿਤੂ ਗਊ ਗ੍ਰੀਬ ਦੇ ਰਾਖੇ ਅਮਨ ਦੇ ਇਛੁਕ ਵੱਡੇ ਭਿਆਨਕ ਸੰਕਟ ਨੂੰ ਟਾਲਣ ਵਾਲੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਵੇਲੇ ਦੇ ਚਮਤ ਕਾਰ ਲਿਖਣ ਤੇ ਉਹਨਾਂ ਦੀ ਸੌ ਸਾਲਾ ਸ਼ਤਾਬਦੀ ਮਨਾਣ ਦਾ ਸਮਾ ਮਿਲਿਆ ਹੈ ਸਤਿਗੁਰੂ ਦਾ ਜਸ ਤਾਂ ਮਿਸ਼ਰੀ ਦਾ ਪਹਾੜ ਹੈ ਓਸ ਵਿਚੋਂ ਕੀੜੀ ਕੀ ਚੁਕ ਸਕਦੀ ਹੈ। ਸਤਿਗੁਰੂ ਦਾ ਜਸ ਅਪਣੀ ਰਸਨਾ ਪਵਿਤ੍ਰ ਕਰਨ ਲਈ ਅਪਣੀ ਆਤਮਾ ਦੇ ਭਲੇ ਲਈ ਕਰੀਦਾ ਹੈ ਬਾਣੀ ਵਿਚ ਲਿਖਿਆ ਹੈ।

ਤੁਧੁ....ਧੀਨੁਤਿਨ ਧਨੁ ਪਲੈ ਨਾਨਕ ਕਾ ਧਨੁ ਸੋਈ।
ਜੇਕੋ ਜੀਉ ਕਹੈ ਓਹਨਾ ਕਉ ਜਮਕੀ ਤਲਬ ਨ ਹੋਈ।

ਗ੍ਰੀਬ ਨਿਵਾਜ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਜਸ ਦੂਸਰੇ ਭ੍ਰੇਖਾਂ ਵਾਲਿਆਂ ਦੀ ਜ਼ਬਾਨੀ ਮੈਂ ਆਪਣੇ ਕੰਨਾਂ ਨਾਲ ਸੁਣਿਆ ਜਿਸ ਵਿਚੋਂ ਤਿਨਕਾ ਮਾਤ੍ਰ ਲਿਖਣ ਦਾ ਦਿਲ ਕੀਤਾ ਹੈ ਜੋ ਬਹੁਤ ਸੰਖੇਪ ਨਾਲ ਲਿਖ ਰਿਹਾ ਹਾਂ। ਮੈਂ ਪਹਿਲੀ ਵੇਰੀ ਉਗ੍ਰਾਹੀ ਕਰਨ ਸ੍ਰੀ ਭਜਨ ਸਿੰਘ ਜੀ ਜੋ ਸਾਡੇ ਨਗਰ ਦੇ ਸਨ ਨਾਲ ਕੋਠੇ ਨਗਰ ਗਏ, ਤਾਂ ਕੁਦਰਤੀ ਮੈਨੂੰ ਯਾਦ ਆਇਆ ਕਿ ਏਸ ਨਗਰ ਦੇ ਭਾਈ ਧਰਮ ਸਿੰਘ ਜੀ ਬੜੇ ਮਹਾਂਪੁਰਖ ਚੰਗੇ ਵਿਦਵਾਨ ਸੁਣੇ ਹਨ, ਸਚੇ ਪਾਤਸ਼ਾਹ ਸਤਿਗੁਰੂ ਪ੍ਰਤਾਪ ਸਿੰਘ ਜੀ ਜਦ ਕੋਠੇ ਨਗਰ ਜਾਂਦੇ ਤਾਂ ਧਰਮ ਸਿੰਘ ਜੀ ਨੂੰ ਦਰਸ਼ਨ ਦਿੰਦੇ, ਓਹਨਾਂ ਦੀ ਰਹੈਸ਼ ਪਿੰਡ ਤੋਂ ਬਾਹਰ ਸੀ, ਮੈਂ ਭਜਨ ਸਿੰਘ ਜੀ ਕੋਲ ਬੇਨਤੀ ਕੀਤੀ ਸੰਤ ਧਰਮ ਸਿੰਘ ਜੀ ਦੇ ਦਰਸਨ ਕਰੀਏ ਸੰਤ ਭਜਨ ਸਿੰਘ ਜੀ ਮੈਨੂੰ ਕਿਹਾ ਸਵੇਰੇ ਚਲਾਂਗੇ ਅੰਮ੍ਰਿਤ ਵੇਲੇ ਉਠਕੇ ਇਸ਼ਨਾਨ ਕਰਕੇ ਅਸੀਂ ਸੂਰਜ ਦੀ ਟਿਕੀ ਨਿਕਲਦੇ ਹੀ ਧਰਮ ਸਿੰਘ ਜੀ ਦੇ ਆਸ਼੍ਰਮ ਤੇ ਪਹੁੰਚ ਗਏ। ਸੰਤਾਂ ਦੀ ਰਹੈਸ਼ਗਾਹ ਤੇ ਕੁਝ ਵੜੇ ਬਿਰਛ ਵੇਖਕੇ ਦੂਰੋਂ ਹੀ ਏਹ ਅਨੁਭਵ ਹੁੰਦਾ ਸੀ ਕਿ ਕਿਸੇ ਸੰਤਾਂ ਦਾ ਡੇਰਾ ਹੈ, ਛੋਟਾ ਜੇਹਾ ਬਗੀਚਾ ਜਿਸ ਵਿਚ ਸੰਤ ਧਰਮ ਸਿੰਘ ਜੀ ਸੈਰ ਕਰ ਰਹੇ ਸਨ। ਜਦ ਅਸੀਂ ਪਹੁੰਚ ਕੇ ਨਮਸਕਾਰ ਕੀਤੀ ਸੰਤ ਧਰਮ ਸਿੰਘ ਜੀ ਸਾਡੇ ਨਾਲ ਬੜੀ ਦਿਆਲਤਾ ਨਾਲ ਮਿਲੇ ਤੇ ਬੜੇ ਸਤਿਕਾਰ ਨਾਲ ਸਚੇ ਪਾਤਸ਼ਾਹ ਜੀ ਦੀ ਰਾਜੀ ਖੁਸ਼ੀ ਦਾ ਹਾਲ ਪੁਛਿਆ। ਤਕਰੀਬਨ ਅਧਾ ਘੰਟਾ ਬਚਨ ਬਿਲਾਸ ਕੀਤਾ ਜੋ ਓਹਨਾਂ ਦੇ ਬਚਨਾਂ ਵਿਚ ਅਨੰਦ ਸੀ, ਉਹ ਅਜ ਤਕ ਮੇਰੇ ਅੰਦਰ ਮਹਿਕ ਵਾਲੇ ਫੁਲਾਂ ਦੀਤਰਾਂ ਟਿਕਿਆ ਹੋਇਆ ਹੈ। ਸੰਤ ਧਰਮ ਸਿੰਘ ਜੀ ਜਿਥੇ ਹਰੇ ਭਜਨੀਕ ਸਨ, ਓਥੇ ਸੂਰਬੀਰ ਤੇ ਚੰਗੇ ਹਥਿ-ਆਰਾਂ ਦੇ ਸ਼ੌਕੀਨ ਵੀ ਸਨ। ਜੇ ਕਦੇ ਕਿਸੇ ਦੇ ਕਹਿਣ ਤੇ ਪੁਲੀਸ ਵਾਲੇ ਸੰਤਾਂ ਦੇ ਡੇਰੇ ਚਲੇ ਜਾਂਦੇ ਤਾਂ ਨਿਝਕ ਹੋਕੇ ਕਹਿ ਦੇਂਦੇ ਏਹ ਕੁਝ ਹੈ ਸਾਡੇ ਪਾਸ। ਉਹਨਾਂ ਅੰਮ੍ਰਿਤ ਨਿਹੰਗਾਂ ਸਿੰਘਾਂ ਤੋਂ ਛਕਿਆ ਹੋਇਆਸੀ ਮੈਂ ਬਹੁਤ ਸੰਖੇਪ ਨਾਲ ਲਿਖ ਰਿਹਾਂ ਹਾਂ ਕਿ ਜੋ ਉਹਨਾਂ ਬਚਨ ਸਾਡੇ ਨਾਲ ਕੀਤੇ ਉਹ ਵੀ ਕਾਫੀ ਵਿਸਥਾਰ ਵਾਲੇ ਸਨ। ਪਰ ਮੈਂ

ਉਹਨਾਂ ਦਾ ਸਿਟੇ ਦਾ ਬਚਨ ਲਿਖਦਾ ਹਾਂ, ਜੋ ਉਹਨਾ ਕੀਤਾ, ਅਥਵਾ ਉਹਨਾਂ ਬਾਂਹ ਉਚੀ ਕਰਕੇ ਕਿਹਾ ਨਾਮਧਾਰੀਓ ਤੁਸੀਂ ਪੂਰੇ ਗੁਰੂ ਦੇ ਲੜ ਲਗੇ ਹੋ, ਤੁਸੀਂ ਕਰਮਾਂ ਵਾਲੇ ਹੋ, ਸੰਤ ਧਰਮ ਸਿੰਘ ਜੀ ਕੋਠੇ ਨਗਰ ਦੇ ਹ. ਜੰਮ ਪਲ ਸਨ।

੨. ਸੰਮਤ ੨੦੧੫ ਵਿਚ ਮੈਂ ਬੀਮਾਰ ਹੋ ਗਿਆ ਬਹੁਤ ਇਲਾਜ ਕਰਵਾਏ ਪਰ ਕੋਈ ਫਰਕ ਨਾ ਪਿਆ ਦਿਲ ਵਿਚ ਆਇਆ ਕਿ ਅੰਮ੍ਰਿਤਸਰ ਜਾਈਏ ਅਰਜ ਕਰਕੇ ਅੰਮ੍ਰਿਤਸਰ ਚਲੇ ਗਏ ਅੰਮ੍ਰਿਤਸਰ ਕਈ ਡਾਕਟਰਾਂ ਦੀ ਦੁਆਈ ਖਾਧੀ, ਮਹੰਤ ਅਜਰ ਸਿੰਘ ਜੀ ਡੇਰੇ ਦੇ ਮਹੰਤ ਸਨ ਉਹਨਾ ਵੀ ਦੁਆਈ ਦਿਤੀ ਕੋਈ ਫਰਕ ਨਾ ਪਿਆ ਇਕ ਦਿਨ ਇਕ ਬੀਬੀ ਜੋ ਡੇਰੇ ਦੇ ਗੁਆਂਢ ਹੀ ਰਹਿੰਦੀ ਸੀ ਮੇਰੀ ਸਿੰਘਣੀ ਦੀ ਓਹ ਵਾਕਫ ਬਣ ਗਈ ਸੀ ਓਸਨੇ ਦਸ ਪਾਈ ਕਿ ਇਕ ਬਜ਼ੁਰਗ ਹਨ ਓਹ ਬਹੁਤ ਸਿਆਣੇ ਹਨ ਜੋਤਸ਼ ਵਿਦਿਆ ਦੇ ਜਾਣੂ ਹਨ ਅਤੇ ਹਕੀਮ ਵੀ ਚੰਗੇ ਹਨ ਹਰ ਐਤਵਾਰ ਸ੍ਰੀ ਅੰਮ੍ਰਿਤਸਰ ਜੀ ਔਂਦੇ ਹਨ, ਭਾ ਜੀ ਨੂੰ ਓਹਨਾਂ ਨੂੰ ਵਿਖਾਈਏ ਐਤਵਾਰ ਨੂੰ ਉਹ ਬੀਬੀ ਸਾਨੂੰ ਓਹਨਾਂ ਪਾਸ ਲੈ ਗਈ ਓਹਨਾਂ ਸਭ ਤੋਂ ਪਹਿਲਾ ਪ੍ਰਸ਼ਨ ਏਹ ਕੀਤਾ ਤੂੰ ਰਹਿੰਦਾ ਕਿਥੇ ਹੈਂ ? ਮੈਂ ਦਸਿਆ ਜੀ ਮੈਂ ਸ੍ਰੀ ਜੀਵਨ ਨਗਰ ਰਹਿੰਦਾ ਹਾਂ।

ਉਹਨਾਂ ਕਿਹਾ ਉਹ ਜੀਵਨ ਨਗਰ ਜਿਥੇ ਗੁਰੂ ਜੀ ਰਹਿੰਦੇ ਹਨ। ਮੈਂ ਥੋੜਾ ਜੇਹਾ ਸ਼ੁਮਧਾਣ ਜਿਹਾ ਕੋਲ ਹੀ ਰਹਿੰਦਾ ਹਾਂ, ਉਨਾਂ ਹੋਕੇ ਕਿਹਾ ਜਾਂ ਮੈਂ ਉਹਨਾਂ ਦੇ ਕਿਹਾ ਓਥੇ ਕੇਹੜੀ ਚੀਜ ਦਾ ਘਾਟਾ ਹੈ ਤੂੰ ਏਥੇ ਇਲਾਜ ਕਰੌਣ ਆਇਆ ਹੈਂ ਉਹਨਾਂ ਦੇ ਬਚਨ ਤਾਂ ਬਿਸਤਾਰ ਵਾਲੇ ਸਨ ਜੋ ਉਹਨਾਂ ਕੀਤੇ ਪਰ ਮੈਂ ਆਪਣੇ ਥਾਂ ਸ਼ਰਮਸਾਰ ਹੋਈ ਜਾਂਦਾ। ਉਹਨਾਂ ਦੇ ਕਤਪਾਨ ਸਜਾਈ ਹੋਈ ਸੀ। ਪਚਾਸੀ ਸਾਲ ਦੀ ਉਮਰ ਦਸਦੇ ਸਨ ਆਪਣੀ। ਮੈਂ ਬਹੁਤ ਸੰਕੋਚ ਕੀਤਾ ਹੈ ਲਿਖਣ ਤੋਂ ਉਹਨਾਂ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ, ਸ੍ਰੀ ਸਤਿਗੁਰੂ ਰਾਮ ਸਿੰਘ ਜੀ, ਸ੍ਰੀ ਸਤਿਗੁਰੂ ਹਰੀ ਸਿੰਘ ਜੀ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਹੋਣਾ ਦਸਿਆ ਤੇ ਕਿਹਾ ਭਾਈ ਉਹ ਮਾਲਕ ਹਨ ਐਸ ਵੇਲੇ ਨਾਲ ਹਾਂ ਏਹ ਵੀ ਕਿਹਾ ਚੰਦਰਮਾ ਕੁਨਾਲੀ ਨਾਲ ਨਹੀਂ ਢਕਿਆ ਜਾਂਦਾ। ਓਸਦਾ ਪ੍ਰਕਾਸ਼ ਤਾਂ ਜਰੂਰ ਹੋਵੇਗਾ ਮੈਂ ਤਾਂ ਅਗਲੇ ਦਿਨ ਹੀ ਤਿਆਰੀ ਕਰ ਦਿਤੀ ਸ੍ਰੀ ਜੀਵਨ ਨਗਰ ਦੀ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਜਸ ਜੋ ਕਿ ਸਮੁੰਦਰ ਹੈ ਇਕ ਮਛੀ ਓਸ ਦੀ ਹਾਤੀ ਨੂੰ ਕੀ ਜਾਨ ਸਕਦੀ ਹੈ ਤੂੰ ਦਰੀਆਓ ਦਾਨਾ ਬੀਨਾ ਮੈਂ ਮਛਲੀ ਕੈਸੇ ਅੰਤ ਲਾਹ।

੩. ਸਾਡੇ ਨਗਰ ਦੇ ਸੰਤ ਅਰਜਣ ਸਿੰਘ ਜੀ ਦਸਦੇ ਸਨ ਸੰਤਾ ਦੇ ਰਿਸਤੇਦਾਰ ਸੰਤ ਜੁਆਲਾ ਸਿੰਘ ਜੀ ਆਦਮਪੁਰ ਦੇ ਸਨ ਉਹਨਾਂ ਕਿਹਾ ਅਰਜਣ ਸਿੰਘ ਤੂੰ ਨਾਮਧਾਰੀ ਸਜ ਜਾ ਏਹ ਵਾਦ ਵਿਵਾਦ ਕਾਫੀ ਚਿਰ ਚਲਦਾ ਰਿਹਾ ਓੜਕ ਸੰਤ ਜੁਆਲਾ ਸਿੰਘ ਜੀ ਕਿਹਾ ਅਰਜਨ ਸਿੰਘ ਤੂੰ ਭਜਨ ਪੁਛ ਲੈ। ਸੰਤ ਦਸਦੇ ਸਨ ਮੈਨੂੰ ਏਹ ਗਲ ਵੀ ਚੰਗੀ ਨਾ ਲਗੀ ਫੇਰ ਸੰਤਾਂ ਆਖਿਆ ਚਲ ਮੇਰੇ ਨਾਲ ਸ੍ਰੀ ਭੈਣੀ ਸਾਹਿਬ ਦਰਸ਼ਨ ਤਾਂ ਕਰ ਆ। ਕਹਿੰਦੇ ਅਸੀਂ ਲੁਧਿਆਣੇ ਕੱਠੇ ਚਲੇ ਗਏ, ਓਥੇ ਫੇਰ ਮੇਰਾ ਮਨ ਬਦਲ ਗਿਆ ਮੈਂ ਕਿਹਾ ਮੈਂ ਤਾਂ ਗੰਗਾ ਤੇ ਜਾਵਾਂਗਾ ਸੰਤਾਂ ਕਿਹਾ ਆਪਾਂ ਭੈਣੀ ਸਾਹਿਬ ਤੋਂ ਗੰਗਾ ਚਲਾਂਗੇ ਅਖੀਰ ਅਸੀਂ ਸ੍ਰੀ ਭੈਣੀ ਸਾਹਿਬ ਚਲੇ ਗਏ ਦਰਸ਼ਨ ਕੀਤੇ ਸਚੇ ਪਾਤਸ਼ਾਹ ਜੀ ਦੇ ਦਰਸ਼ਨ ਹੋਏ ਕਹਿੰਦੇ ਸਨ ਨੈਣਾਂ ਨਾਲ ਨੈਣ ਮਿਲਦੇ ਹੀ ਉਮਰ ਭਰਦਾ ਗੁਲਾਮ ਬਣ ਗਿਆ। ਮੇਰੇ ਨਾਲ ਉਹਨਾਂ ਦਾ ਚੰਗਾ ਪਿਆਰ ਸੀ ੨ ਵਜੇ ਦਾ ਇਸਨਾਨ ਤੇ ਜਿਨਾਂ ਚਿਰ ਜੀਵੇ ਸੋਧ ਨਹੀਂ ਛੱਡੀ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਬਚਨ ਸੁਣਕੇ ਵੈਰਾਗੀ ਹੋ ਜਾਣਾ ਤੇ ਕਹਿਣਾ 'ਪਿਛਲੀ ਉਮਰ ਗੁਨਾਹੀ ਬੀਤੀ ਹਰਕੀ ਭਗਤ ਨਾ ਕੀਤੀ। ਅਗੇ ਸਮਝ ਚਲੋ ਨੰਦ ਲਾਲਾ ਪਾਛੇ ਜੋ ਬੀਤੀ ਸੋ ਬੀਤੀ ਜਿਸਤ੍ਰਾਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਕ੍ਰਿਪਾ ਕੀਤੀ ਨਾਮਧਾਰੀ ਪੰਥ ਦੀ ਸਾਜਨਾ ਕਰਕੇ ਲੰਗਰ ਵਾਲੀ ਥਾਂ ਤਬੇਲਾ ਆਦਕ ਬਨਾਣ ਦੀ

ਤਜਵੀਜ਼ ਕੀਤੀ ਤਾਂ ਸੁਖੂ ਨੰਬਰਦਾਰ ਨੂੰ ਜ਼ਮੀਨ ਦੇਣ ਬਾਬਤ ਕਿਹਾ ਓਦੋਂ ਸ਼ਾਮਲਾਟਾਂ ਨੰਬਰਦਾਰਾਂ ਦੇ ਵਸ ਹੁੰਦੀਆਂ ਸੀ ਓਸ ਸਾਖੀ ਦਾ ਸਭ ਸੰਗਤ ਨੂੰ ਪਤਾ ਹੈ ਏਸੇ ਤਰਾਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇਸ਼ ਦੀ ਵੰਡ ਸਮੇਂ ਪਹਿਲਾਂ ਹੀ ਉਜੜੇ ਹੋਏ ਪ੍ਰਵਾਰਾਂ ਨੂੰ ਵਸਾਣ ਲਈ ਜ਼ਮੀਨ ਖਰੀਦੀ ਤੇ ਓਹ ਥਾਂ ਚੁਣੀ ਜਿਥੇ ਆਏ ਹੋਏ ਪ੍ਰਵਾਰ ਆਰਾਮ ਨਾਲ ਟਿਕ ਸਕਣ।

ਸਤਿਗੁਰੂ ਪ੍ਰਤਾਪ ਸਿੰਘ ਧੰਨ ਪ੍ਰਤਾਪ ਤੇਰਾ
ਹੋਇਆ ਪ੍ਰਕਾਸ਼ ਗੁਰੂ ਪੀੜ੍ਹੀ ਚਲ ਪਈ ਹੈ।
ਖੁਸ਼ੀਆਂ ਦੀ ਲਹਿਰ ਚਲ ਪਈ ਵਿਚ ਸੰਗਤਾਂ ਦੇ
ਨਾਮਧਾਰੀ ਪੰਥ ਤੋਂ ਪਾਬੰਦੀ ਉਠ ਗਈ ਹੈ।
ਐਸਾ ਪ੍ਰਤਾਪ ਕੰਬ ਗਏ ਤਿੰਨ ਤਾਪ ਤੇ ਕਰਾਏ ਜਪ
ਜਾਪ ਸ੍ਰਿਸ਼ਟੀ ਤੇ ਠੰਢ ਪਈ ਹੈ। ਤੇਰਾ ਜਸ ਹੈ
ਬੇਅੰਤ ਤੇਰੇ ਘਰ ਚ ਬੇਅੰਤ ਤੇਰੀ ਕਾਰ ਹੈ
ਚਲੰਤ ਨਾ ਕਦੇ ਠੱਲ ਪਈ ਹੈ।

## ਵਰਲਾਪ

ਆਤਮਾਂ ਸਿੰਘ ਜੌਹਲ

ਵਡ ਪ੍ਰਤਾਪੀ ਜੀ ਤੇਰੇ ਦਰਬਾਰ ਅੰਦਰ, ਝੁਕਦੀ ਆਣਕੇ ਕੁਲ ਲੁਕਾਈ ਵੇਖੀ।
ਪਈ ਤੇਰੇ ਦੀਦਾਰ ਦੀ ਝਲਕ ਜਿਸਤੇ, ਹੋਸ਼ ਆਪਣੀ ਉਸ ਭੁਲਾਈ ਵੇਖੀ।
ਤੇਰੇ ਚੇਹਰੇ ਦੀਆਂ ਤਕਕੇ ਨੂਰ ਰਿਸ਼ਮਾਂ, ਸੂਰਜ ਚੰਨ ਦੀ ਅਖ ਸ਼ਰਮਾਈ ਵੇਖੀ।
ਕਲੀ ਆਪਣੇ ਆਪ ਤੇ ਫਿਰੇ ਭੁਲੀ, ਮਹਿਕ ਤੇਰੀ ਤੋਂ ਮਹਿਕ ਉਸ ਪਾਈ ਵੇਖੀ।
ਚੰਨ ਚੌਧਵੀਂ ਦਾ ਅਖੋਂ ਹੋਇਆ ਉਹਲੇ, ਗਿਆ ਤੀਰ ਵਿਛੋੜੇ ਦਾ ਖਾ ਸਾਨੂੰ।
ਜ਼ਖਮ ਬ੍ਰਿਹੋਂ ਦੇ ਮਸਾਂ ਹੀ ਆਠਰੇ ਸਨ, ਲਗਾ ਹੋਰ ਕਲੇਜੜੇ ਘਾ ਸਾਨੂੰ।
ਪੰਜ ਭਾਦਰੋਂ ਦੀ ਆਈ ਰਾਤ ਐਸੀ, ਦੁਖਾ ਵਾਲੀ ਹਨੇਰੀ ਜੋ ਚੜ੍ਹੀ ਆਕੇ।
ਭੁਬਾਂ ਮਾਰਦੇ ਰੋਂਦੇ ਨਰ ਨਾਰ ਵੇਖੇ, ਐਪਰ ਬਾਂਹ ਨਾ ਕਿਸੇ ਨੇ ਫੜੀ ਆਕੇ।
ਅਖੀਂ ਲੰਬੂ ਦਲੀਪ ਜਾਂ ਲਾਉਣ ਲਗਾ, ਲਗੀ ਹੰਝੂਆਂ ਦੀ ਅਖੀਂ ਝੜੀ ਆਕੇ।
ਤੜਪ ਤੜਪ ਕੇ ਕਰੇ ਵਰਲਾਪ ਸੰਗਤ, ਦਰਸ਼ਨ ਦੇਜਾ ਘੜੀ ਦੀ ਘੜੀ ਆਕੇ।
ਜੇ ਇਸਤਰਾਂ ਕਰਨੀ ਸੀ ਨਾਲ ਸਾਡੇ, ਅਲੇ ਜ਼ਖਮਾਂ ਤੇ ਲੂਣ ਫਿਰ ਛਿੜਕਿਆਈ।
ਚਾਟੀ ਦੁਖਾਂ ਦੀ ਵਿਚ ਪਾ ਜਿੰਦੜੀ ਨੂੰ, ਗਮਾਂ ਵਾਲੀ ਮਧਾਣੀ ਨਾਲ ਰਿੜਕਿਆ ਈ।
ਜਿਵੇਂ ਤੜਫਦੀ ਏ ਮਛੀ ਬਿਨ ਪਾਣੀ, ਹਾਲ ਇਸਤਰਾਂ ਸਾਡਾ ਏ ਹੋਣ ਲਗਾ।
ਬਲਦੀ ਚਿਖਾ ਨੂੰ ਤਕ ਪ੍ਰੀਤਮਾਂ ਵੇ, ਭੁਬਾਂ ਮਾਰ ਸੰਸਾਰ ਏ ਰੋਣ ਲਗਾ।
ਲਗਾ ਦਾਗ ਜੋ ਤੇਰੀ ਜੁਦਾਈ ਵਾਲਾ, ਨਾਲ ਹੰਝੂਆਂ ਉਸਨੂੰ ਧੋਣ ਲਗਾ।
ਸਾਨੂੰ ਛਡਕੇ ਕਿਥੇ ਤੂੰ ਲਾਏ ਡੇਰੇ, ਪਿਛੇ ਤਕ ਤਾਂ ਸਹੀ ਕੀ ਕੁਝ ਹੋਣ ਲਗਾ।
ਏਥੇ ਛਡ ਜਗਜੀਤ ਤੇ ਬੀਰ ਤੁਰਿਓਂ, ਝਾਤ ਮੁੜ ਨਾ ਇਹਨਾਂ ਵਲ ਪਾਈ ਸੀ ਤੂੰ।
ਤੇਰੇ ਰੋਂਦੇ ਵਜ਼ੀਰ ਤੇ ਰਤਨ ਰਹਿ ਗਏ, ਮੋਹਕਮ ਨਾਲ ਨਾ ਪ੍ਰੀਤ ਨਿਭਾਈ ਸੀ ਤੂੰ।
ਤੇਰੇ ਦੀਦ ਲਈ ਲਖਾਂ ਹੀ ਲਏ ਤਰਲੇ, ਹੋਇਆ ਨਹੀਂ ਨਸੀਬ ਦੀਦਾਰ ਤੇਰਾ।
ਤੇਰੇ ਪਿਆਰ ਚ ਪਿਆਰਿਆ ਹੋਈ ਕਮਲੀ, ਹੋਇਆ ਦੀਦ ਨਾ ਸਾਨੂੰ ਇਕ ਵਾਰ ਤੇਰਾ।
ਹੋਲੇ ਮੇਲੇ ਨਾ ਤੇਰੇ ਬਿਨ ਭੌਣ ਸਾਨੂੰ, ਖਾ ਗਿਆ ਹਡਾਂ ਨੂੰ ਮਿਠੜਾ ਪਿਆਰ ਤੇਰਾ।
ਪਹਿਲਾਂ ਓਸ ਤੋਂ ਗਿਉ ਖਿਸਕਾ ਕੰਨੀ, ਅਜੇ ਆਇਆ ਨਹੀਂ ਚੰਨੀ ਸਵਾਰ ਤੇਰਾ।
ਤੇਰੇ ਲਾਰਿਆਂ ਮਾਰਿਆ ਫੇਰ ਸਾਨੂੰ, ਰਾਹ ਤਕਦੇ ਤੇਰਾ ਅਜ ਤੀਕ ਵੇ ਹਾਂ।
'ਜੌਹਲ' ਆਤਮਾ ਤਰਸਦੀ ਰਹਿ ਨਿਸਦਿਨ, ਤੈਨੂੰ ਰਾਹਾਂ ਚ ਖੜੇ ਉਡੀਕਦੇ ਹਾਂ।

# "ਮੈਂ ਸਚ ਕਹਿ ਰਹੀ ਹਾਂ"

ਬੀਬੀ ਜਸਬੀਰ ਕੌਰ ਸ਼ਿਮਲਾ

ਮੈਂ ਸਚ ਕਹਿ ਰਹੀ ਹਾ ਮੈਂ ਇਹਨਾਂ ਅੱਖਾਂ ਨਾਲ ਉਸ ਸ਼ਹਿਨਸ਼ਾਹ ਦੇ ਅਲੌਕਿਕ ਦਰਸ਼ਨ ਕੀਤੇ ਹਨ ਜਿਸਦੇ ਦਰਸ਼ਨ ਕਰਨ ਲਈ ਤਪਸਵੀ ਕਠਿਨ ਤਪਸਿਆ ਕਰਦੇ ਹਨ, ਯੋਗੀ ਯੋਗ ਸਮਾਧੀ ਲਾਕੇ ਕਈ ਕਈ ਯੁਗ ਘਾਲਣਾ ਘਾਲਦੇ ਹਨ ਅਤੇ ਤਪੀ ਕਈ ਕਈ ਜਨਮ ਧੂਨੀਆਂ ਤਾਕੇ ਸਰੀਰ ਨੂੰ ਸੁਕਾਂਦੇ ਹਨ। ਮੈਂ ਇਹਨਾਂ ਅਖਾਂ ਨਾਲ ਉਸ ਸੋਹਣੇ ਦੇ ਦਰਸ਼ਨ ਕੀਤੇ ਹਨ ਜਿਸਦੇ ਦਰ ਉਤੇ ਮੁਰਦਿਆਂ ਵਿਚ ਜਾਨ ਪੈਂਦੀ ਸੀ, ਜਿਸਦੀ ਚਰਨ ਧੂੜੀ ਦੇ ਕਣ ਕਣ ਵਿਚ ਰਿਧੀਆਂ ਸਿਧੀਆਂ ਦੇ ਭੰਡਾਰ ਸਨ, ਜਿਸਦੇ ਦਰ ਉਤੇ ਸਾਖਿਆਤ ਲਖਸ਼ਮੀ ਝਾੜੂ ਦਿੰਦੀ ਸੀ, ਜਿਸਦੀ ਨਜ਼ਰ ਵਿਚ ਅੰਮ੍ਰਿਤ ਸੀ ਅਤੇ ਜਿਸਦੀ ਅੰਮ੍ਰਿਤ ਭਿੰਨੀ ਦੇਹੁਰੀ ਸੀ। ਜਿਸਦੀ ਕ੍ਰਿਪਾ ਦ੍ਰਿਸ਼ਟੀ ਨੂੰ ਦੇਵਤੇ ਤਰਸਦੇ ਸਨ ਪਰ ਉਹ ਆਪਣੇ ਸਿਖਾਂ ਦੀਆਂ ਝੋਲੀਆਂ ਖੁਸ਼ੀਆਂ ਨਾਲ ਭਰ ਦਿੰਦਾ ਸੀ।

ਮੈਂ ਜੀਵਨ ਮਾਂ ਦੇ ਉਸ ਵਡ ਪ੍ਰਤਾਪੀ ਲਾਲ ਦੇ ਦਰਸ਼ਨ ਕੀਤੇ ਹਨ ਜਿਸਦੇ ਅਵਤਾਰ ਧਾਰਨ ਕਰਨ ਤੇ ਪਿਤਾ ਗੁਰੂ ਹਰੀ ਸਿੰਘ ਜੀ ਨੇ ਵਰ ਦਿਤਾ ਸੀ ਕਿ ਘਰ ਦਾ ਮਾਲਕ ਆ ਗਿਆ ਹੈ। ਏਹ ਬੜੇ ਵਡੇ ਪ੍ਰਤਾਪ ਵਾਲਾ ਹੋਵੇਗਾ। ਸ੍ਰੀ ਸਤਿਗੁਰੂ ਜੀ ਨੇ ਏਸ ਵਡੇ ਪ੍ਰਤਾਪ ਵਾਲੇ ਦਾ ਨਾਮ ਪ੍ਰਤਾਪ ਸਿੰਘ ਰਖਿਆ। ਏਹ ਉਸ ਮਹਾਂ ਸ਼ਕਤੀ ਦਾ ਅਵਤਾਰ ਸੀ ਜਿਸਦੇ ਵਡੇ ਪ੍ਰਤਾਪ ਅਗੇ ਵਡੇ ਵਡੇ ਰਾਜੇ ਮਹਾਰਾਜੇ ਅਤੇ ਹੈਂਕੜਬਾਜ਼ ਝੁਕਦੇ ਸਨ। ਜਿਸਦੇ ਮੁਖ ਮੰਡਲ ਦੇ ਤੇਜ ਅਗੇ ਸੂਰਜ ਚੰਦ੍ਰਮਾ ਨੀਵੇਂ ਪਾਂਦੇ ਸਨ। ਜਿਹੜਾ ਗਊ ਗ੍ਰੀਬ ਦਾ ਰਖਿਅਕ ਸੀ, ਜਿਹੜਾ ਦੀਨਾਂ ਦਾ ਪ੍ਰਤਿ-ਪਾਲਕ ਸੀ। ਜਿਹੜਾ ਦਰ ਆਏ ਸ਼ਤਰੂ ਦੀ ਰਖਿਆ ਕਰਨ ਲਈ ਵੀ ਢਾਲ ਬਣ ਖਲੋਂਦਾ ਸੀ। ਪਰ ਸਚਾਈ ਤਾਂ ਏਹ ਹੈ ਕਿ ਉਸ ਲਈ ਸ਼ਤਰੂ ਅਤੇ ਮਿਤ੍ਰ ਸਮਾਨ ਸਨ। ਜਿਹੜਾ ਟੁਟੀਆਂ ਗੰਢਣ ਵਾਲਾ ਹਰੀ ਸੀ।

ਮੈਂ ਉਸ ਪਰਮ ਪੁਰਖ ਪਰਮੇਸ਼ਰ ਸੁਆਮੀ ਦੇ ਦਰਸ਼ਨ ਕੀਤੇ ਹਨ ਜਿਸਦਾ ਕੋਈ ਆਦਿ ਜਾਂ ਅੰਤ ਨਹੀਂ। ਜਿਹੜਾ ਨਿਰਗੁਣ ਹੁੰਦਾ ਹੋਇਆ ਵੀ ਸਾਡੀਆਂ ਅਖਾਂ ਨੂੰ ਦਰਸ਼ਨ ਦੇਣ ਲਈ ਸਾਕਾਰ ਰੂਪ ਧਾਰਕੇ ਆਇਆ। ਜਿਸਦਾ ਮਨੁੱਖੀ ਸਰੀਰ ਇਕ ਛਲਾਵਾ ਮਾਤ੍ਰ ਸੀ। ਜਿਹੜਾ ਆਪਣੇ ਪਿਆ-ਰਿਆਂ ਦਾ ਕਸ਼ਟ ਦੂਰ ਕਰਨ ਲਈ ਦ੍ਰੋਪਦੀ ਦੇ ਕ੍ਰਿਸ਼ਨ ਦੀ ਤਰ੍ਹਾਂ ਘਟ-ਘਟ ਵਿਚੋਂ ਪ੍ਰਗਟ ਹੋਕੇ ਅਚੰਭਿਤ ਕਰਦਾ ਸੀ। ਜਿਸਨੂੰ ਮੁਸਲਮਾਨਾਂ ਨੇ ਆਪਣਾ ਪੀਰ ਸਮਝਿਆ ਅਤੇ ਜਿਸਨੇ ਲੋਕਾਂ ਦੀਆਂ ਨਜ਼ਰਾਂ ਵਿਚ ਅਛੂਤ ਸਮਝੇ ਜਾਣ ਵਾਲਿਆਂ ਦੇ ਸਚੇ ਪਿਆਰ ਨੂੰ ਵੇਖਕੇ ਉਹਨਾਂ ਨੂੰ ਵੀ ਜਫੀ ਵਿਚ ਲੈ ਲਿਆ। ਜਿਸਨੇ ਮਰਯਾਦਾ ਪੁਰਸ਼ੋਤਮ ਹੋਣ ਦੇ ਬਾਵਜੂਦ ਨਿਹੰਗਾਂ ਹਥੋਂ ਵੀ ਪ੍ਰਸ਼ਾਦਾ ਛਕਕੇ ਉਹਨਾਂ ਦੀ ਆਤਮਾ ਨੂੰ ਸੁਖ ਦਿਤਾ।

"ਰਬ ਖਾਂਦਾ ਰਾਗ ਨਿਆਮਤਾਂ" ਦੇ ਅਨੁ-ਸਾਰ ਮੈਂ ਉਸ ਰਬ ਦੇ ਮਨੁੱਖੀ ਰੂਪ ਵਿਚ ਸਾਕਾਰ ਦਰਸ਼ਨ ਕੀਤੇ ਹਨ ਜਿਹੜਾ ਰਾਗ ਦੀਆਂ ਮੰਜ਼ਲਾਂ ਨੂੰ ਛੂੰਹਦਾ ਸੀ। ਜਿਹੜਾ ਰਾਗੀਆਂ ਨੂੰ ਪਿਆਰ ਕਰਦਾ ਅਤੇ ਦੁਲਾਰਦਾ ਸੀ। ਜਿਸਨੇ ਗੁਰਬਾਣੀ ਨੂੰ ਮਧੁਰ ਸੰਗੀਤ ਵਿਚ ਗਾਉਣ ਦੀਆਂ ਪੁਰਾਣੀਆਂ ਰੀਤਾਂ ਨੂੰ ਮੁੜਕੇ ਸੁਰਜੀਤ ਕੀਤਾ। ਜਿਹੜਾ ਕੀਰਤਨ ਦਾ ਰਸੀਆ ਕੀਰਤਨ ਨੂੰ ਸੁਨਣ ਲਈ ਕੰਬਲ ਦੀ ਬੁੱਕਲ ਮਾਰਕੇ ਅਛੋਪਲੇ ਜਿਹੀ ਆਪਣੇ ਪਿਆਰੇ ਸਾਧਾਂ ਸੰਤਾਂ ਦੇ ਵਿਚਕਾਰ ਜਾਕੇ ਚੌਂਕੜਾ ਮਾਰਕੇ

ਜਾ ਖੇਡਦਾ ਸੀ। ਜਿਸਨੇ ਸਾਧ-ਸੰਗਤ ਨੂੰ ਰਾਗ ਦਾ ਸੁਖ ਪਹੁੰਚਾਉਣ ਲਈ ਆਪਣੇ ਪਿਆਰੇ ਲਾਲਾਂ ਕੋਲੋਂ ਕਠਿਨ ਤਪਸਿਆ ਕਰਾਕੇ ਉਹਨਾਂ ਨੂੰ ਰਾਗ ਦੀਆਂ ਮੰਜ਼ਲਾਂ ਤੇ ਪਹੁੰਚਾਇਆ। ਉਹਦੇ ਰਬਾਬ ਦੀਆਂ ਤਾਰਾਂ ਦੀਆਂ ਟੁਨਕਾਰਾਂ ਧਰਤੀ ਤੇ ਵਸਨ ਵਾਲਿਆਂ ਨੂੰ ਅਨਹਦ ਨਾਦ ਦਾ ਰਸ ਪਹੁੰਚਾਉਂਦੀਆਂ। ਕ੍ਰਿਸ਼ਨ ਦੀ ਬੰਸਰੀ ਨੂੰ ਸੁਣਕੇ ਪੰਛੀ ਤਕ ਉਡਨਾ ਭੁਲ ਜਾਂਦੇ ਸੀ; ਪਰ ਸਤਿਗੁਰੂ ਦਾ ਸੰਗੀਤ ਤਾਂ ਬੇਜਾਨ ਚੀਜ਼ਾਂ ਵਿਚ ਵੀ ਜਾਨ ਪਾਂਦਾ ਲਗਦਾ ਸੀ। ਜਦ ਉਹ ਆਪਣੇ ਪਿਆਰੇ ਦਰਸ਼ਨ ਸਿੰਘ ਅਤੇ ਖਚਾਨ ਸਿੰਘ ਨਾਲ ਰਲਕੇ ਸੰਗੀਤ ਦੀਆਂ ਸੁਰਾਂ ਛੇੜਦਾ ਤਾਂ ਮੁਰਦਾ ਰੂਹਾਂ ਵਿਚ ਜਾਨ ਹਿਲਦੀ ਜਾਪਦੀ, ਅਕਾਸ਼ ਵਿਚ ਉਡਦੇ ਪੰਛੀ ਉਡਨਾ ਭੁਲਦੇ ਧਰਤੀ ਦਾ ਕਣ ਕਣ ਝੂਮ ਉਠਦਾ ਅਤੇ ਹਵਾ ਵੀ ਸੰਗੀਤਮਈ ਹੋਕੇ ਦੂਰ ਦੂਰ ਤਕ ਸੰਗੀਤ ਦੀਆਂ ਲਹਿਰਾਂ ਬਿਖੇਰਦੀ।

ਮੈਂ ਉਸ ਮਿਠ ਬੋਲੜੇ ਸੁਆਮੀ ਦੇ ਦਰਸ਼ਨ ਕੀਤੇ ਹਨ ਜਿਸਨੂੰ ਮਿਲਣ ਵਾਲਾ ਹਰ ਕੋਈ ਇਹ ਹੀ ਕਹਿੰਦਾ ਕਿ ਉਹ ਮੈਨੂੰ ਬੜਾ ਪਿਆਰ ਕਰਦੇ ਹਨ। ਉਹਦੇ ਸ਼ਹਿਦ ਤੋਂ ਮਿਠੇ ਬੋਲ ਹਰ ਇਕ ਦਾ ਦਿਲ ਮੋਹ ਲੈਂਦੇ। ਜਿਹੜਾ ਆਪਣੇ ਪਿਆਰਿਆਂ ਦੀ ਘੋਰ ਨਿਰਾਸ਼ਾ ਨੂੰ ਮਿਠੇ ਮਿਠੇ ਬੋਲਾਂ ਦੁਆਰਾ ਦੂਰ ਕਰਦਾ ਅਤੇ ਜਿਸਦੇ ਅੰਮ੍ਰਿਤ ਮਈ ਬਚਨ ਦੁਖਾਂ ਦੇ ਸਾਗਰ ਵਿਚ ਰੁੜ੍ਹਦਿਆਂ ਨੂੰ ਧੀਰਜ ਦਿੰਦੇ।

ਮੈਂ ਉਸ ਘਟ ਘਟ ਵਾਸੀ ਪ੍ਰੀਤਮ ਦੇ ਦਰਸ਼ਨ ਕੀਤੇ ਹਨ ਜਿਹੜਾ ਪੱਤੇ ਪੱਤੇ ਵਿਚ ਵਾਸ ਕਰਦਾ ਹੈ, ਅਕਾਸ਼ ਵਿਚ ਉਡਦੇ ਪੰਛੀ ਜਿਸਦਾ ਗੁਣਗਾਨ ਕਰਦੇ ਹਨ, ਧਰਤੀ ਉਤੇ ਵਿਚਰਦੇ ਜੀਵ ਜੰਤੂ ਜਿਸ ਦੀ ਹੋਂਦ ਦਾ ਅਹਿਸਾਸ ਕਰਾਂਦੇ ਹਨ, ਅਤੇ ਜਲ-ਚਰ ਜੀਵ ਜਿਸਦੀ ਸ਼ਕਤੀ ਨਾਲ ਸਾਹ ਲੈਂਦੇ ਹਨ। ਜਿਸਦੀਆਂ ਨਜ਼ਰਾਂ ਵਿਚ ਮਿਕਨਾਤੀਸੀ ਖਿੱਚ ਸੀ, ਜਿਹੜਾ ਵੱਡੇ ਤੋਂ ਵੱਡੇ ਪਾਪੀ ਨੂੰ ਵੀ ਨਦਰੀ ਨਦਰ ਨਿਹਾਲ ਕਰਨ ਦੀ ਸਮਰੱਥਾ ਰਖਦਾ ਸੀ ਅਤੇ ਜਿਸਦੀ ਚਰਨ ਛੋਹ ਜੀਵਨ ਦਾਨ ਬਖਸ਼ਦੀ ਸੀ।

ਮੈਂ ਉਸ ਸਰਬ ਕਲਾ ਸਮਰੱਥ ਪ੍ਰੀਤਮ ਦੇ ਦਰਸ਼ਨ ਕੀਤੇ ਹਨ ਜਿਹੜਾ ਸਿਰਫ਼ ਬਚਨਾਂ ਦੁਆਰਾ ਹੀ ਅੰਨ੍ਹਿਆਂ ਨੂੰ ਅੱਖਾਂ ਬਖਸ਼ਦਾ ਸੀ, ਜਿਹੜਾ ਆਪਣੇ ਬਚਨ ਰੂਪੀ ਤੀਰਾਂ ਤੇ ਆਪਣੇ ਸਿਖ ਦੀਆਂ ਥੁੱਕਾਂ ਦੀ ਸ਼ਕਤੀ ਚੜ੍ਹਾਕੇ ਕੋਹੜੀਆਂ ਦੇ ਕੋਹੜ ਦੂਰ ਕਰਦਾ ਸੀ, ਜਿਸਦੇ ਬਚਨਾਂ ਦੀ ਸ਼ਕਤੀ ਨਾਲ ਮਾਵਾਂ ਦੀਆਂ ਖਾਲੀ ਝੋਲੀਆਂ ਭਰਦੀਆਂ, ਜਿਸਦੇ ਮਿਠੇ ਬੋਲ ਖੂਹਾਂ ਦੇ ਖਾਰੇ ਪਾਣੀਆਂ ਨੂੰ ਮਿਠਾ ਕਰਦੇ, ਜਿਸਦੀ ਰਸਨਾਂ ਤੋਂ ਨਿਕਲੇ ਬਚਨ ਕੰਗਾਲਾਂ ਨੂੰ ਸ਼ਾਹ ਬਨਾਣ ਦੀ ਸਮਰਥਾ ਰਖਦੇ ਅਤੇ ਫਾਂਸੀ ਦੇ ਰੱਸੇ ਨੂੰ ਕਟਣ ਵਾਲੇ ਜਿਸਦੇ ਬੋਲ ਅਦਿਖ ਸ਼ਕਤੀ ਬਣਕੇ ਜੱਜ ਦੀ ਕਲਮ ਦੀ ਨੋਕ ਤੇ ਜਾ ਬਿਰਾਜਦੇ ਅਤੇ ਜੱਜ ਨੂੰ ਫਾਂਸੀ ਦੀ ਸਜ਼ਾ ਨੂੰ ਬਦਲਕੇ ਬਰੀ ਲਿਖਣਾ ਪੈਂਦਾ।

ਮੈਂ ਉਸ ਦਇਆ ਦੇ ਸਾਗਰ ਦੇ ਦਰਸ਼ਨ ਕੀਤੇ ਹਨ ਜਿਸਨੇ ਆਪਣੇ ਪਿਆਰੇ ਦਇਆ ਸਿੰਘ ਨੂੰ ਬਚਾਉਣ ਲਈ ਭਿਆਨਕ ਧੁਪ ਵਿਚ ਨੂਰੀ ਦਰਸ਼ਨ ਦੇਕੇ ਬੰਦੂਕ ਵਿਚੋਂ ਆਉਂਦੀ ਗੋਲੀ ਨੂੰ ਹਥ ਮਾਰਕੇ ਪਰੇ ਕਰ ਦਿਤਾ। ਜਿਸਨੇ ਨਾਨਕ ਰੂਪ ਹੋਕੇ ਤਪਦੇ ਤੇਲ ਦੇ ਕੜਾਹੇ ਨੂੰ ਠੰਢਾ ਕਰਕੇ ਆਪਣੇ ਪਿਆਰੇ ਸ਼੍ਰ ਆਤਮਾ ਸਿੰਘ ਦੇ ਹਥ ਨੂੰ ਸੜਨੋਂ ਬਚਾਇਆ। ਜਿਸਨੇ ਡੂੰਘੀ ਖੱਡ ਵਿਚ ਡਿੱਗਦੀ ਸਿਖ ਦੀ ਕਾਰ ਨੂੰ ਹਥ ਨਾਲ ਚੁਕਕੇ ਸੜਕ ਤੇ ਲਿਆ ਖੜਾ ਕੀਤਾ।

ਗੁਰੂ ਦੇਵ ਪਿਤਾ ਗੁਰੂ ਹਰੀ ਸਿੰਘ ਜੀ ਦੇ ਦੁਲਾਰੇ, ਮਾਤਾ ਜੀਵਨ ਕੌਰ ਜੀ ਦੇ ਅੱਖਾਂ ਦੇ ਤਾਰੇ ਰਤਨਾਂ ਦੇ ਸਮੁੰਦਰ ਵਜ਼ੀਰ ਦੇ ਦਿਲ ਦੇ ਬਾਦਸ਼ਾਹ ਮਹਾਰਾਜ ਬੀਰ ਸਿੰਘ ਜੀ ਦੇ ਪਿਆਰ ਅਤੇ ਬਿਅੰਤ ਪਾਤ-ਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਦੇ ਪੂਰਣ ਰੂਪ ਅਨੰਤ ਸ਼ਕਤੀਆਂ ਦੇ ਮਾਲਕ ਕੌਤਕਹਾਰ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਮੈਂ ਬਾਰੰਬਾਰ ਨਮਸ਼ਕਾਰ ਕਰਦੀ ਹਾਂ।

* ‡ * † ‡

# ਅਖੀਂ ਡਿਠਾ ਕੌਤਕ

ਸੰਤ ਗੁਰਬਚਨ ਸਿੰਘ ਰਾਣੀਆਂ

ਇਹ ਘਟਨਾ ਸੰਤ ਗੁਰਬਚਨ ਸਿੰਘ ਜੀ ਰਾਣੀਆਂ ਹਾਲ ਸ੍ਰੀ ਜੀਵਨ ਨਗਰ(ਜੋ ਕਿ ਅਜਕਲ ਸ੍ਰੀ ਮਹਾਰਾਜ ਬੀਰ ਸਿੰਘ ਜੀ ਦੇ ਨਿਜੀ ਖਜ਼ਾਨਚੀ ਦੇ ਤੌਰ ਤੇ ਹਨ) ਨੇ ਆਪਣੇ ਪਿਤਾ ਜੀ ਪਾਸੋਂ ਸੁਣੀ ਹੋਈ ਹੈ, ਜੋ ਅਜ ਉਹ ਆਪਣੀ ਕਲਮ ਨਾਲ ਪਾਠਕਾਂ ਦੇ ਪੇਸ਼ ਕਰ ਰਹੇ ਹਨ। ਆਸ ਹੈ ਕਿ ਉਹਨਾਂ ਵਲੋਂ ਇਹ ਥੋੜੇ ਸ਼ਬਦਾਂ ਵਿਚ ਲਿਖੀ ਕਹਾਣੀ ਪਾਠਕਾਂ ਲਈ ਬਹੁਤ ਵਡੀ ਸਿਧ ਹੋਵੇਗੀ। ਸੰਪਾਦਕ-

ਸਾਡੇ ਪਿੰਡ ਮੰਡੀ ਜਿਲਾ ਸਿਆਲਕੋਟ(ਪਾਕਸਤਾਨ) ਦੇ ਕੋਲ ਦੋ ਪਿੰਡ ਭਿਖਾਰੀ ਵਾਲਾ ਤੇ ਅਲੀਆਬਾਦ ਮੁਸਲਮਾਨਾਂ ਦੇ ਪਿੰਡ ਸਨ। ਏਹਨਾਂ ਦੋਹਾਂ ਪਿੰਡਾਂ ਵਿਚ ਸੜਕ ਦੀ ਹੀ ਵਿਥ ਸੀ, ਇਹ ਸੜਕ ਨਾਰੋਵਾਲ ਤੋਂ ਡੇਰਾ ਬਾਬਾ ਨਾਨਕ ਹੁੰਦੀ ਸ੍ਰੀ ਅੰਮ੍ਰਿਤਸਰ ਜਾਂਦੀ ਸੀ। ਏਨਾਂ ਦੋਹਾਂ ਪਿੰਡਾਂ ਵਿਚ ਕੁਝ ਘਰਾਂ ਦਾ ਤੇ ਮੀਂਹ ਦਾ ਪਾਣੀ ਏਸ ਸੜਕ ਵਿਚ ਖਲੋਕੇ ਬੜਾ ਚਿਕੜ ਕਰ ਦਿੰਦਾ ਸੀ। ਮੇਰੇ ਪਿਤਾ ਜੀ ਤਕਰੀਬਨ ਰੋਜ਼ ਕੰਮ ਵਿਹਾਰ ਲਈ ਏਨਾਂ ਪਿੰਡਾਂ ਵਿਚ ਜਾਇਆ ਕਰਦੇ ਸਨ। ਇਕ ਦਿਨ ਸੁਭਾਗ ਨਾਲ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਓਸ ਚਿਕੜ ਵਾਲੇ ਥਾਂ ਕੋਲ ਦਰਸ਼ਨ ਹੋ ਗਏ। ਮਥਾ ਟੇਕਿਆ, ਵੇਖਿਆ ਕਾਰ ਚਿਕੜ ਵਿਚ ਫਸੀ ਹੋਈ ਸੀ। ਕਾਰ ਨੂੰ ਕਢਣ ਵਾਸਤੇ ਇਕ ਜੋਗ ਲਿਆਂਦੀ ਗਈ ਤੇ ਰਸਾ ਕਾਰ ਨੂੰ ਪਾਇਆ ਜਦੋਂ ਜੋਰ ਲਾਉਣ ਲਗੀ ਤੇ ਕਾਰ ਵੀ ਸਟਾਰਟ ਕੀਤੀ ਤਾਂ ਜੋਗ ਡਰਕੇ ਅਰਲੀਆਂ ਭੰਨਕੇ ਦੌੜ ਗਈ। ਫੇਰ ਦੂਜੀ ਜੋਗ ਲਿਆਂਦੀ ਗਈ ਉਹ ਵੀ ਕਾਰ ਦੀ ਅਵਾਜ ਨਾਲ ਡਰਕੇ ਦੌੜ ਗਈ। ਫੇਰ ਸਚੇ ਪਾਤਸ਼ਾਹ ਅ.ਕਾਲ ਪੁਰਖ ਜੀ ਨੇ ਹੁਕਮ ਕੀਤਾ ਕਿ ਜਲ ਕਢਣ ਵਾਲੀ ਡੋਰੀ ਕਢਕੇ ਕਾਰ ਨੂੰ ਬੰਨ ਦਿਓ। ਡੋਰੀ ਸੱਚੇ ਪਾਤਸ਼ਾਹ ਜੀ ਨੇ ਆਪਣੇ ਹਸਤ ਕੰਵਲਾਂ ਵਿਚ ਫੜ ਲਈ ਤੇ ਕਾਰ ਸਟਾਰਟ ਕਰਨ ਦਾ ਹੁਕਮ ਦਿਤਾ। ਜਦੋਂ ਕਾਰ ਸਟਾਰਟ ਹੋ ਗਈ ਤੇ ਨਾਲ ਹੀ ਸਚੇ ਪਾਤਸ਼ਾਹ ਜੀ ਡੋਰੀ ਖਿਚੀ ਤੇ ਕਾਰ ਚਿਕੜ ਵਿਚੋਂ ਨਿਕਲ ਗਈ।

ਮੇਰੇ(ਲੇਖਕ ਦੇ) ਪਿਤਾ ਨਰੈਣ ਸਿੰਘ ਜੀ ਨੂੰ ਸਚੇ ਪਾਤਸ਼ਾਹ ਜੀ ਬਚਨ ਕੀਤਾ ਵੇਖ ਭਾਈ ਸਿਖਾ ਏਸ ਡੋਰੀ ਵਿਚ ਕਿੰਨਾਂ ਬਲ ਹੈ। ਕਾਰ ਡੋਰੀ ਵਿਚਾਰੀ ਨੇ ਕੀ ਕਢਣੀ ਸੀ ਕਾਰ ਕੱਢਣ ਵਾਲਾ ਤਾਂ ਆਪ ਹੀ ਸੀ। ਕਾਰ ਕਢੱਕੇ ਸਚੇ ਪਾਤਸ਼ਾਹ ਜੀ ਸ੍ਰੀ ਭੈਣੀ ਸਾਹਿਬ ਨੂੰ ਰਵਾਨਾ ਹੋ ਗਏ।

## ਰੁਬਾਈ

ਗੁਰਦੇਵ ਸਿੰਘ ਕੰਪਾਜੀਟਰ

ਤਕਕੇ ਤੇਰਾ ਚੇਹਰਾ ਨੂਰਾਨੀ, ਗਿਆ ਮੇਰਾ ਮਨ ਮੋਹਿਆ।
ਵਜਾ ਤੀਰ ਕਲੇਜੇ ਅੰਦਰ, ਦਿਲ ਮੇਰਾ ਉਸ ਕੋਹਿਆ।
ਤੜਪਨ ਜੋਗਾ ਛਡਕੇ ਮੈਨੂੰ, ਅਖਾਂਓਂ ਹੋ ਗਿਆ ਓਹਲੇ।
ਖਬਰੇ ਕੀ ਦਿਲ ਮੋਰ ਸੀ ਆਈ, ਮੁਖੜਾ ਸਾਥੋਂ ਲਕੋਇਆਂ।

# ਮੌਕੇ ਦਾ ਅਵਤਾਰ ਸਤਿਗੁਰੂ ਪ੍ਰਤਾਪ ਸਿੰਘ ਜੀ

ਸ੍ਰ. ਹਰੀ ਸਿੰਘ ਬੇਤ੍ਰ ਵਡਾਣੀਆਂ

ਪੰਡਿਤ ਕੁੰਦਨ ਲਾਲ ਜੀ ਜੋਕਿ ਜੋਤਿਸ਼ ਵਿਦਿਆ ਦੇ ਪੂਰੇ ਮਾਹਿਰ,ਜਿੰਨ੍ਹਾਂ ਨੇ ਸਾਰਾਂ ਸਾਲ ਕਾਂਸ਼ੀ ਵਿਚ ਰਹਿਕੇ ਇਹ ਵਿਦਿਆ ਹਾਸਲ ਕੀਤੀ। ਇਹ ਇਕ, ਤਖਤਪੋਸ਼ ਤੇ ਬੈਠੇ ਸਵੇਰੇ ਅੰਮ੍ਰਿਤ ਵੇਲੇ ਮੱਥੇ ਤਿਲਕ ਕੇਸ ਖੁਲੇ, ਦਾੜ੍ਹਾ ਜਿਸ ਵਿਚ ਕੋਈ ਕੋਈ ਧੌਲਾ ਗਲ ਵਿਚ ਛੋਟੀ ਕੁੜਤੀ, ਜੰਞੂ, ਤੇੜ ਧੋਤੀ, ਧੂਪ, ਧੁਖਾਈ ਬੈਠਾ ਨਿਤਨੇਮ ਜਾਂ ਕਿਸੇ ਵੇਦ ਦਾ ਮੰਤ੍ਰ ਪੜ੍ਹ ਰਿਹਾ ਸੀ। ਬਾਪੂ ਜੀ (ਸੰਤ ਚਤਰ ਸਿੰਘ ਜੀ) ਕੁਦਰਤੀ ਓਥੋਂ ਦੀ ਲੰਘੇ। ਪੰਡਤ ਜੀ ਨੇ ਵਾਜ ਮਾਰੀ ਸੰਤ ਜੀ ਮੇਰੀ ਗਲ ਸੁਣਕੇ ਜਾਇਓ। ਬਾਪੂ ਜੀ ਨੇ ਪੰਡਤ ਜੀ ਨੂੰ ਵੇਖਿਆ ਤੇ ਨੇੜੇ ਆਕੇ ਸਤਿ ਸ੍ਰੀ ਅਕਾਲ ਆਖੀ। ਪੰਡਤ ਜੀ ਕਹਿਣ ਲਗੇ ਮੈਂ ਤੁਹਾਡਾ ਜੋਤਸ਼ ਲਾਉਣਾ ਹੈ। ਸੰਤ ਆਖਣ ਲਗੇ ਕਿ ਮੈਂ ਤਾਂ ਕਦੇ ਜੋਤਸ਼ ਨਹੀਂ ਲੁਆਇਆ। ਪੰਡਤ ਜੀ ਫੇਰ ਬੜੇ ਠਰੰਮੇ ਨਾਲ ਕਹਿਣ ਲਗੇ ਮੇਰੇ ਪਾਸ ਬੈਠੋ ਤਾਂ ਸਹੀ, ਮੈਂ ਜੋਤਸ਼ ਜਰੂਰ ਲਾਵਾਂਗਾ। ਸੰਤ ਜੀ ਬੈਠ ਗਏ। ਪੰਡਤ ਜੀ ਨੇ ਪਹਿਲੇ ਜਨਮ ਵਿਚ ਦਸਿਆ। ਫੇਰ ਏਸ ਜਨਮ ਦੀ ਸਾਖੀ ਸ਼ੁਰੂ ਕਰ ਦਿਤੀ। ਜੋ ਕੁਝ ਸਾਰੀ ਉਮਰ ਵਿਚ ਬੀਤਿਆ ਪੰਡਤ ਦਸੀ ਗਿਆ। ਐਨੇ ਭਰਾ ਐਨੇ ਪੁਤਰ, ਥੋੜੇ ਚਿਰ ਵਿਚ ਹੀ ਇਹ ਪੰਡਤ ਜੀ ਨੇ ਬਹੁਤ ਕੁਝ ਦਸ ਦਿਤਾ। ਪਿਤਾ ਜੀ ਨੂੰ ਇਉਂ ਲਗਾ ਜਿਵੇਂ ਪੰਡਤ ਜੀ ਸਾਰੀ ਉਮਰ ਇਨਾਂ ਦੇ ਨਾਲ ਰਹੇ ਹਨ। ਕੋਲ ਖਲੋਤਾ ਸ਼ਾਹੂਕਾਰ ਜਿਹੜਾ ਥੋੜ੍ਹ ਚਿਰ ਹੋਇਆ ਕੋਲ ਆ ਖਲੋਤਾ ਸੀ, ਇਹ ਸਾਰਾ ਕੁਝ ਸੁਣਕੇ ਪੰਡਤ ਜੀ ਦੇ ਚਰਨਾਂ ਤੇ ਡਿਗ ਪਿਆ ਤੇ ਘਰ ਲੇ ਗਿਆ ਬੜੀ ਸੇਵਾ ਕੀਤੀ. ਬੜਾ ਕੁਝ ਪੁਛਿਆ। ਪੰਡਤ ਜੀ ਵੀ ਆਪਣੀ ਵਿਦਿਆ ਦੀ ਮਸ਼ਹੂਰੀ ਵਾਸਤੇ ਹੀ ਇਹ ਸਭ ਕੁਝ ਕੀਤਾ ਸੀ। ਪਿੰਡ ਵਿਚ ਜਿਉਂ ਜਿਉਂ ਪਤਾ ਲਗਾ ਪੰਡਤ ਜੀ ਦੇ ਜੋਤਸ਼ ਦੇ ਚਮਤਕਾਰ ਵੇਖਣ ਵਾਸਤੇ ਲੋਕ ਇਕਠੇ ਹੋਣ ਲਗੇ।

ਪੰਡਤ ਜੀ ਲੋਕਾਂ ਨੂੰ ਸੰਸਕ੍ਰਿਤ ਵਿਚ ਤੁਲਸੀ ਰਾਮਇਣ ਦਾ ਸ਼ਲੋਕ ਸੁਣੌਦੇ ਪਿਛੋਂ ਪੰਜਾਬੀ ਵਿਚ ਅਰਥ ਕਰਦੇ। ਬੜੇ ਵੈਰਾਗ ਮਈ ਢੰਗ ਨਾਲ, ਜੋ ਸੁਣਦਾ ਉਹ ਭਾਵੇਂ ਮੁਸਲਮਾਨ, ਈਸਾਈ ਭਾਵੇਂ ਹਿੰਦੂ ਤੇ ਭਾਵੇਂ ਸਿਖ। ਏਨਾ ਅਨੰਦ ਔਂਦਾ ਕਿ ਓਸਦਾ ਓਥੋਂ ਉਠਣ ਨੂੰ ਜੀ ਨਾ ਕਰਦਾ। ਦੂਸਰੇ ਪਿੰਡ ਵਿਚ ਏਸ ਜੋਤਸ਼ੀ ਦਾ ਜਸ ਫੈਲਨਾ ਸ਼ੁਰੂ ਹੋਇਆ। ਜਿਸਦਾ ਜੋਤਸ਼ ਲਾਵੇ ਉਸਨੂੰ ਮੋਹ ਲਵੇ ਤੇ ਸਾਰਾ ਕੁਝ ਦਸ ਦੇਵੇ। ਜੇ ਕਥਾ ਕਰੇ ਤਾਂ ਸੁਆਦ ਦਾ ਕੋਈ ਅੰਤ ਨਾ ਰਹੇ। ਹੁਣ ਪੰਡਤ ਜੀ ਦੇ ਦਰਸ਼ਨ ਵਾਸਤੇ ਦੂਸਰੇ ਪਿੰਡਾਂ ਵਿਚੋਂ ਲੋਕ ਆਉਣੇ ਸ਼ੁਰੂ ਹੋ ਗਏ। ਲੋਕ ਆਖਣ ਪੰਡਤ ਜੀ ਕੋਲ ਸ਼ਾਇਦ ਜਾਦੂ ਹੈ ਜੋ ਸਭ ਕੁਝ ਦਸੀ ਜਾਂਦਾ ਹੈ। ਪੰਡਤ ਜੀ ਨੇ ਆਖਿਆ ਮੇਰੇ ਕੋਲ ਕੋਈ ਜਾਦੂ ਨਹੀਂ ਮੈਂ ਜੋਤਸ਼ ਦੇ ਹਿਸਾਬ ਨਾਲ ਹੀ ਦਸਦਾ ਹਾਂ, ਨੌ ਪਾਂਜਾ ਪੰਤਾਲੀ ਹੁੰਦਾ ਹੈ ਤੇ ਪੰਦਰਾਂ ਤੇਆਂ ਵੀ ਪੰਤਾਲੀ ਹੁੰਦਾ ਹੈ। ਇਸ ਵਿਚ ਛਿਤਾਲੀ ਜਾਂ ਚੁਤਾਲੀ ਨਹੀਂ ਹੋ ਸਕਦਾ ਮੇਰਾ ਹਿਸਾਬ ਮੈਨੂੰ ਠੀਕ ਦਸਦਾ ਹੈ।

ਹਰਨਾਮ ਸਿੰਘ ਨੰਬਰਦਾਰ ਪਿੰਡ ਖਾਰੇ ਦਾ ਜਸ ਸੁਣਕੇ ਆਇਆ। ਕੁਝ ਹੈਂਕੜ ਨਾਲ ਕਹਿਣ ਲਗਾ ਐਵੇਂ ਸਾਡੇ ਵਰਗੇ ਲੋਕਾਂ ਨੂੰ ਠਗਦੇ ਨੇ ਹੋਰ ਇਹਨਾਂ ਨੂੰ ਗਲਾਂ ਜਿਆਦਾ ਆਉਂਦੀਆਂ ਹਨ ਏਸ ਕਰਕੇ ਲੋਕਾਂ ਤੇ ਅਸਰ ਪੌਂਦੇ ਹਨ। ਪੰਡਤ ਜੀ ਸੁਣਿਆ ਤੇ ਮਥੇ ਤੇ ਤਿਊੜੀ ਪਾਕੇ ਕਿਹਾ ਸ਼. ਜੀ ਮੇਰੇ ਨੇੜੇ

ਆਓ, ਓਹ ਨੇੜੇ ਆ ਗਿਆ। ਪੰਡਤ ਜੀ ਕਹਿਣ ਲੱਗੇ ਤੁਹਾਡਾ ਤੇਰੇ ਤਿੰਨ ਲੜਕੇ ਹਨ। ਜੋਗਾ ਵਿਚਕਾਰਲਾ ਲੜਕਾ ਹੈ ਉਸਨੇ ੧੭ ਜੇਠ ਨੂੰ ਪਾਣੀ ਵਿਚ ਡੁਬਕੇ ਮਰ ਜਾਣਾ ਹੈ, ਇਹ ਹੋਣੀ ਹੋਕੇ ਰਹੇਗੀ ਏਸਦਾ ਕੋਈ ਉਪਾ ਨਹੀਂ ਅਜੇ ਤਿੰਨ ਮਹੀਨੇ ਰਹਿੰਦੇ ਹਨ ਆਪਦਾ ਇੰਤਜਾਮ ਕਰ ਲੇ, ਜੋ ਕੋਈ ਕਰਨਾ ਹੈ। ਸ੍ਰਦਾਰ ਨੂੰ ਫਿਕਰ ਬਣ ਗਿਆ ਕਦੇ ਕਹੇ ਐਂਵੇ ਗਪੌੜੇ ਮਾਰਦਾ ਹੈ ਪਰ ਅੰਦਰ ਵੀ ਖੁਸਦਾ ਸੀ। ਆਖਰ ਪਿੰਡ ਆ ਗਿਆ। ਪਿੰਡ ਆਣਕੇ ਘਰ ਤਾਰੀਖ ਲਿਖ ਲਈ। ਸੋਚਨ ਲਗਾ ਮੈਂ ਮੁੰਡੇ ਨੂੰ ਕਿਤੇ ਬਾਹਰ ਜਾਣ ਨਹੀਂ ਦੇਣਾ ਡੁਬ ਕਿਸਤਰਾਂ ਜਾਵੇਗਾ।

ਸ੍ਰ. ਨੂੰ ਚੇਤਾ ਸੀ ਕਿ ੧੭ ਜੇਠ ਨੂੰ ਕੀ ਕਰਨਾ ਹੈ, ਵਡਾ ਦਰਵਾਜਾ ਬੰਦ ਕਰ ਲਿਆ, ਬੂਹੇ ਅਗੇ ਮੰਜਾ ਡਾਹ ਲਿਆ ਮੁੰਡਿਆਂ ਨੂੰ ਅੰਦਰ ਹਵੇਲੀ ਵਿਚ ਬੰਦ ਕਰ ਲਿਆ। ੧੭ ਜੇਠ ਆ ਗਿਆ ਦੋ ਵਜੇ ਤਕ ਹਰਨਾਮ ਸਿੰਘ ਬੂਹੇ ਅਗੇ ਬੈਠਾ ਰਿਹਾ। ਤਿੰਨ ਵਜ ਗਏ ਤਾਂ ਇਕ ਹਵਾਲਦਾਰ ਲੁਧਿਆਣੀ ਠਾਣਿਓਂ ਆ ਗਿਆ, ਆਖਣ ਲਗਾ ਨੰਬਰਦਾਰ ਜੀ ਤੁਹਾਨੂੰ ਵਡੇ ਥਾਣੇਦਾਰ ਨੇ ਸਦਿਆ ਹੈ ਛੇਤੀ ਚਲੋ ਬਹੁਤ ਜਰੂਰੀ ਕੰਮ ਹੈ। ਨੰਬਰਦਾਰ ਬਥੇਰੇ ਅਜ ਪਜ ਲਾਏ ਕਿ ਮੈਂ ਭਲਕੇ ਆ ਜਾਵਾਂਗਾ ਪਰ ਹਵਾਲਦਾਰ ਨੇ ਇਕ ਨਾ ਮੰਨੀ ਕਹਿਣ ਲਗਾ ਮੈਂ ਜਰੂਰ ਤੇਨੂੰ ਲੈਕੇ ਚਲਾਂਗਾ। ਅਸਲੀ ਗਲ ਤਾਂ ਦੱਸੇ ਨਾ ਪੁਲਸ ਵਾਲੇ ਮਖੌਲ ਕਰਨਗੇ। ਆਖਰ ਸ੍ਰਦਾਰ ਘਰ ਵਾਲੀ ਨੂੰ ਪਕੀ ਕੀਤੀ ਕਿ ਬੂਹੇ ਤੋਂ ਬਾਹਰ ਮੁੰਡਿਆਂ ਨੂੰ ਨਹੀਂ ਜਾਣ ਦੇਣਾ ਮੈਂ ਲੁਧਿਆਣੀ ਚਲਿਆਂ ਤੇ ਸ੍ਰਦਾਰ ਤੁਰ ਗਿਆ। ਪੰਜ ਵਜ ਗਏ ਕਿ ਕੋਠਿਆਂ ਤੋਂ ਬਾਹੀ ਕੁਤੇ ਲੜਦੇ ਲੜਦੇ ਹਵੇਲੀ ਵਿਚ ਆ ਗਏ, ਕੁਤਿਆਂ ਕੁਰਲਾਟ ਪਾ ਦਿਤਾ ਹੁਣ ਸਰਦਾਰਨੀ ਕੁਤਿਆਂ ਦੇ ਰੌਲੇ ਵਿਚ ਰੁਝ ਗਈ ਚੇਤਾ ਭੁਲ ਗਿਆ। ਮੁੰਡਿਆਂ ਨੂੰ ਆਖਿਆ ਬੂਹਾ ਖੋਲੋ ਕੁਤਿਆਂ ਨੂੰ ਬਾਹਰ ਕਢੋ। ਮੁੰਡਿਆਂ ਸੋਟੇ ਫੜ ਲਏ ਤੇ ਬੂਹਾ ਖੋਲ ਦਿਤਾ ਕੁਤਿਆਂ ਦੇ ਮਗਰ ਲਗ ਗਏ ਐਂਵਾਣੇ ਬਚੇ ਕੁਤਿਆਂ ਦੇ ਮਗਰ ਹੀ ਬਾਹਰ ਚਲੇ ਗਏ। ਨੇੜੇ ਛਪੜ ਵਿਚ ਮਝਾਂ ਵੇਖਕੇ ਮਝਾਂ ਨਹੌਣ ਵਾਸਤੇ ਜਾਂ ਆਪ ਨੌਣ ਵਾਸਤੇ ਪਾਣੀ ਵਿਚ ਵੜੇ ਤੇ ਵਿਚਲਾ ਮੁੰਡਾ ਡੁਬ ਗਿਆ। ਮੁੰਡਿਆਂ ਘਰ ਆ ਦਸਿਆ, ਚੌਂਕੀਦਾਰ ਸ੍ਰਦਾਰ ਦੇ ਮਗਰ ਘਲਿਆ ਤੇ ਥਾਣੇ ਜਾਕੇ ਚੌਂਕੀਦਾਰ ਇਹ ਭੈੜੀ ਖਬਰ ਸੁਣਾਈ। ਸ੍ਰਦਾਰ ਰੋਂਦਾ ਘਰ ਆ ਗਿਆ ਤੇ ਵੇਖਿਆ ਕਿ ਪੰਡਤ ਦਾ ਜੋਤਸ਼ ਸਚਾ ਹੋਇਆ। ਸਾਰੇ ਇਲਾਕੇ ਵਿਚ ਆਣ ਜੋਤਸ਼ੀ ਦੀ ਮਹਿਮਾ ਹੋਈ। ਇਸਤਰਾਂ ਬਹੁਤ ਜੋਤਸ਼ ਅਚੰਭਾ ਹੋਏ ਸਾਰੇ ਲਿਖੀਏ ਤਾਂ ਲੇਖ ਵਡਾ ਹੁੰਦਾ ਹੈ।

ਇਹ ਜੋਤਸ਼ੀ ਦੂਸਰੇ ਪਿੰਡਾਂ ਵਿਚ ਤੇ ਇਲਾਕੇ ਵਿਚ ਬੜਾ ਮਸ਼ਹੂਰ ਹੋਇਆ। ਟਾਇਮ ਲੰਘਦਾ ਰਿਹਾ। ਪੰਡਤ ਜੀ ਕਦੀ ਕਦੀ ਦੌਰੇ ਸਾਡੇ ਇਲਾਕੇ ਵਿਚ ਔਂਦੇ ਤੇ ਲੋਕਾਂ ਵਿਚ ਜਸ ਵਧਦਾ।

ਹੁਣ ਵਡੇ ਵਡੇ ਸੇਠ ਸ੍ਰਦਾਰ ਏਸਦੇ ਸੇਵਕ ਬਣ ਬਣ ਗਏ ਇਹ ਪੰਡਤ ਭਾਈ ਰੂਪੇ ਜਿਲਾ ਬਠਿੰਡਾ ਵਿਚ ਰਹਿੰਦਾ ਹੈ। ਭਾਈ ਰੂਪੇ ਨਾਮਧਾਰੀ ਸਿਖ ਬਹੁਤ ਸਨ, ਇਹ ਲੋਕ ਇਕਠੇ ਹੋਕੇ ਰਾਤ ਨੂੰ ਦਿਵਾਨ ਲੌਣ, ਬੜੀਆਂ ਉਚੀਆਂ ਸੁਰਾਂ ਨਾਲ ਸ਼ਬਦ ਪੜ੍ਹਨ। ਢੋਲਕ ਛੈਣਿਆਂ ਨਾਲ ਕੀਰਤਨ ਕਰਨ ਤੇ ਮਸਤਾਨੇ ਹੋਣ ਪਰ ਪੰਡਤ ਜੀ ਨੂੰ ਚੰਗਾ ਨਾ ਲਗੇ। ਪੰਡਤ ਜੀ ਆਪਣੀ ਘਰ ਵਾਲੀ ਨੂੰ ਆਖਣ ਕਿ ਇਹ ਸਿਖ ਕੀ ਕਰਦੇ ਹਨ, ਉਚੀ ਉਚੀ ਹੋ ਹੋ ਕਰਦੇ ਹਨ ਪਤਾ ਨਹੀਂ ਏਨਾਂ ਲੋਕਾਂ ਨੂੰ ਕੀ ਹੁੰਦਾ ਹੈ, ਇਸਤਰਾਂ ਪਖੰਡ ਕਿਉਂ ਕਰਦੇ ਹਨ। ਏਨਾਂ ਨੂੰ ਇਸ ਵਿਚੋਂ ਕੀ ਮਿਲਦਾ ਹੈ। ਘਰ ਵਾਲੀ ਨੇ ਆਖਿਆ ਕਿ ਚਲੋ ਜੀ ਤੁਹਾਨੂੰ ਕੀ ਜੋ ਮਰਜੀ ਕਰਨ। ਪੰਡਤ ਜੀ ਕਹਿਣ ਲਗੇ ਮੈਨੂੰ ਇਹ ਸਭ ਕੁਝ ਚੰਗਾ ਨਹੀਂ ਲਗਦਾ। ਭਾਈ ਰੂਪੇ ਵਾਲਿਆਂ ਸਿਖਾਂ ਨੇ ਮੇਲਾ ਰਖ ਲਿਆ। ਸਚੇ ਪਾਤਸ਼ਾਹ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਵੀ ਏਸ ਮੇਲੇ ਤੇ ਔਣ ਵਾਸਤੇ ਅਰਜ ਕੀਤੀ ਗਈ। ਮੇਲੇ ਦਾ ਦਿਨ ਆ ਗਿਆ। ਸਤਿਗੁਰੂ ਸਚੇ ਪਾਤਸ਼ਾਹ ਜੀ ਵੀ

ਦਰਸ਼ਨ ਆਣ ਦਿਤੇ। ਕਿਸੇ ਨੇ ਪੰਡਤ ਜੀ ਨੂੰ ਦਸਿਆ ਕਿ ਨਾਮਧਾਰੀਆਂ ਦੇ ਮੇਲੇ ਵਿਚ ਏਨਾਂ ਦੇ ਗੁਰੂ ਜੀ ਵੀ ਆਏ ਹਨ। ਪੰਡਤ ਜੀ ਦਾ ਮਨ ਬਣਿਆ ਕਿ ਚਲਾਂ ਵੇਖਾਂ ਏਹ ਕੀ ਤਮਾਸ਼ਾ ਹੈ। ਕਦੀ ਪੰਡਤ ਜੀ ਸੋਚਨ ਕਿ ਕੀ ਜਾਣਾ ਹੈ, ਪਰ ਫੇਰ ਮਨ ਬਣ ਗਿਆ ਤੇ ਘਰੋਂ ਤੁਰ ਪਏ ਕਿ ਵੇਖਣਾ ਚਾਹੀਦਾ ਹੈ। ਜਦੋਂ ਪੰਡਤ ਜੀ ਪਹੁੰਚੇ ਤਾਂ ਰਾਗੀਆਂ ਦਾ ਦੀਵਾਨ ਲਗਾ ਹੋਇਆ ਸੀ ਤੇ ਲੋਕ ਆਮ ਸਚੇ ਪਾਤਸ਼ਾਹ ਜੀ ਦੇ ਚਰਨਾਂ ਤੇ ਨਮਸ਼ਕਾਰ ਕਰਦੇ ਤੇ ਦਰਸ਼ਨ ਕਰਕੇ ਬੈਠ ਜਾਂਦੇ। ਪਿੰਡ ਦੇ ਲੋਕਾਂ ਨੇ ਪੰਡਤ ਜੀ ਨੂੰ ਵੇਖਿਆ ਕਿ ਦੀਵਾਨ ਵਿਚ ਕਿਸਤਰਾਂ ਆ ਗਿਆ ਹੈ। ਏਹ ਤਾਂ ਸਾਨੂੰ ਮਖੌਲ ਕਰਦਾ ਹੁੰਦਾ ਸੀ। ਖੈਰ ਪੰਡਤ ਜੀ ਨੇ ਦਰਸ਼ਨ ਕੀਤਾ, ਦਰਸ਼ਨ ਕਰਕੇ ਮਨ ਕੁਝ ਹੈਰਤਰਾਂ ਦਾ ਲਗਾ, ਮਾੜੀ ਜੇਹੀ ਖਲੋਤਿਆਂ ਹੀ ਨਮਸ਼ਕਾਰ ਹੋ ਗਈ। ਇਕ ਪਾਸੇ ਹੋਕੇ ਬੈਠ ਗਿਆ ਤੇ ਲਗਾ ਦਰਸ਼ਨ ਕਰਨ। ਮਨ ਨੂੰ ਸ਼ਾਂਤੀ ਦਰਸ਼ਨ ਕਰਨ ਨਾਲ ਹੀ ਹੁੰਦੀ ਰਹੀ। ਸੋਚੇ ਇਹ ਕੌਣ ਹੈ ਏਡੇ ਪ੍ਰਤਾਪ ਵਾਲਾ ਖੈਰ ਦਰਸ਼ਨ ਕਰਦਾ ਰਿਹਾ। ਮਨ ਵਿਚ ਹੀ ਸੋਚਦਾ ਹੈ ਕੋਈ ਗਲ ਹੈ, ਦੁਨੀਆਂ ਮਥਾ ਟੇਕਦੀ ਰਹੀ। ਭੋਗ ਪੈਣ ਤੋਂ ਬਾਦ ਨਿੰਮੋਝੂਣਾ ਘਰ ਨੂੰ ਮੁੜਿਆ ਅਖੀਰ ਮਨ ਨੇ ਸੋਚਿਆ ਕਿ ਤੇਰੇ ਕੋਲ ਵਿਦਿਆ ਹੈ, ਸੁਭਾ ਉਠਕੇ ਜੋਤਸ਼ ਨਾਲ ਵੇਖਿਆ ਜਾਵੇ ਕਿ ਏਸਨੇ ਪਿਛਲੇ ਜਨਮ ਵਿਚ ਕੀ ਕੀਤਾ ਹੈ ਜਿਸਦਾ ਏਨਾ ਪ੍ਰਤਾਪ ਹੈ।

ਏਹ ਸੁਭਾ ਇਸ਼ਨਾਨ ਕਰਕੇ ਆਪਣਾ ਨਿਤ ਕਰਮ ਖਤਮ ਕਰਕੇਕਿਉਂਕਿਅਜੇਸਤਿਗੁਰਾਂ ਦੇ ਦਰਸ਼ਨ ਦਾ ਪ੍ਰਭਾਵ ਮਨ ਤੇ ਹੈ ਸੀ ਵੇਖਣ ਲਗਾ ਆਪਣੀ ਜੋਤਸ਼ ਵਿਦਿਆ ਨਾਲ, ਪਹਿਲੀ ਕੁੰਡਲੀ ਬਣਾਈ ਕਾਫੀ ਸੋਚ ਤੋਂ ਕੰਮ ਲਿਆ ਸਾਰਾ ਜੋੜ ਲੈਣ ਤੇ ਇਸਦੇ ਪ੍ਰਸ਼ਨ ਵਿਚ ਆਇਆ ਕਿ ਏਹ ਸ੍ਰੀ ਰਾਮ ਚੰਦਰ ਜੀ ਹਨ ਜਾਂ ਫਿਰ ਸ੍ਰੀ ਕ੍ਰਿਸ਼ਨ ਜੀ ਹਨ। ਦਿਮਾਗ ਤੇ ਜੋਰ ਦੇਕੇ ਫੇਰ ਸੋਚਣ ਲਗਾ ਕਿ ਕਿਤੇ ਹਿਸਾਬ ਵਿਚ ਫਰਕ ਨਾ ਰਹਿ ਗਿਆ ਹੋਵੇ। ਦੋਬਾਰਾ ਫਿਰ ਜੋਤਸ਼ ਲਾਇਆ। ਪਰ ਹਿਸਾਬ ਫੇਰ ਓਹੋ ਹੀ ਹਿਸਾਬ ਮੌਕਿਆ ਦਾ ਅਵਤਾਰ। ਹੁਣ ਕੀ ਬਣੇ! ਦਿਮਾਗ ਦਾ ਫਤੂਰ ਸਭ ਨਿਕਲ ਗਿਆ। ਸੋਚਾਂ ਸੋਚਣ ਲਗਾ ਕੀ ਕਰਾਂ ਪਤਾ ਲਗਣ ਤੇ ਭੀ ਸ੍ਰੀ ਰਾਮ ਚੰਦਰ ਜੀ ਦੇ ਦਰਸ਼ਨ ਨਾ ਕਰਾਂ ਐਵੇ ਰਮਾਇਨ ਦਾ ਪਾਠ ਕੰਠ ਕਰ ਛਡਿਆ। ਲੋਕਾਂ ਨੂੰ ਸੁਣੌਂਦਾ ਰਿਹਾ ਮੈਂ ਹੁਣ ਕੋਰਾ ਹੀ ਰਹਾਂਗਾ ਲੋਕੀਂ ਮੈਨੂੰ ਰਾਜ ਜੋਤਸ਼ੀ ਆਖਦੇ ਹਨ ਰਾਜੇ ਮਹਾਰਾਜੇ ਮਥੇ ਟੇਕਦੇ ਹਨ ਮੈਨੂੰ ਗੁਰੂ ਮੰਨਦੇ ਹਨ ਮੈਂ ਬਰਾਹਮਨ ਹੋਕੇ ਛੋਟੀ ਕੁਲ ਨੂੰ ਗੁਰੂ ਕਿਵੇਂ ਮੰਨਾ? ਮੇਰੀ ਬਰਾਦਰੀ ਮੇਰੇ ਸਾਕਅੰਗ ਮੈਨੂੰ ਕੀ ਆਖਣਗੇ ਖੈਰ ਵਿਦਵਾਨ ਹੋਣ ਕਰਕੇ ਮਨ ਬਨਾ ਲਿਆ ਕਿ ਮੈਂ ਹੁਣ, ਸਤਿਗੁਰਾਂ ਪਾਸੋਂ ਗੁਰਮੰਤ੍ਰ ਲੈਕੇ ਸਤਿ–ਗੁਰਾਂ ਦਾ ਸਿਖ ਬਨਾ ਤਾਂ ਜਨਮ ਸਫਲ ਹੋ ਸਕੇਗਾ, ਜੇ ਮੈਂ ਏਹ ਨਾ ਕਰਾਂ ਤਾਂ ਮੈਨੂੰ ਪਾਪ ਲਗੇਗਾ। ਮੈਂ ਦੁਨੀਆਂ ਵਿਚੋਂ ਪਤਾ ਲਗਨ ਤੇ ਵੀ ਐਵੇਂ ਜਾਵਾਂਗਾ ਰੋਟੀ ਨਹੀਂ ਖਾਧੀ ਪਾਣੀਨਹੀਂ ਪੀਤਾ ਕਿ ਕੇਹੀ ਫੈਸਲਾ ਕਰਕੇ ਹੀ ਕੁਝ ਖਾਨਾ ਪੀਨਾ ਹੈ। ਤੁਰ ਪਿਆ ਜਿਥੇ ਸਤਿਗੁਰੂ ਜੀ ਦਾ ਨਿਵਾਸ ਸੀ ਗਿਆ ਅਗੋ ਪਹਿਰੇ ਵਾਲਾ ਸੀ ਓਸਨੂੰ ਪੰਡਤ ਜੀਨੇ ਆਖਿਆ! ਕਿ ਦਰਸ਼ਨ ਕਰਨੇ ਹਨ ਪਹਿਰੇ ਵਾਲੇ ਸਚੇ ਪਾਤਸ਼ਾਹ ਜੀ ਪਾਸ ਅਰਜ ਕੀਤੀ, ਸਚੇ ਪਾਤਸ਼ਾਹ ਜੀ ਜਾਣੀ ਜਾਣ ਨੇ ਹੁਕਮ ਕੀਤਾ ਕਿ ਪੰਡਤਜੀ ਨੂੰ ਔਣ ਦਿਓ ਪੰਡਤ ਜੀ ਅੰਦਰ ਗਏ ਡੰਡੇ ਵਤ ਹੋਕੇ ਨਮਸ਼ਕਾਰ ਕੀਤੀ ਸਤਿਗੁਰਾਂ ਮੁਸਕ੍ਰਾਕੇ ਹੁਕਮ ਕੀਤਾ ਪੰਡਤ ਜੀ ਤੁਸੀਂ ਤਾਂ ਬ੍ਰਾਹਮਣ ਹੋ? ਬਸਫੇਰ ਕੀ ਸੀ ਪੰਡਤ ਮਸਤੀ ਵਿਚ ਆਕੇ ਆਖਣ ਲਗਾ ਸਚੇ ਪਾਤਸ਼ਾਹ ਮੈਂ ਹੁਣ ਦਾਸ ਹਾਂ ਮੇਰੇ ਤੇ ਕਿਰਪਾ ਕਰੋ ਤੇ ਮੈਨੂੰ ਹੁਣ ਭਵਸਾਗਰ ਤੋਂ ਪਾਰ ਕਰੋ। ਨਾਮ ਦੀ ਕਿਰਪਾ ਕਰੋ। ਸਤਿਗੁਰਾਂ ਹੁਕਮ ਕਰਕੇ ਭਜਨ ਦਵਾ ਦਿਤਾ ਤੇ ਅੰਮ੍ਰਿਤ ਛਕਕੇ ਕਛਹਿਰਾਪਾ ਲਿਆ ਕੁੰਦਨ ਲਾਲ ਤੋਂ ਕੁੰਦਨ ਸਿੰਘ ਜੀ ਬਣ ਗਏ ਸਤਿਗੁਰਾਂ ਹੁਕਮ ਕੀਤਾ ਪੰਡਿਤ ਜੀ ਜੋਤਸ ਲੈਣ ਲਗਿਆਂ ਝੂਠ ਨਹੀਂ ਬੋਲਣਾ। ਸਿਖ ਬਣ ਗਿਆ ਸੋਧ ਰਖ ਲਈ ਪੰਡਤ ਜੀਦੇ ਸਾਕ ਅੰਗ ਇਕਠੇ ਹੋਕੇ

ਕਹਿਣ ਲਗੇ ਤੁਸੀਂ ਕੀ ਕੀਤਾ। ਕਿਡਾ ਵਡਾ ਅਨ-ਰਥ ਕੀਤਾ, ਬ੍ਰਾਹਮਣ ਹੋਕੇ ਛੋਟੀ ਜਾਤੀ ਨੂੰ ਗੁਰੂ ਮੰਨ ਲਿਆ। ਪਰ ਪੰਡਤ ਜੀ ਹੁਣ ਹੋਰ ਮੰਜ਼ਲ ਵਿਚ ਸਨ, ਉਨਾਂ ਬੁਲੇਸ਼ਾਹ ਦੀ ਕਾਫੀ ਪੜਕੇ ਸੁਨਾਈ–

ਬੁਲੇ ਨੂੰ ਸਮਝਾਵਣ ਆਈਆਂ,
ਭੈਣਾਂ ਤੇ ਭਰਜਾਈਆਂ।
ਮੰਨ ਲੈ ਬੁਲਿਆ ਸਾਡਾ ਕਹਿਣਾ,
ਅਸੀਂ ਸਯਦਾਂ ਦੀਆਂ ਜਾਈਆਂ।
ਲੋਕੀਂ ਸਾਨੂੰ ਸਯਦ ਆਖਣ,
ਤੂੰ ਕਿਉਂ ਲੀਕਾਂ ਲਾਈਆਂ।
ਲੋਕੀਂ ਸਾਨੂੰ ਮੁਰਸ਼ਦ ਮੰਨਣ,
ਤੂੰ ਮੰਨ ਬੈਠਾ ਰਾਈਆਂ।

ਬੁਲੇਸ਼ਾਹ ਨੇ ਕੀ ਆਖਿਆ–

ਜੇਹੜਾ ਸਾਨੂੰ ਸਯਦ ਆਖੇ,
ਦੋਜ਼ਖ ਮਿਲਨ ਸਜ਼ਾਈਆਂ।
ਜੇਹੜਾ ਸਾਨੂੰ ਰਾਈਂ ਆਖੇ,
ਬਹਿਸ਼ਤੀਂ ਪੀਘਾਂ ਪਾਈਆਂ।

ਸਾਰਿਆਂ ਨੂੰ ਕਾਫੀ ਸੁਣਾਈ ਤੇ ਆਖਿਆ ਮੈਂ ਹੁਣ ਪੰਡਤ ਨਹੀਂ ਮੈਂ ਇਕ ਨਾਮਧਾਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਸਿਖ ਹਾਂ। ਪਾਕਸਤਾਨ ਤੋਂ ਪਹਿਲੇ ਕਾਫੀ ਚਿਰ ਤੇ ਫੇਰ ਇਹ ਨਾਮਧਾਰੀ ਰੂਪ ਵਿਚ ਸੇਧ ਵਿਚ ਸਾਡੇ ਕੋਲ ਜਾਂਦੇ ਰਹੇ। ਪਾਕਸਤਾਨ ਬਣਨ ਤੋਂ ਬਾਦ ਏਹ ਜੀਵਨ ਨਗਰ ਦੇ ਇਲਾਕੇ ਵਿਚ ਸਤਿਗੁਰਾਂ ਦੇ ਦਰਸ਼ਨ ਮੇਲਿਆਂ ਵਿਚ ਕਰਦੇ ਰਹੇ। ਇਸਤੋਂ ਪਿਛੋਂ ਏਨਾਂ ਸਤਿਗੁਰੂ ਸਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਕਰਨ ਆਉਂਦੇ ਰਹੇ।

ਏਨਾ ਦਾ ਬਾਪੂ ਜੀ (ਸੰਤ ਚਤਰ ਸਿੰਘ ਜੀ) ਨਾਲ ਬਹੁਤ ਪ੍ਰੇਮ ਸੀ। ਕਰੀਵਾਲੇ ਭੀ ਆਣਕੇ ਸਭੇ ਪ੍ਰਵਾਰ ਨੂੰ ਮਿਲਕੇ ਜਾਂਦੇ ਰਹੇ। ਅਖੀਰ੧੯੭੩ ਵਿਚ ਕਰੀਵਾਲੇ ਆਏ ਤੇ ਬਾਪੂ ਜੀ ਨੂੰ ਕਹਿਣ ਲਗੇ ਕਿ ਮੈਂ ਆਪਨੂੰ ਆਖਰੀ ਵਾਰ ਮਿਲਨ ਵਾਸਤੇ ਆਇਆ ਹਾਂ। ਹੁਣ ਇਸਤੋਂ ਪਿਛੋਂ ਆਪਣਾ ਮੇਲ ਨਹੀਂ ਹੋਣਾ। ਇਹਨਾਂ ਦੇ ਜੋਤਸ਼ ਨੂੰ ਆਮ ਸਾਧ ਸੰਗਤ ਜਾਣਦੀ ਹੈ। ਇਸ ਜੋਤਸ਼ ਵਿਦਿਆ ਦੇ ਬਲ ਨਾਲ ਸਚਾ ਮੌਕੇ ਦਾ ਅਵਤਾਰ ਲਭਿਆ। ਓਹਨਾਂ ਇਹ ਵਿਦਿਯਾ ਸਫਲ ਕੀਤੀ।

ਇਹ ਸਾਰੀ ਕਥਾ ਪੰਡਤ ਜੀ ਨੇ ਆਪਣੀ ਜ਼ਬਾਨੀ ਮੈਨੂੰ ਦਸੀ ਸੀ।

## ਦੋ ਰੁਬਾਈਆਂ

ਸ੍ਰ. ਸੁਰਜੀਤ ਸਿੰਘ 'ਮਸ਼ੀਨਮੈਨ'

ਚੌਦਾਂ ਵਿਦਿਆ ਦੇ ਜੋ ਮਾਲਕ ਸੂਰਮਤਾ ਵਿਚ ਸੂਰੇ।
ਬ੍ਰਹਮ ਗਿਆਨੀ ਗ੍ਰਿਹੀ ਜੋਗੀ, ਸਰਬ ਕਲਾ ਭਰਪੂਰੇ।
ਗੁਰੂ ਜਗਜੀਤ ਬੀਰ ਹਰਿ ਚਾਨਣ, ਜਿਸਦੇ ਅਜ ਵੀ ਚਮਕਣ।
ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਹਨ, ਜਗ ਵਿਚ ਰਹਿਬਰ ਪੂਰੇ।

'ਕੰਪਾਜ਼ੀਟਰ' ਸ੍ਰੀ ਸੁਖਵਿੰਦਰ ਸਿੰਘ 'ਬਾਜਵਾ'

ਲਖਾਂ ਸਿਆਣਪਾਂ ਜਿਸਦੇ ਅਗੇ, ਆਕੇ ਸੇਵ ਕਮਾਈ।
ਸਭ ਚਤਰਾਈਆਂ ਜਿਸਦੇ ਸਾਹਵੇਂ, ਆਕੇ ਧੌਣ ਨਿਵਾਈ।
ਰਿਧੀਆਂ ਸਿਧੀਆਂ ਨਿਧੀਆਂ ਨੇ ਆ ਜਿਸਤੋਂ ਆਗਿਆ ਮੰਗੀ।
ਜੋਤ ਗੁਰੂ ਪ੍ਰਤਾਪ ਦੀ ਸੀ ਉਹ, ਅਰਸ਼ੋਂ ਫਰਸ਼ ਤੇ ਆਈ।

# ਅਟੱਲ ਪ੍ਰਤਾਪੀ ਦੀ ਯਾਦ

ਆਤਮਾ ਸਿੰਘ ਜੌਹਲ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਚੋਜਾਂ ਬਾਰੇ ਜਾਂ ਉਹਨਾਂ ਦੇ ਜੀਵਨ ਬਾਰੇ ਆਪ ਕਈਆਂ ਅੰਕਾਂ ਵਿਚ ਜਾਂ ਛੋਟੇ ਮੋਟੇ ਗ੍ਰੰਥਾਂ ਵਿਚ ਪੜ੍ਹ ਚੁਕੇ ਹੋ। ਹਰ ਸਾਲ ਆਈ ਬਸੰਤ ਤੇ ਸਾਡੇ ਲਿਖਾਰੀ ਪੇਸ਼ ਤਾਂ ਪਿਛਲੇ ਇਤਿਹਾਸ ਨੂੰ ਹੀ ਕਰਦੇ ਹਨ, ਪਰ ਫਰਕ ਏਨਾਂ ਹੀ ਹੈ ਕਿ ਆਪੋ ਆਪਣੇ ਪੇਸ਼ ਕਰਨ ਦੇ ਢੰਗ ਵਖਰੇ ਵਖਰੇ ਹਨ। ਜੋ ਕੁਝ ਸਾਡੇ ਨਾਮ-ਧਾਰੀ ਪੰਥ ਦੇ ਸਨਮਾਨੇ ਲਿਖਾਰੀ ਚਕ੍ਰਵਰਤੀ ਜੀ ਨੇ ਬਸੰਤ-ਅੰਕ ੧੯੮੬ ਵਿਚ ਲਿਖ ਦਿਤਾ ਹੈ ਉਹ ਇਕ ਕਿਸਮ ਦਾ ਸੰਖੇਪ ਜੇਹੇ ਤੌਰ ਤੇ ਕਾਫੀ ਹਿਸਾ ਇਤਿਹਾਸ ਦਾ ਲਿਖਿਆ ਹੋਇਆ ਹੈ। ਅਜ ਹਰ ਲਿਖਾਰੀ ਕੋਈ ਇਕ ਅਧ ਨਵੀਂ ਗਲ ਲਭਕੇ ਉਸਦੇ ਆਸ਼ੇ ਪੁਰਾਤਨ ਇਤਿਹਾਸ ਦੁਹਰਾ ਜਾਂਦਾ ਹੈ। ਸ੍ਰੀ ਚਕ੍ਰਵਰਤੀ ਜੀ ਕਈ ਥਾਂ ਏਹੋ ਜੇਹੇ ਛਡ ਗਏ ਹਨ ਜਿਥੇ ਲੇਖ ਲੰਬਾ ਹੋਣ ਤੋਂ ਉਨਾਂ ਨੂੰ ਸੰਕੋਚ ਕਰਨਾ ਪਿਆ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਬਾਲ ਅਵ-ਸਥਾ ਤੋਂ ਹੀ ਕਹੁਤ ਚੋਜ ਕਰਨ ਦੀ ਗਵਾਹੀ ਉਨਾਂ ਦੇ ਪੁਰਾਤਨ ਇਤਿਹਾਸ ਚੋਂ ਮਿਲਦੀ ਹੈ। ਉਨਾਂ ਦੇ ਸਾਰੇ ਬਚਪਨ ਸਮੇਂ, ਫੋਜ ਦੀ ਨੌਕਰੀ ਸਮੇਂ, ਗੁਰ-ਗਦੀ ਤੇ ਬਰਾਜਮਾਨ ਹੋਣ ਤੋਂ ਬਾਅਦ ਦੇ ਕੌਤਕ ਲਿਖਣ ਵਾਸਤੇ ਇਕ ਤਕੜੇ ਗ੍ਰੰਥ ਦੀ ਜਰੂਰਤ ਹੈ। ਜਿਸਨੂੰ ਲਿਖਣ ਵਾਸਤੇ ਬਹੁਤੇ ਸੁਲਝੇ ਹੋਏ ਤੇ ਖੋਜੀ ਇਤਿਹਾਸਕਾਰ ਦੀ ਲੋੜ ਹੈ।

ਉਨਾਂ ਤੋਂ ਬਾਅਦ ਗੁਰੂ ਹਰੀ ਸਿੰਘ ਜੀ ਦਾ ਸਮਾਂ ਆਇਆ। ਉਨਾਂ ਮੁਤਲਕ ਸਿਵਾਏ ਸਾਦਗੀ ਭਜਨ ਬੰਦਗੀ ਤੇ ਸ਼ਾਂਤੀ ਦੇ ਹੋਰ ਕੋਈ ਇਤਿਹਾਸ ਖਾਸ ਤੌਰ ਤੇ ਨਜਰ ਨਹੀਂ ਆ ਰਿਹਾ। ਕਿਉਂਕਿ ਉਹਨਾਂ ਦਾ ਸਮਾਂ ਬਹੁਤ ਹੀ ਕਠਨਾਈਆਂ ਭਰਿਆ ਸੀ, ਏਹੋ ਜੇਹੇ ਸਮੇਂ ਵਿਚ ਭਜਨ ਬੰਦਗੀ ਤੇ ਸ਼ਾਂਤੀ ਤੋਂ ਕੰਮ ਲੇਣਾ ਹੀ ਉਚਿਤ ਸੀ।

ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਅਵਤਾਰ ਭੀ ਉਸ ਕਠਨਾਈ ਭਰੇ ਸਮੇਂ ਵਿਚ ਹੋਇਆ ਜਦ ਕਿ ਅੰਗ੍ਰੇਜ ਹਕੂਮਤ ਭੈਣੀ ਸਾਹਿਬ ਤੇ ਬਹੁਤ ਕਰੜੀ ਨਜਰ ਰਖ ਰਹੀ ਸੀ। ਏਹਨਾਂ ਦੇ ਜੋ ਵੀ ਚੋਜ ਹਨ ਸ੍ਰੀ ਵਹਿਮੀ ਜੀ ਨੇ ਜਸ-ਜੀਵਨ ਨਾਮੀ ਗ੍ਰੰਥ ਛਾਪਕੇ ਨਾਮਧਾਰੀ ਪੰਥ ਨੂੰ ਇਕ ਅਣਮੁਲੀ ਦਾਤ ਬਖਸ਼ੀ ਹੈ। ਆਪਦੇ ਅਵਤਾਰ ਧਾਰਨ ਦੇ ਸਮੇਂ ਤੋਂ ਹੀ ਅੰਗ੍ਰੇਜੀ ਹਕੂਮਤ ਦਾ ਪਹਿਰਾ ਕੁਝ ਢਿਲਾ ਹੋ ਗਿਆ। ਨਾਮਧਾਰੀਆਂ ਦਾ ਕੇਂਦਰ ਸ੍ਰੀ ਭੈਣੀ ਸਾਹਿਬ ਪੂਰਨ ਤੌਰ ਤੇ ਆਜ਼ਾਦ ਤਾਂ ਨਹੀਂ ਸੀ ਹੋਇਆ, ਪਰ ਜਿਥੇ ਅਗੇ ਪੁਲਸ ਬਿਲਕੁਲ ਦਰਸ਼ਨੀ ਡਿਉੜੀ ਅਗੇ ਰਹਿੰਦੀ ਸੀ ਓਥੋਂ ਕੁਛ ਪਿਛਾਂਹ ਹਟ ਗਈ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਪ੍ਰਾਦੁਰਭਾਵ ਚੇਤ੍ਰਵਦੀ ਤੀਜ ਸੰ: ੧੯੪੬ਨੂੰਹੋਇ ਆ। ਉਹ ਸਮਾਂ ਬਹੁਤ ਹੀ ਖਤਰਨਾਕ ਸੀ। ਅੰਗ੍ਰੇਜ਼ ਹਕੂਮਤ ਉਸ ਵਕਤ ਜੋਰਾਂ ਤੇ ਸੀ, ਤੇ ਸ੍ਰੀ ਭੈਣੀ ਸਾਹਿਬ ਪੁਲਿਸ ਚੌਂਕੀ ਤਾਇਨਾਤ ਸੀ। ਚੌਂਕੀ ਵਿਚ ਜੋ ਵੀ ਵੱਡੇ ਤੋਂ ਵੱਡੇ

ਤਕ ਅਫਸਰ ਲਾਇਆ ਜਾਂਦਾ ਉਹ ਸਭ ਤੋਂ ਸਖਤ ਤੇ ਨਿਰਦਈ ਲਭਕੇ ਲਾਇਆ ਜਾਂਦਾ। ਕਿਉਂਕਿ ਅੰਗ੍ਰੇਜ਼ ਇਹ ਚਾਹੁੰਦਾ ਸੀ ਕਿ ਜਿਸਤਰਾਂ ਵੀ ਹੋ ਸਕੇ ਇਸ ਕੂਕਾ ਲਹਿਰ ਨੂੰ ਦਬਾਇਆ ਜਾ ਸਕੇ। ਸ੍ਰੀ ਭੈਣੀ ਸਾਹਿਬ (ਕਿਉਂਕਿ ਕੂਕਿਆਂ ਦਾ ਕੇਂਦਰ ਸਮਝਿਆ ਜਾਂਦਾ ਸੀ) ਅੰਗ੍ਰੇਜ਼ ਦੀ ਅਖ ਦਾ ਰੋੜਾ ਬਣ ਉਸਨੂੰ ਰੜਕਦਾ ਸੀ। ਏਸ ਵਾਸਤੇ ਗੋਰਾ ਇਹ ਸਮਝਦਾ ਸੀ ਕਿ ਜੇ ਕੂਕਿਆਂ ਦੇ ਏਸ ਪ੍ਰਚਾਰ ਕੇਂਦਰ ਨੂੰ ਹੀ ਨਾ ਕਾਮਯਾਬ ਹੋਣ ਦਿਤਾ ਜਾਵੇ ਤਾਂ ਫਿਰ ਏਹ ਕੂਕੇ ਕਿਥੋਂ ਬਣ ਜਾਣਗੇ। ਪਰ ਉਸਨੂੰ ਏਹ ਪਤਾ ਨਹੀਂ ਸੀ ਕਿ ਜੇਹੜੀ ਅਗ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਬਾਲ ਗਏ ਹਨ ਉਹ ਬੁਝਣ ਵਾਲੀ ਨਹੀਂ।

ਅਟਲ ਪ੍ਰਤਾਪੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਅਵਤਾਰ ਧਾਰਨ ਦੇ ਬਾਦ ਅੰਗ੍ਰੇਜ਼ ਹਕੂਮਤ ਵਿਚ ਨਰਮਾਈ ਆਈ ਤੇ ਪੁਲਿਸ ਚੌਂਕੀ ਡਿਉੜੀ ਤੋਂ ਚੁਕਕੇ ਪਿਛਾਂਹ ਕਰ ਦਿਤੀ ਤੇ ਸਖਤੀ ਵੀ ਘਟ ਹੋਣ ਲਗ ਪਈ। ਸਤਿਗੁਰੂ ਹਰੀ ਸਿੰਘ ਜੀ ਨੇ ਏਨਾਂ ਦੇ ਅਵਤਾਰ ਦੀ ਖਬਰ ਸੁਣੀ ਤਾਂ ਹੁਕਮ ਕੀਤਾ ਕਿ ਬਾਲਕ ਦੇ ਦਰਸ਼ਨ ਕਰਾਓ। ਮਾਤਾ ਜੀਵਨ ਕੌਰ ਜੀ ਨੇ ਇਸ਼ਨਾਨ ਕਰਾ ਤੇ ਬਸਤ੍ਰ ਪਹਿਨਾ ਇਕ ਸਿਖ ਦੇ ਹਥ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਆਪ ਜੀ ਨੂੰ ਭੇਜ ਦਿਤਾ। ਸਤਿਗੁਰੂ ਹਰੀ ਸਿੰਘ ਜੀ ਨੇ ਨੇਤਰਾਂ ਨਾਲ ਨਿਹਾਰਕੇ ਬਚਨ ਕੀਤਾ ਕਿ ਆ ਗਿਆ ਹੈ ਘਰ ਦਾ ਮਾਲਿਕ ਹੁਣ ਏਹ ਹੀ ਏਸ ਕਾਰ ਨੂੰ ਸੰਭਾਲੇਗਾ, ਬੜੇ ਪ੍ਰਤਾਪ ਵਾਲਾ ਹੋਵੇਗਾ।

ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਏਹ ਬਚਨ ਉਸ ਵਕਤ ਸਾਖਿਆਤ ਪੂਰੇ ਹੋਏ ਤੇ ਆਪਦੇ ਪ੍ਰਤਾਪ ਦਾ ਪਹਿਲਾ ਪ੍ਰਭਾਵ ਉਸ ਵਕਤ ਪਿਆ ਜਦੋਂ ਆਪ ੧੬ ਸਾਲ ਦੀ ਆਯੂ ਵਿਚ ਗਦੀ ਤੇ ਬਰਾਜਮਾਨ ਹੋਏ। ਆਪਦੇ ਗਦੀ ਤੇ ਸ਼ਸ਼ੋਭਿਤ ਹੁੰਦਿਆਂ ਹੀ ਸੰਮਤ ੧੯੮੦ ਵਿਚ ਸ੍ਰੀ ਭੈਣੀ ਸਾਹਿਬ ਤੋਂ ਪੁਲਸ ਚੌਂਕੀ ਉਠਾ ਲਈ ਗਈ ਤੇ ਇਹ ਨਾਮਧਾਰੀ ਕੇਂਦਰ ਪੂਰਨ ਤੌਰ ਤੇ ਅਜ਼ਾਦ ਹੋ ਗਿਆ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਣੇ ਸਮੇਂ ਵਿਚ ਅਨੇਕਾਂ ਹੀ ਕੌਤਕ ਕੀਤੇ ਤੇ ਅਨੇਕਾਂ ਨੂੰ ਕੁਰਾਹੇ ਪਿਆਂ ਵੇਖ ਆਪਣੇ ਪ੍ਰਵਚਨਾਂ ਦੁਆਰਾ ਰਾਹੇ ਪਾਇਆ। ਆਪਨੇ ਸਭ ਤੋਂ ਮਹਾਨ ਕੰਮ ਜਿਹੜਾ ਕੀਤਾ ਹੈ, ਉਹ ਹੈ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿਤ ਭਜਨ ਕਰਨਾ, ਵਰਨੀਆਂ ਕਰਵੌਣੀਆਂ, ਆਦਿ ਸ੍ਰੀ ਗ੍ਰੰਥ ਸਾਹਿਬ ਦੇ ਸਾਧਾਰਨ ਤੇ ਅਖੰਡ ਪਾਠ ਕਰਵੌਣੇ। ਮੇਰੇ ਖਿਆਲ ਵਿਚ ਜਿਤਨਾ ਭਜਨ ਬੰਦਗੀ ਤੇ ਪਾਠ ਆਪ ਨੇ ਕਰਵਾਏ ਹਨ ਸ਼ਾਇਦ ਹੀ ਪਿਛਲੇ ਗੁਰੂਆਂ ਵਿਚੋਂ ਕਿਸੇ ਨੇ ਕੀਤੇ ਕਰਵਾਏ ਹੋਣ!

ਸਤਿਗੁਰੂ ਜੀ ਨੇ ਆਪਣੇ ਜੀਵਨ ਕਾਲ ਵਿਚ ਸ਼ਹਿਰਾਂ ਤੇ ਪਿੰਡਾਂ ਵਿਚ ਦੌਰੇ ਕਰਕੇ ਜਿਥੇ ਅਨੇਕਾਂ ਭੁਲੇ ਹੋਏ ਲੋਕਾਂ ਦਾ ਉਧਾਰ ਕੀਤਾ ਓਥੇ ਭਜਨ ਬੰਦਗੀ ਦਾ ਵੀ ਅਥਾਹ ਹੜ ਲਿਆਂਦਾ। ਸਤਿਗੁਰੂ ਜੀ ਵੀ ਸਤਿਗੁਰੂ ਹਰੀ ਸਿੰਘ ਜੀ ਵਾਂਗ ਬਹੁਤਾ ਕੰਮ ਸ਼ਾਂਤੀ ਤੋਂ ਹੀ ਲੈਂਦੇ।

ਦੂਸਰਾ ਕੰਮ ਆਪਨੇ ਜੇਹੜਾ ਨਾਮਧਾਰੀ ਪੰਥ ਵਾਸਤੇ ਕੀਤਾ ਉਹ ਹੈ ਸ੍ਰੀ ਜੀਵਨ ਨਗਰ ਦੇ ਇਲਾਕੇ ਦੀ ਜ਼ਮੀਨ ਖਰੀਦਕੇ ਨਾਮਧਾਰੀ ਸਿੰਘਾਂ ਨੂੰ (ਜੋ ਪਾਕਸਤਾਨ ਤੋਂ ਆਏ ਹੋਏ ਸਨ) ਵਸਾਉਣਾ। ਆਪ ਸਮਦਰਸੀ ਤੇ ਅੰਤਰਜਾਮੀ ਸਨ। ਆਪਨੇ ਸਮੇਂ ਦੇ ਹਾਲਾਤ ਨੂੰ ਧਿਆਨ ਵਿਚ ਰਖਦਿਆਂ ਪਹਿਲਾਂ ਹੀ ਏਸ ਜ਼ਮੀਨ ਦਾ ਸੌਦਾ ਕਰ ਲਿਆ ਸੀ ਤਾਂਕਿ ਔਣ ਵਾਲੇ ਸਿੰਘਾਂ ਨੂੰ ਕਿਸੇ ਕਿਸਮ ਦੀ ਕੋਈ ਤਕਲੀਫ ਨਾ ਹੋਵੇ। ਆਪਨੇ ਸ਼ੇਖੂਪੁਰਾ ਬੇਦਾਵ ਦੇ ਹੋਲੇ ਤੋਂ ਹੀ ਆਪਣੇ ਸਿਖਾਂ ਨੂੰ ਹੁਕਮ ਕਰ ਦਿਤਾ ਸੀ ਕਿ ਕੋਈ ਨਾਮਧਾਰੀ ਸਿੰਘ ਗਡੀ ਜਾਂ ਮੋਟਰ ਤੇ ਨਾ ਚੜ੍ਹਕੇ ਜਾਵੇ, ੨੦-੨੦ ੨੫-੨੫ ਸਰੀਰ ਜਥੇ ਦੀ ਸ਼ਕਲ ਵਿਚ ਰਲਕੇ ਪੈਦਲ ਜਾਣ ਤੇ ਉਸ ਦਿਨ ਤੋਂ ਹੀ ਹਜ਼ਾਰਾਂ ਰੁਪਏ ਦਾ ਪਟਰੌਲ ਬਾਲਕੇ ਰਾਵੀ ਪਾਰ ਦੇ ਇਲਾਕਿਆਂ ਵਿਚ ਜਾ

ਜਾਕੇ ਸਾਧ ਸੰਗਤ ਨੂੰ ਇਹ ਹੁਕਮ ਕੀਤਾ ਕਿ ਆਪੋ ਆਪਣੇ ਬਾਲ ਬਚੇ ਤੇ ਲੋੜੀਂਦਾ ਸਾਮਾਨ ਰਾਵੀ ਤੇ ਬਿਆਸ ਤੋਂ ਪਾਰ ਲੈ ਜਾਵੇ। ਦੇਸ਼ ਵਿਚ ਹਨੇਰੀ ਝੁਲਣ ਵਾਲੀ ਹੈ ਤੇ ਤੁਸੀਂ ਸੁਰਖਿਅਤ ਨਹੀਂ ਰਹਿ ਸਕੋਗੇ।

ਹਿੰਦੁਸਤਾਨ ਪਾਕਸਤਾਨ ਦੀ ਵੰਡ ਉਪ੍ਰੰਤ ਸ੍ਰੀ ਸਤਿਗੁਰੂ ਜੀ ਆਪਣੇ ਸਿਖਾਂ ਨੂੰ ਏਧਰ ਲਿਔਣ ਵਾਸਤੇ ਜਤਨਸ਼ੀਲ ਰਹੇ। ਪਾਕਸਤਾਨ ਵਿਚ ਰਹਿ ਗਏ ਸਿਖਾਂ ਨੂੰ ਰਾਤ ਦਿਨ ਦੀ ਮੇਹਨਤ ਨਾਲ ਕਢਵਾਕੇ ਲਿਆਂਦਾ। ਆਪ ਹਮੇਸ਼ਾਂ ਹੀ ਇਹ ਕੋਸ਼ਸ਼ ਕਰਦੇ ਕਿ ਕੋਈ ਵੀ ਨਾਮਧਾਰੀ ਸਿਖ ਐਸਾ ਨਾ ਹੋਵੇ ਜਿਹੜਾ ਕਿ ਕਿਸੇ ਪਾਸੇ ਤੋਂ ਦੁਖੀ ਹੋਵੇ। ਅਜ ਅਸੀਂ ਭਾਵੇਂ ਆਪਣੇ ਆਪਨੂੰ ਕਿੰਨੇ ਵੀ ਸਰਮਾਏਦਾਰ ਸਮਝ ਲਈਏ ਪਰ ਏਹ ਸਭ ਦੇਣ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹੀ ਹੈ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਸ੍ਰੀ ਜੀਵਨ ਨਗਰ ਦੇ ਇਲਾਕੇ ਵਿਚ ਔਣਾ ਤੇ ਏਥੇ ਆਣਕੇ ਨਾਮਧਾਰੀ ਸਿਖਾਂ ਦਾ ਗੜ੍ਹ ਸਥਾਪਤ ਕਰਨਾ ਏਥੋਂ ਦੇ ਪੁਰਾਣੇ ਵਸਨੀਕਾਂ ਨੂੰ ਚੰਗਾ ਨਹੀਂ ਸੀ ਲਗਾ ਜਿਸ ਕਰਕੇ ਉਹ ਏਨਾਂ ਨੂੰ ਈਰਖਾਈ ਨਜਰ ਨਾਲ ਵੇਖਣ ਲਗੇ। ਏਨਾਂ ਗੁਰ ਦੋਖੀਆਂ ਨੇ ਕੁਝ ਕੁ ਮੰਨੇ ਪ੍ਰਮੰਨੇ ਸ਼ਧਾਲੂ ਸਿਖਾਂ ਨੂੰ ਆਪਣੀ ਚਾਲ ਵਿਚ ਫਸਾ ਲਿਆ ਤੇ ਗੁਰੂ ਘਰ ਦੇ ਖਿਲਾਫ ਕਰ ਦਿਤਾ ਜਿਸਦਾ ਨਤੀਜਾ ਇਹ ਹੋਇਆ ਕਿ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ, ਮੌਜੂਦਾ ਸਤਿਗੁਰੂ ਜੀ ਤੇ ਸ੍ਰੀ ਮਹਾਰਾਜ ਬੀਰ ਸਿੰਘ ਜੀ ਤੇ ਝੂਠੇ ਮੁਕਦਮੇ ਚਲਾਏ ਗਏ। ਸ੍ਰੀ ਮਹਾਰਾਜ ਜੀ ਨੂੰ ਜੇਲ ਵਿਚ ਰਖਿਆ ਗਿਆ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਕਚਹਿਰੀ ਦੇ ਕਟਹਿਰੇ ਵਿਚ ਖੜਾ ਕਰਨ ਲਈ ਪੂਰਾ ਤਾਣ ਲਾਇਆ ਗਿਆ। ਪਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਇਹ ਪ੍ਰਣ ਸੀ ਕਿ ਮੈਂ ਕਚਹਿਰੀ ਵਿਚ ਨਹੀਂ ਜਾਣਾ, ਸਰੀਰ ਭਾਵੇਂ ਤਿਆਗ ਦੇਣਾ ਪਵੇ। ਸੋ ਆਪ ਜੀਨੇ ਆਪਣੇ ਪ੍ਰਣ ਨੂੰ ਨਿਭਾਉਂਦਿਆਂ ਤੇ ਵਕਤ ਦੇ ਅਫਸਰਾਂ ਦੀ ਇਸ ਕੂਟਲਨੀਤੀ ਨੂੰ ਨਾ ਬਦਲੀ ਵੇਖਕੇ ੫-੬ ਭਾਦਰੋਂ ਦੀ ਰਾਤ ਨੂੰ ਜੋਤੀ ਜੋਤ ਸਮਾ ਗਏ।

ਏਹ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹੀ ਦੇਣ ਹੈ ਕਿ ਅਜ ਅਸੀਂ ਸ੍ਰੀ ਜੀਵਨ ਨਗਰ ਦੇ ਇਲਾਕੇ ਵਿਚ ਸ੍ਰਦਾਰੀਆਂ ਭੋਗ ਰਹੇ ਹਾਂ। ਉਨ੍ਹਾਂ ਦੀ ਦਿਲੀ ਇਛਾ ਸੀ ਕਿ ਨਾਮਧਾਰੀ ਸਿਖਾਂ ਦੇ ਘਰਾਂ ਵਿਚ ਬਿਜਲੀਆਂ ਜਗਣ ਤੇ ਪਖੇ ਚਲਣ। ਜੇਹੜਾ ਮਰਬਾ ਸਾਨੂੰ ਸਾਢੇ ਪੰਜ ਹਜਾਰ ਤੋਂ ਮਹਿੰਗਾ ਜਾਪਦਾ ਸੀ ਅਜ ਉਸ ਮਰਬੇ ਦੀ ਕੀਮਤ ਪੰਝੀ ਲਖ ਤੋਂ ਵੀ ਉਪਰ ਹੈ। ਇਹ ਵੀ ਉਨਾਂ ਦੀ ਹੀ ਦੇਣ ਹੈ ਕਿ ਕਚੇ ਕੋਠਿਆਂ ਵਿਚ ਰਹਿਣ ਵਾਲੇ ਅਜ ਲਖਾਂ ਦੀਆਂ ਕੋਠੀਆਂ ਵਿਚ ਰਹਿ ਰਹੇ ਹਨ। ਸੋ ਇਨ੍ਹਤਰ੍ਹਾਂ ਦੀਆਂ ਅਭੁਲ ਯਾਦਾਂ ਸਾਡੇ ਵਾਸਤੇ ਛਡਕੇ ਸਾਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਲੜ ਲਾਕੇ ਆਪ ਆਪਣੇ ਪਿਤਾ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਚਰਨਾਂ ਵਿਚ ਜਾ ਬਿਰਾਜੇ।

ਸ੍ਰੀ ਜੀਵਨ ਨਗਰ ਦੇ ਇਲਾਕੇ ਵਿਚ ਬਹੁਤ ਐਸੇ ਘਰ ਸਨ ਜੇਹੜੇ ਬੇ-ਜਮੀਨੇ ਸਨ, ਉਨ੍ਹਾਂ ਨੂੰ ਸਤਿਗੁਰੂ ਸਚੇ ਪਾਤਸ਼ਾਹ ਜੀ ਨੇ ਕਿਰਪਾ ਕੀਤੀ ਤੇ ਮੁਫਤ ਜਮੀਨਾਂ ਦੇਕੇ ਮਾਲਕ ਬਣਾ ਦਿਤਾ ਤੇ ਅਜ ਉਹ ਲੱਖਾਂ-ਪਤੀ ਹਨ। ਹੋ ਸਕਦਾ ਹੈ ਕਿ ਕਈ ਇਨਾਂ ਤੇ ਨਰਾਜ ਵੀ ਹੋਣ ਕਿਉਂਕਿ ਹਮੇਸ਼ਾਂ ਪੰਜੇ ਉਂਗਲਾਂ ਇਕੋ ਜੇਹੀਆਂ ਨਹੀਂ ਹੁੰਦੀਆਂ। ਜਿਨਾਂ ਨੂੰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਣੀ ਦੇਹ ਤੇ ਕਸ਼ਟ ਝਲਕੇ ਵੀ ਮੁਲਤਾਨ ਤਕ ਪਹੁੰਚਕੇ ਪਾਕਸਤਾਨ ਚੋਂ ਕਢਵਾਕੇ ਲਿਆਂਦਾ, ਅਜ ਉਹਨਾਂ ਦੀ ਔਲਾਦ ਇਸ ਉਪਕਾਰ ਨੂੰ ਭੁਲਕੇ ਮੁਖਾਲਫਤ ਕਰਨ ਤੇ ਤੁਲੀ ਹੋਈ ਹੈ। ਮੌਕਿਆ ਦੇ ਗਦੀ ਨਸ਼ੀਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਵੀ ਵਿਰੋਧ ਕਰਨ ਤੋਂ ਸੰਕੋਚ ਨਹੀਂ ਕਰਦੀ।

ਇਕ ਹਡ ਬੀਤੀ ਵਾਰਤਾ

# ਪਰੇਤ ਜੂਨੀ ਦਾ ਉਧਾਰ

ਵਲੋਂ ਭਾਈ ਟਹਿਲ ਸਿੰਘ ਰੰਧਾਵਾ ਲਾਡਪੁਰ (ਕਿਆਮ ਪੁਰੀਆ)

ਮੈਂ ਟਹਿਲ ਸਿੰਘ ਰੰਧਾਵਾ ਇਸ ਵਕਤ ੯੪ ਸਾਲ ਦੀ ਉਮਰ ਵਿਚ ਹਾਂ। ਪਾਕਸਤਾਨ ਵਿਚ ਸਾਡਾ ਪਿੰਡ ਕਿਆਮਪੁਰ, ਕਰਤਾਰ ਪੁਰ ਦਾਵੀ ਤੋਂ ੪-੫ ਮੀਲ ਸੀ। ਸਾਡੇ ਨਗਰ ਤੋਂ ਕੋਈ ਡੇਢ ਕੁ ਮੀਲ ਉਤੇ ਕਕੇ ਕੇ ਪਿੰਡ ਸੀ, ਇਨ੍ਹਾਂ ਦੋਹਾਂ ਵਿਚ ਵਧੇਰੇ ਨਾਮਧਾਰੀ ਪ੍ਰਵਾਰ ਹੀ ਸਨ। ਸ੍ਰੀ ਸਤਿਗੁਰੂ ਰਾਮ ਸਿੰਘ ਜੀ, ਸ੍ਰੀ ਸਤਿਗੁਰੂ ਹਰੀ ਸਿੰਘ ਜੀ ਅਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਇਨਾਂ ਨਗਰਾਂ ਵਿਚ ਬਹੁਤ ਵਾਰੀ ਦਰਸ਼ਨ ਦਿੰਦੇ ਰਹੇ, ਬਾਬਾ ਜਮੀਤ ਸਿੰਘ ਗਿਲਾਂ ਵਾਲੇ ਕਈ ਕਈ ਚਿਰ ਇਹਨਾਂ ਨਗਰਾਂ ਵਿਚ ਰਹਿਕੇ ਕਥਾ ਦੁਆਰਾ ਭਜਨ ਬਾਣੀ ਦਾ ਪ੍ਰਚਾਰ ਕਰਦੇ ਰਹਿੰਦੇ ਸਨ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਕਈ ਵਾਰ ਬਚਨ ਕਰਿਆ ਕਰਦੇ, ਇਹ ਪਿੰਡ ਸਾਡੀ ਨਿਆਈਂ ਹਨ।

ਪਾਕਸਤਾਨ ਤੋਂ ਆਕੇ ਉਪਰੋਕਤ ਨਗਰਾਂ ਦੇ ਬਹੁਤੇ ਪ੍ਰਵਾਰ ਮੁਕੇਰੀਆਂ (ਜਿਲਾ ਹੁਸ਼ਿਆਰ ਪੁਰ) ਦੇ ਇਰਦ ਗਿਰਧ ਹੀ ਬੈਠੇ ਸਨ ਤੇ ਮੇਰਾ ਪ੍ਰਵਾਰ ਵੀ ਭੰਗਾਲੇ ਦੇ ਨੇੜੇ ਪਿੰਡ ਲਾਡਪੁਰ ਕ੍ਰਿਸਾਨੀ ਦਾ ਵਿਹਾਰ ਕਰਦਾ ਹੈ।

ਸਤਿਜੁਗ ਦੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਸ਼ਤਾ-ਬਦੀ ਅੰਕ ਵਾਸਤੇ ਮੈਂ ਇਕ ਆਪਣੀ ਹਡਬੀਤੀ ਤੇ ਅਖੀਂ ਵੇਖੀ ਵਾਰਤਾ ਲਿਖ ਰਿਹਾ ਹਾਂ। ਆਸ ਹੈ ਮਹੰਤ ਆਤਮਾ ਸਿੰਘ ਜੀ ਸੋਧਕੇ ਪ੍ਰਕਾਸ਼ਤ ਕਰਵਾ ਦੇਣਗੇ।

੨੦ ਕੁ ਸਾਲ ਦੀ ਉਮਰ ਵਿਚ ਇਕ ਦਿਨ ਮੈਂ ਆਪਣੇ ਖੂਹ ਤੋਂ (ਜੋ ਪਿੰਡ ਦੇ ਨਜਦੀਕ ਹੀ ਸੀ) ਘਰ ਨੂੰ ਆ ਰਿਹਾ ਸਾਂ, ਕਿ ਰਸਤੇ ਵਿਚ ਹੀ ਮੈਨੂੰ ਇਕ ਦਮ ਬੁਖਾਰ ਹੋ ਗਿਆ, ਤੇ ਬੜੀ ਮੁਸ਼-ਕਲ ਨਾਲ ਮੈਂ ਘਰ ਪਹੁੰਚਿਆ ਤੇ ਮੈਨੂੰ ਬਿਹੋਸ਼ੀ ਹੋ ਗਈ। ਮੇਰੇ ਇਲਾਜ ਵਾਸਤੇ ਹਕੀਮਾਂ ਤੇ ਇਲਾਵਾ ਮਾਂਦਰੀਆਂ (ਮੰਤਰਾਂ ਨਾਲ ਝਾੜੇ ਕਰਨ ਵਾਲਿਆਂ) ਨੂੰ ਵੀ ਸਦਿਆ ਗਿਆ ਸਾਡੇ ਪਿੰਡ ਦੇ ਨੇੜੇ ਸਾਧਾਂ ਦਾ ਇਕ ਡੇਰਾ ਸੀ ਅਤੇ ਡੇਰੇ ਵਾਲਾ ਸਾਧ ਚੰਗਾ ਤਾਂਤ੍ਰਿਕ ਭਾਵ ਮਾਂਦਰੀ ਸੀ, ਉਸਨੂੰ ਵੀ ਸਦਿਆ। ਜਦ ਉਸਨੇ ਮੈਨੂੰ ਮੰਤਰ ਪੜ੍ਹਕੇ ਝਾੜਾ ਕੀਤਾ, ਮੇਰੇ ਵਿਚੋਂ ਇਕ ਪ੍ਰੇਤ ਦੀ ਛਾਇਆ ਦਾ ਪ੍ਰਗਟਾਵਾ ਹੋਇਆ।

ਸਾਧ ਨੇ ਮੰਤਰ ਸ਼ਕਤੀ ਨਾਲ ਪ੍ਰੇਤ ਨੂੰ ਕਾਬੂ ਕਰ ਲਿਆ ਤੇ ਉਸਨੂੰ ਮੇਰੀ ਖਲਾਸੀ ਕਰਨ ਵਾਸਤੇ ਆਖਿਆ। ਪਹਿਲਾਂ ਤਾਂ ਉਸਨੇ ਕਾਫੀ ਨਾਂਹ ਨੁਕਰ ਕੀਤੀ, ਪਰ ਸਾਧ ਦੀ ਮੰਤਰ ਸ਼ਕਤੀ ਅਗੇ ਉਸਦਾ ਕੋਈ ਚਾਰਾ ਨ ਚਲਿਆ। ਸਾਧ ਨੇ ਜਿਥੇ ਉਸ ਪ੍ਰੇਤ ਨੂੰ ਮੈਨੂੰ ਛਡਣ ਵਾਸਤੇ ਮਜਬੂਰ ਕੀਤਾ ਓਥੇ ਉਸਨੂੰ ਆਪਣਾ ਡੇਰਾ ਹੋਰ ਥਾਂ ਬਦਲਨ ਲਈ ਵੀ ਆਖਿਆ ਤਾਂ ਕਿ ਪਿੰਡ ਦੇ ਹੋਰ ਕਿਸੇ ਨਿਆਣੇ ਸਿਆਣੇ ਨੂੰ ਤੰਗ ਨ ਕਰਿਆ ਕਰੇ?

ਪ੍ਰੇਤ ਨੇ ਮੇਰੇ ਮੂੰਹ ਦੁਆਰਾ ਆਖਿਆ ਕਿ ਬਾਬਾ ਮੈਂ ਇਸ ਨੌ-ਜਵਾਨ ਨੂੰ ਤਾਂ ਛਡ ਸਕਦਾ ਹਾਂ ਪਰ ਆਪਣਾ ਡੇਰਾ ਨਹੀਂ ਬਦਲ ਸਕਦਾ। ਕਿਉਂਕਿ ਕੁਝ ਸਮੇਂ ਬਾਦ ਏਥੇ ਹੀ ਇਕ ਅਵਤਾਰੀ ਮਹਾਂ ਪੁਰਖ ਨੇ ਆਉਣਾ ਹੈ ਅਤੇ ਮੈਂ (ਪ੍ਰੇਤ ਨੇ) ਉਨਾਂ ਅਗੇ ਅਰਜ ਕਰਕੇ ਆਪਣੀ ਕਲਿਆਣ ਕਰਵਾਉਣੀ ਹੈ ਵੈਸੇ ਮੈਂ ਹੋਰ ਕਿਸੇ ਜੀਵ ਨੂੰ ਕੁਝ ਨਹੀਂ ਆਖਾਂਗਾ, ਪਰ ਰਹਾਂਗਾ ਏਥੇ ਹੀ?

ਇਤਿਆਦਿਕ ਗਲਾਂ ਕਰਕੇ ਪ੍ਰੇਤ ਮੈਨੂੰ ਛਡ ਗਿਆ ਅਰ ਮੈਂ ਰਾਜ਼ੀ ਹੋ ਗਿਆ।

ਇਸ ਗਲ ਨੂੰ ਤਕ਼ਰੀਬਨ ੧੨-੧੩ ਸਾਲ ਗੁਜ਼ਰ ਗਏ, ਮੈਨੂੰ ਵੀ ਪ੍ਰੇਤ ਦੀਆਂ ਗਲਾਂ ਦਾ ਚੇਤਾ ਭੁਲ ਗਿਆ।

ਪਿੰਡ ਸ਼ਿਕਾਰ ਮਾਛੀਆਂ ਦਾ ਇਕ ਨਾਈ ਬਵਾਸੀਰ ਦੇ ਮਹੁਕਿਆਂ ਦਾ ਸ਼ਰਤੀਆ ਇਲਾਜ ਕੀਤਾ ਕਰਦਾ ਸੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸਚੇ ਪਾਤਸ਼ਾਹ ਨੂੰ ਦੇਹ ਕਰਕੇ ਮਸਿਆਂ ਦੀ ਕੁਝ ਤਕਲੀਫ ਰਹਿੰਦੀ ਸੀ ਸਚੇ ਪਾਤਸ਼ਾਹ ਜੀ ਨੂੰ ਉਸ ਨਾਈ ਦਾ ਪਤਾ ਲਗਾ, ਤਾਂ ਇਲਾਜ ਦੇ ਸਿਲ ਸਿਲੇ ਵਿਚ ਕੁਝ ਚਿਰ ਸ੍ਰੀ ਸਤਿਗੁਰੂ ਜੀ ਨੇ ਕਿਆਂਮਪੁਰ ਰਹਿਕੇ ਇਲਾਜ ਕਰਵਾਉਣ ਦਾ ਪਰੋਗਰਾਮ ਬਣਾ ਲਿਆ ਕਿਉਂਕਿ ਇਕ ਤਾਂ ਸਾਰਾ ਨਗਰ ਹੀ ਨਾਮਧਾਰੀਆਂ ਦਾ ਸੀ ਦੂਸਰਾ ਸੰਤ ਮਸਤਾਨ ਸਿੰਘ (ਜੋ ਕਿਆਂਮਪੁਰ ਦੇ ਹੀ ਚੰਗੇ ਵਿਦਵਾਨ ਤੇ ਸਚੇ ਪਾਤਸ਼ਾਹ ਜੀ ਦੀ ਕਿਰਪਾ ਦੇ ਪਾਤਰ ਸਨ।) ਦੇ ਅਰਜ਼ ਕਰਨ ਕਰਕੇ ਸਾਡੇ ਖੂਹ ਉਤੇ ਤੰਬੋਟੀ ਲਾਕੇ ਨਿਵਾਸ ਕਰ ਲਿਆ ਨਾਈ ਦੇ ਦਸਣ ਅਨੁਸਾਰ ਇਹ ੧੨-੧੪ ਦਿਨ ਦਾ ਕੋਰਸ ਸੀ। ਇਹ ਨਾਈ ਰੋਜ ਰਾਵੀ ਤੋਂ ਪਾਰੋਂ ਆਉਂਦਾ ਤੇ ਰੋਜ ਮਰਹਮ ਪਟੀ ਕਰਦਾ ਸਾਡੇ ਨਗਰ ਵਿਚ ੧੨-੧੪ ਦਿਨ ਦਾ ਬੜਾ ਮੇਲਾ ਬਣਿਆ ਰਹਿ, ਲੰਗਰ ਪਾਣੀ ਭਜਨ ਬਾਣੀ ਦਾ ਪ੍ਰਵਾਹ ਚਲਦਾ ਰਿਹਾ ਇਕ ਦਿਨ ਸੁਭਾਵਿਕ ਤੌਰ ਤੇ ਮੈਂ ਘਰੋਂ ਉਠਕੇ ਆਪਣੇ ਖੂਹ ਵਲ ਗਿਆ ਤਾਂ ਸਚੇ ਪਾਤਸ਼ਾਹ ਜੀ ਨੇ ਪਾਸ ਸਦਕੇ ਬਚਨ ਕੀਤਾ, ਟਹਿਲ ਸਿੰਘਾ ਤੁਹਾਡੇ ਇਸ ਖੂਹ ਦੇ ਨੇੜੇ ਕੋਈ ਪ੍ਰੇਤ ਵੀ ਰਹਿੰਦਾ ਹੁੰਦਾ ਹੈ।

ਜਦੋਂ ਸਚੇ ਪਾਤਸ਼ਾਹ ਜੀ ਨੇ ਇਹ ਬਚਨ ਕੀਤਾ ਤਾਂ ਮੈਨੂੰ ਆਪਣੀ ੧੨-੧੩ ਸਾਲ ਦੀ ਪੁਰਾਣੀ ਗਲ ਇਕ ਦਮ ਯਾਦ ਆ ਗਈ ਕਿ ਇਕ ਪ੍ਰੇਤ ਨੇ ਆਖਿਆ ਸੀ ਕਿ ਮੈਂ ਆਪਣੀ ਕਲਿਆਣ ਕਰ-ਵਾਉਣ ਵਾਸਤੇ ਡੇਰਾ ਏਥੇ ਹੀ ਰਖਣਾ ਹੈ। ਸ਼ਾਇਦ ਉਹੋ ਹੀ ਗਲ ਨ ਹੋਵੇ। ਮੈਂ ਅਰਜ਼ ਕੀਤੀ ਗਰੀਬ ਨਿਵਾਜ਼ ਇਕ ਪ੍ਰੇਤ ਦਾ ਡੇਰਾ ਤਾਂ ਏਥੇ ਹੁੰਦਾ ਸੀ ਪਰ ਹੁਣ ਪਤਾ ਨਹੀਂ? ਸਚੇ ਪਾਤਸ਼ਾਹ ਮੁਸਕਰਾਏ ਤੇ ਬਚਨ ਕੀਤਾ ਟਹਿਲ ਸਿੰਘ ਉਹ ਵਿਚਾਰਾ ਬੜਾ ਨਿਮਾਣਾ ਹੋਕੇ ਰਾਤੀਂ ਮੇਰੇ ਪਾਸ ਆਇਆ ਸੀ, ਤੇ ਇਸ ਤ੍ਰਿਗਦ ਜੂਨੀ ਵਿਚੋਂ ਛੁਟਕਾਰਾ ਪਾਉਣ ਵਾਸਤੇ ਬੜੀਆਂ ਮਿਨਤਾਂ ਕਰਦਾ ਸੀ, ਕਿ ਮੇਰੀ ਕਲਿਆਨ ਕਰੋ। ਮੈਂ ਬੜੇ ਚਿਰਾਂ ਤੋਂ ਗੁਰੂ ਜੀ ਆਪਦੀ ਉਡੀਕ ਕਰ ਰਿਹਾ ਸੀ। ਦਵਾਈ ਦਾ ਤਾਂ ਇਕ ਬਹਾਨਾ ਹੀ ਸੀ ਆਪ ਜੀ ਨੇ ਇਸ ਬਹਾਨੇ ਦਰਸ਼ਨ ਦੇ ਕੇ ਮੇਰੀ ਜੂਨ ਕਟਣੀ ਅਤੇ ਕਲਿਆਣ ਕਰਨੀ ਸੀ। ਉਸਦੇ ਅਰਜ਼ਾਂ ਕਰਨ ਤੇ ਉਸਦਾ ਪਾਰ ਉਤਾਰਾ ਕਰ ਦਿਤਾ ਹੈ।

ਇਤਿਆਦਿਕ ਬਚਨ ਕਰਕੇ ਜਦ ਮੈਂ ਤੰਬੋਟੀ ਤੋਂ ਬਾਹਰ ਆਇਆ ਤਾਂ ਖੂਹ ਦੇ ਨੇੜੇ ਇਕ ਸੱਪ ਮਰਿਆ ਮੈਂ ਵੇਖਿਆ ਤੇ ਫਿਰ ਮੈਂ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਆਕੇ ਮਰੇ ਸੱਪ ਵਾਲੀ ਅਰਜ਼ ਕੀਤੀ ਤਾਂ ਹੁਕਮ ਹੋਇਆ ਕਿਤੇ ਚੰਗੀ ਜਗਾ ਡੂੰਘਾ ਟੋਆ ਪੁਟਕੇ ਇਸ ਸੱਪ ਨੂੰ ਦਬ ਦਿਓ। ਅਤੇ ਇਸ ਜੀਵ ਦੀ ਕਲਿਆਣ ਵਾਸਤੇ ਅਰਦਾਸਾ ਕਰ ਦਿਓ। ਸਤਿਗੁਰੂ ਰਾਮ ਸਿੰਘ ਜੀ ਸਚੇ ਪਾਤਸ਼ਾਹ ਦੀ ਕਿਰਪਾ ਨਾਲ ਇਸ ਜੀਵ ਨੂੰ ਮੁਕਤੀ ਪ੍ਰਾਪਤ ਹੋ ਗਈ ਹੈ।

ਉਪੋਕਤ ਸਾਖੀ ਕਿਧਰੋਂ ਸੁਣੀ ਸੁਣਾਈ ਨਹੀ, ਸਗੋਂ ਹਡਬੀਤੀ ਤੇ ਅਖੀਂ ਵੇਖੀ ਇਕ ਸਚੀ ਵਾਰਤਾ ਹੈ।

ਧੰਨ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ

## ਘੱਟ ਘੱਟ ਦੀ ਜਾਨਣ ਵਾਲੇ—

# ਸਤਿਗੁਰੂ ਪ੍ਰਤਾਪ ਸਿੰਘ ਜੀ

ਡਾ. ਧਿਆਨ ਸਿੰਘ ਜੀ ਸਾਬਕਾ ਸੇਕਟਰੀ ਨਾਮਧਾਰੀ ਦਰਬਾਰ ਨਵੀਂ ਦਿਲੀ

ਅਨੰਤ ਕਲਾ ਦੇ ਮਾਲਕ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਮੁਰਝਾਈ ਹੋਈ ਸਿਖੀ ਨੂੰ ਮੁੜ ਨਵੇਂ ਸਿਰੇ ਸਰ-ਸਬਜ ਕੀਤਾ। ਜਿਸਨੂੰ ਹਰਿਆਂ ਰਖਣ ਵਾਸਤੇ ਸ਼ਾਂਤ ਮੂਰਤੀ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੇ ਕਾਫੀ ਘਾਲਣਾ ਘਾਲੀਆਂ। ਉਨਾਂ ਦੇ ਮਗਰੋਂ ਅਟਲ ਪ੍ਰਤਾਪੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਨਾਮਧਾਰੀ ਪੰਥ ਨੂੰ ਸੁਰਜੀਤ ਰਖਣ ਲਈ ਜੋ ਉਪ੍ਰਾਲੇ ਕੀਤੇ ਸਨ ਉਹਨਾਂ ਦਾ ਵਰਣਨ ਕਰਨਾ ਸੂਰਜ ਨੂੰ ਦੀਵਾ ਵਖੋਣ ਵਾਲੀ ਗਲ ਹੈ।

ਅਟਲ ਪ੍ਰਤਾਪੀ ਸਤਿਗੁਰੂ ਜੀ ਦੀ ਸ਼ਤਾਬਦੀ ਬੜੀ ਜੋਰਾਂ ਸ਼ੋਰਾਂ ਨਾਲ ਮਨਾਈ ਜਾ ਰਹੀ ਹੈ ਅਤੇ ਉਹਨਾਂ ਦਾ ਆਗਮਨ ਸ਼ਤਾਬਦੀ ਅੰਕ ਵੀ ਪ੍ਰਕਾਸ਼ਤ ਕੀਤਾ ਜਾ ਰਿਹਾ ਹੈ ਜੋ ਕਿ ਅਤੀ ਪ੍ਰਸ਼ੰਸਾ ਯੋਗ ਉਪ੍ਰਾਲਾ ਹੈ।

ਘਟ ਘਟ ਦੀ ਜਾਨਣ ਵਾਲੇ ਸਤਿਗੁਰੂ ਜੀ ਦੀ ਉਦਾਰਤਾ ਤੇ ਦਿਆਲਤਾ ਬਾਰੇ ਲਿਖਣਾ ਸਮੁੰਦਰ ਵਿਚੋਂ ਇਕ ਬੂੰਦ ਮਾਤਰ ਹੀ ਲਿਖਿਆ ਜਾ ਸਕਦਾ ਹੈ। ਸਤਿਗੁਰੂ ਸਰਬ ਕਲਾ ਸਮਰਥ ਹੁੰਦਾ ਹੈ, ਜਿਸ ਪਾਸੋਂ ਉਹ ਚਾਹੁਣ ਕੰਮ ਲੈ ਸਕਦੇ ਹਨ।

੧੯੩੦ ਦੇ ਦਿਨਾਂ ਦੀ ਗਲ ਹੈ ਕਿ ਸੰਤ ਲਾਭ ਸਿੰਘ ਪਿੰਡ ਕੋਹਰਵਾਲੀ ਵਾਲਿਆਂ ਨੇ ਡਸਕਾ ਜਿਲਾ ਸਿਆਲਕੋਟ(ਹੁਣ ਪਾਕਸਤਾਨ)ਆਕੇ ਇਕ ਮਕਾਨ ਆਪਣੀ ਰਹੈਸ਼ ਲਈ ਖ੍ਰੀਦਕੇ ਬਣਾਇਆ ਅਤੇ ਇਕ ਜਗਾ ਹੋਰ ਖਰੀਦਕੇ ਸੰਬੜਵਾਲ ਜਾਂਦੀ ਸੜਕ ਤੇ ਨਾਮਧਾਰੀ ਧਰਮਸ਼ਾਲਾ ਬਣਾਈ ਜਿਸ ਵਿਚ ਖੂਹੀ ਲਵਾਕੇ ਨਾਮਧਾਰੀ ਧਰਮਸ਼ਾਲਾ ਦੀ ਸਿਲ ਲਵਾ ਦਿਤੀ, ਇਸਦੇ ਨਾਲ ਹੀ ਦੋ ਕਮਰੇ ਬਣਵਾਏ। ਸੰਤਾਂ ਦਾ ਕੋਈ ਬਚਾ ਨਹੀਂ ਸੀ ਦੋਵੇਂ ਜੀ ਆਈ ਸਾਧ ਸੰਗਤ ਦੀ ਯਥਾ ਸ਼ਕਤ ਸੇਵਾ ਕਰਦੇ ਹੁੰਦੇ ਸੀ।

ਕੁਝ ਸਮੇਂ ਮਗਰੋਂ ਜਦੋਂ ਸੰਤ ਜੀ ਸੁਰਗਵਾਸ ਹੋ ਗਏ ਤਾਂ ਮਗਰੋਂ ਡਸਕੇ ਦੇ ਰਾਮਗੜ੍ਹੀਆਂ ਨੇ ਜਬਰਦਸਤੀ ਸੰਤਾਂ ਦੀ ਧਰਮ ਪਤਨੀ ਦੀ ਮਰਜੀ ਤੋਂ ਉਲਟ ਰਾਮਗੜ੍ਹੀਆ ਗੁਰਦਵਾਰਾ ਬਨਾਣ ਦੇ ਜਤਨ ਕਰਨੇ ਸ਼ੁਰੂ ਕਰ ਦਿਤੇ। ਉਗ੍ਰਾਹੀ ਕਰਕੇ ਉਨਾਂ ਉਸ ਵਿਚ ਇਕ ਕਮਰਾ ਬਣਾਇਆ। ਸਤਿਗੁਰੂ ਜੀ ਦੀ ਕਿਰਪਾ ਹੋਈ, ਮੈਂ ਡਸਕੇ ਹੀ ਦਸਵੀਂ ਤਕ ਪੜ੍ਹਾਈ ਕਰਕੇ ਮਗਰੋਂ ੧੯੩੩ ਵਿਚ ਓਥੇ ਹੀ ਡਾਕਟਰੀ ਦੀ ਪ੍ਰੈਕਟਿਸ ਸ਼ੁਰੂ ਕੀਤੀ। ਮੇਰਾ ਇਕ ਹਮ-ਜਮਾਤੀ ਮਿਤਰ ਮੋਹਕਮ ਚੰਦ ਭਾਟੀਆ (ਜੋ ਨਾਮਧਾਰੀ ਵੀਚਾਰਾਂ ਦਾ ਸੀ) ਦੀ ਮੁਨਿਆਰੀ ਦੀ ਦੁਕਾਨ ਮੇਰੀ ਦੁਕਾਨ ਦੇ ਪਾਸ ਹੀ ਸੀ। ਉਸਨੇ ਮੇਰੇ ਪਿੰਡ ਗਲੋਟੀਆਂ ਦੀ ਬਜਾਏ ਡਸਕੇ ਹੀ ਰਹਿਣ ਦਾ ਪ੍ਰਬੰਧ ਕੀਤਾ, ਮੈਂ ਬਚਿਆਂ ਸਹਿਤ ਡਸਕੇ ਰਹੈਸ਼ ਕਰ ਲਈ। ਫੇਰ ਅਸਾਂ ਰਲਕੇ ਡਸਕੇ ਨਾਮ-ਧਾਰੀ ਜਥਾ ਕਾਇਮ ਕੀਤਾ ਜਿਸ ਵਿਚ ਸ੍ਰੀ ਮੋਹਕਮ ਚੰਦ ਭਾਟੀਆ, ਸੰਤ ਗੁਰਬਖਸ਼ ਸਿੰਘ ਦਰਜੀ, ਸ੍ਰ. ਮੋਹਰ ਸਿੰਘ ਸੋਢਾ ਫੈਕਟ੍ਰੀ ਵਾਲੇ, ਸੰਤ ਵਜੀਰ ਸਿੰਘ ਤਲਹਾੜੇ ਵਾਲੇ ਅਤੇ ਸੰਤ ਲਾਭ ਸਿੰਘ ਸੁਨਿਆਰਾ ਸਨ। ਅਸਾਂ ਹਰ ਰੋਜ ਏਸੇ ਧਰਮਸ਼ਾਲਾ ਵਿੱਖੇ ਆਸਾ ਦੀ ਵਾਰ ਦਾ ਕੀਰਤਨ ਕਰਨਾ ਸ਼ੁਰੂ ਕਰ ਦਿਤਾ ਤੇ ਸੰਤ ਸੁਚਾ ਸਿੰਘ ਮਸਤਾਨੇ ਨੂੰ ਧਰਮ-ਸਾਲਾ ਦਾ ਭਾਈ ਰਖ ਲਿਆ।

ਧਰਮਸਾਲਾ ਦੇ ਨਾਲ ਲਗਦੇ ਮਕਾਨ ਵਿਚ ਇਕ ਬਜੁਰਗ ਗੋਪਾਲ ਸਿੰਘ ਪਟਵਾਰੀ(ਜੋ ਨਾਮਧਾਰੀਆਂ

ਤੇ ਪਰਦਾ ਰਖਦਾ ਸੀ)ਰਹਿੰਦਾ ਸੀ। ਉਸਦੀ ਤੀਬ੍ਰ ਇਛਾ ਸੀ ਕਿ ਇਹ ਜਗ੍ਹਾ ਨਾਮਧਾਰੀਆਂ ਦੀ ਧਰਮਸਾਲਾ ਹੈ ਕਿਤੇ ਤਕੜੇ ਹੋ ਰਾਮਗੜ੍ਹੀਏ ਇਸਨੂੰ ਗੁਰਦਵਾਰਾ ਰਾਮਗੜ੍ਹੀਆ ਨਾ ਬਣਾ ਲੈਣ। ਇਕ ਦਿਨ ਉਹ ਬਜੁਗਰ ਸੰਤ ਲਾਭ ਸਿੰਘ ਜੀ ਦੀ ਪਤਨੀ ਨੂੰ ਨਾਲ ਲੈਕੇ ਮੇਰੀ ਦੁਕਾਨ ਤੇ ਆਇਆ। ਮਾਤਾ ਜੀ ਕਿਹਾ, ਮੈਂ ਚਾਹੁੰਦੀ ਹਾਂ ਕਿ ਮੇਰੇ ਜਿਉਂ-ਦਿਆਂ ਨਾਮਧਾਰੀ ਧਰਮਸਾਲਾ ਬਣ ਜਾਵੇ, ਮੇਰੇ ਮਰਨ ਮਗਰੋਂ ਤਕੜੇ ਹੋ ਰਾਮਗੜ੍ਹੀਏ ਤੁਹਾਨੂੰ ਖਰਾਬ ਨਾ ਕਰਨ। ਅਸਾਂ ਮਾਤਾ ਜੀ ਵਲੋਂ ਦਰ-ਖਾਸਤ ਤਸੀਲਦਾਰ ਤਕਾ ਪਾਸ ਦਿਤੀ ਕਿ ਸੰਤ ਲਾਭ ਸਿੰਘ ਜੀ ਵਲੋਂ ਦਾਨ ਕੀਤੀ ਹੋਈ ਜਗਾ ਦਾ ਇੰਤਕਾਲ ਨਾਮਧਾਰੀ ਧਰਮਸਾਲਾ ਦੇ ਨਾਮ ਚੜ੍ਹਾਇਆ ਜਾਵੇ। ਦੂਜੇ ਪਾਸੇ ਇਕ ਪਥਰ ਦੀ ਸਿਲ ਨਾਮਧਾਰੀ ਧਰਮਸਾਲਾ ਦੇ ਨਾਂ ਦੀ ਬਣਵਾਕੇ ਹਾਲ ਕਮਰੇ ਵਿਚ ਰਾਤੋ ਰਾਤ ਲਵਾਈ, ਉਸਦੇ ਅਗੇ ਇਕ ਵਡੀ ਫੋਟੋ ਗੁਰੂ ਨਾਨਕ ਦੇਵ ਜੀ ਦੀ ਲਵਾ ਦਿਤੀ ਤਾਂ ਕਿ ਇੰਤਕਾਲ ਦੀ ਕਾਰਵਾਈ ਤਕ ਇਹ ਗਲ ਜਾਹਰ ਨਾ ਹੋਵੇ।

ਮੈਂ ਅਗਲੇ ਦਿਨ ਕਿਸੇ ਕੰਮ ਗੁਜਰਾਂਵਾਲੇ ਚਲਾ ਗਿਆ, ਪਰ ਮਗਰੋਂ ਕਿਸੇ ਨੇ ਰਾਮਗੜ੍ਹੀਆਂ ਨੂੰ ਸਿਲ ਲੌਣ ਬਾਰੇ ਜਾਣਕਾਰੀ ਦੇ ਦਿਤੀ। ਉਹਨਾਂ ਇਕਠਿਆਂ ਹੋਕੇ ਪਥਰ ਦੀ ਸਿਲ ਕਢੀ ਤੇ ਲੈ ਗਏ ਅਤੇ ਬਾਹਰ ਦਰਵਾਜੇ ਤੇ ਗੁਰਦਵਾਰਾ ਰਾਮ-ਗੜ੍ਹੀਆ ਲਿਖਵਾ ਦਿਤਾ। ਮੈਂ ਜਦੋਂ ਤਕੜੇ ਵਾਪਸ ਆਇਆ ਤਾਂ ਇਹ ਕਾਰਵਾਈ ਸੁਣਕੇ ਹੈਰਾਨ ਰਹਿ ਗਿਆ ਕਿ ਏਨਾਂ ਨੂੰ ਕਿਸਨੇ ਸਿਲ ਬਾਰੇ ਦਸਿਆ ਹੈ। ਹੁਣ ਗਲ ਇਥੋਂ ਤਕ ਪਹੁੰਚ ਗਈ ਕਿ ਜਬਰਦਸਤੀ ਕਬਜੇ ਬਾਰੇ ਰਾਮਗੜ੍ਹੀਏ ਵਿਉਂਤਾਂ ਬਨਾਣ ਲਗ ਪਏ। ਅਸੀਂ ਵੀ ਸਲਾਹ ਕਰਕੇ ਕਮਰੇ ਦੀਆਂ ਦੀਵਾਰਾਂ ਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਬਾਰੇ ਸ਼ਬਦ ਲਿਖਵਾ ਦਿਤੇ, ਜਿਨਾਂ ਨੂੰ ਮਿਟੌਣ ਲਈ ਤੇ ਕਬਜੇ ਦੀ ਤਿਆਰੀ ਕਰਕੇ ਆਸਾ ਦੀ ਵਾਰ ਸਮੇਂ ਆਕੇ ਭੋਗ ਪੈਣ ਮਗਰੋਂ ਉਹਨਾਂ ਮੇਰੇ ਤੇ ਹਮਲਾ ਕਰਨ ਦੀ ਕੋਸ਼ਸ਼ ਕੀਤੀ। ਮੇਰੇ ਪਾਸ ਵੀ ਸਫਾ ਜੰਗ ਵੇਖਕੇ ਉਹ ਡਰਦੇ ਮੇਰੇ ਨੇੜੇ ਨਾਂ ਆ ਸਕੇ, ਡਰਕੇ ਨਸ ਗਏ, ਅਸਾਂ ਫਾਟਕਵਾਲਾ ਦਰਵਾਜਾ ਬੰਦ ਕਰ ਦਿਤਾ। ਪਟਵਾਰੀ ਗੋਪਾਲ ਸਿੰਘ ਨੇ ਥਾਣੇ ਜਾਕੇ ਇਤਲਾਹ ਦੇ ਦਿਤੀ ਪੁਲਸ ਮੌਕੇ ਤੇ ਆ ਗਈ। ਰਾਮਗੜ੍ਹੀਏ ਸਭ ਭਜ ਗਏ। ਸਤਿਗੁਰੂ ਜੀ ਦੀ ਐਸੀ ਕ੍ਰਿਪਾ ਦ੍ਰਿਸ਼ਟੀ ਹੋਈ ਸੰਤ ਭਗਤ ਸਿੰਘ ਜੀ ਦਾਤੇਵਾਲ ਵਾਲੇ ਵੀ ਮੌਕੇ ਤੇ ਆ ਗਏ। ਅਸੀਂ ਥਾਣੇ ਗਏ, ਥਾਣੇਦਾਰ ਮੁਸਲਮਾਨ ਸੀ ਉਸਨੇ ਕਿਹਾ ਲੜਾਈ ਕਿਉਂ ਕਰਦੇ ਹੋ? ਸੰਤਾਂ ਨੇ ਠਾਣੇਦਾਰ ਨੂੰ ਸਵਾਲ ਕੀਤਾ, ਆਪ ਮੁਸਲਮਾਨ ਹੋ, ਜੇਕਰ ਤੁਸੀ ਮਿਰਜ਼ਈ ਮੁਸਲਮਾਨਾਂ ਦੀ ਮਸਜਿਦ ਲਈ ਆਪ ਇਕ ਲੱਖ ਰੁਪੈ ਦਾਨ ਕਰੋ ਤਾਂ ਕੀ ਤੁਸੀਂ ਉਸ ਮਸਜਦ ਦੇ ਪ੍ਰਬੰਧ ਵਿਚ ਦਖਲ ਅੰਦਾਜ਼ੀ ਕਰ ਸਕਦੇ ਹੋ? ਉਸਨੇ ਜਵਾਬ ਦਿਤਾ ਕਿ ਨਹੀਂ। ਸੰਤਾਂ ਕਿਹਾ ਇਹੋ ਹੀ ਸਾਡੀ ਲੜਾਈ ਹੈ। ਸਾਡੀ ਨਾਮਧਾਰੀ ਧਰਮਸਾਲਾ ਹੈ ਇਥੇ ਨਾਮਧਾਰੀ ਅਸੂਲਾਂ ਮੁਤਾਬਿਕ ਪ੍ਰਬੰਧ ਹੋਣਾ ਹੈ ਇਹ ਅਕਾਲੀ ਰਾਮਗੜ੍ਹੀਏ ਕਿਉਂ ਨਾਜਾਇਜ ਦਖਲ ਅੰਦਾਜ਼ੀ ਕਰਦੇ ਹਨ। ਇਹ ਗਲ ਸੁਣਦੇ ਸਾਰ ਥਾਣੇਦਾਰ ਨੇ ਸਭ ਰਾਮਗੜ੍ਹੀਆਂ ਨੂੰ ਸਿਪਾਹੀ ਭੇਜਕੇ ਥਾਣੇ ਮੰਗਵਾਇਆ ਤੇ ਉਹਨਾਂ ਨੂੰ ਪੁਛਿਆ ਕੀ ਤੁਸੀਂ ਨਾਮਧਾਰੀ ਹੋ? ਉਹਨਾਂ ਜਵਾਬ ਦਿਤਾ ਨਹੀਂ। ਇਹ ਸੁਣਕੇ ਥਾਣੇਦਾਰ ਨੇ ਕਿਹਾ ਕਿ ਅਜ ਤੋਂ ਬਾਦ ਧਰਮਸਾਲਾ ਜਾਕੇ ਤੁਸੀਂ ਕੋਈ ਦਖਲ ਅੰਦਾਜ਼ੀ ਕੀਤੀ ਤਾਂ ਮੈਂ ਤੁਹਾਨੂੰ ਸਾਰਿਆਂ ਨੂੰ ਅੰਦਰ ਕਰ ਦਿਆਂਗਾ। ਕਾਰਵਾਈ ਲਿਖਕੇ ਉਹਨਾਂ ਦੇ ਅੰਗੂਠੇ ਲਵਾ ਲਏ, ਨਾਲ ਹੀ ਕਿਹਾ ਕਾਨੂੰਨੀ ਚਾਰਾ ਜੋਈ ਕੋਸ਼ਸ਼ ਕਰੋ ਜਿਸਦੇ ਹਕ ਵਿਚ ਹੋਵੇ ਉਹ ਹੀ ਇਸਦਾ ਮਾਲਕ ਹੋਵੇਗਾ।

ਇਸਤੋਂ ਮਗਰੋ ਰਾਮਗੜ੍ਹੀਆਂ ਨੇ ਧਰਮਸਾਲਾ ਔਣਾ ਬੰਦ ਕਰ ਦਿਤਾ। ਅਸੀਂ ਰੋਜ਼ਾਨਾ ਆਸਾ ਦੀ ਵਾਰ ਦਾ ਕੀਰਤਨ ਕਰਨਾ ਜਾਰੀ ਰਖਿਆ।

ਦੂਸਰੇ ਪਾਸੇ ਰਾਮਗੜ੍ਹੀਆਂ ਨੇ ਅਕਾਲੀ ਸਿਖਾਂ

ਦਾ ਅਸਰ ਰਸੂਖ ਵਰਤਕੇ ਤਸੀਲਦਾਰ ਪਾਸੋਂ ਇੰਤਕਾਲ ਸਾਡੇ ਖਿਲਾਫ ਕਰਾ ਲਿਆ। ਕਿਉਂਕਿ ਉਹ ਵੀ ਨਾਮਧਾਰੀਆਂ ਦੇ ਖਿਲਾਫ ਸੀ।

ਇਸ ਧਰਮਸਾਲਾ ਬਾਰੇ ਪਹਿਲਾਂ ਜਦੋਂ ਵੀ ਸਤਿਗੁਰੂ ਜੀ ਪਾਸ ਅਰਜ ਹੁੰਦੀ ਸੀ ਤਾਂ ਸਤਿਗੁਰੂ ਜੀ ਹੁਕਮ ਕਰਦੇ ਸੀ ਕਿ ਰਾਮਗੜੀਏ ਪ੍ਰਬੰਧ ਕਰਨ ਤਾਂ ਕਰਨ ਦਿਓ। ਪਰ ਜਦੋਂ ਸਤਿਗੁਰੂ ਜੀ ਨੂੰ ਕਮਰੇ ਵਿਚ ਦੀਵਾਰਾਂ ਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਬਾਰੇ ਲਿਖੇ ਸ਼ਬਦ ਰਾਮਗੜੀਆਂ ਵਲੋਂ ਮਿਟਾਨ ਦੀ ਕੋਸ਼ਸ਼ ਬਾਰੇ ਪਤਾ ਲਗਾ ਤਾਂ ਸਤਿਗੁਰੂ ਜੀ ਨੇ ਹੁਕਮ ਕੀਤਾ ਇੰਤਕਾਲ ਦੀ ਨਕਲ ਲੈਕੇ ਡਿਪਟੀ ਕਮਿਸ਼ਨਰ ਪਾਸ ਅਪੀਲ ਕਰ ਦਿਓ, ਸਭ ਠੀਕ ਹੋ ਜਾਵੇਗਾ।

ਮਾਤਾ ਜੀ ਵਲੋਂ ਅਪੀਲ ਡੀ. ਸੀ. ਸਿਆਲਕੋਟ ਪਾਸ ਕਰ ਦਿਤੀ, ਤੇ ਪੇਸ਼ੀ ਦੀ ਤਾਰੀਖ ਮਿਲ ਗਈ। ਜਦੋਂ ਅਸੀਂ ਸਿਆਲਕੋਟ ਡੀ. ਸੀ. ਦੇ ਕੋਰਟ ਗਏ ਤਾਂ ਰੀਡਰ ਨੇ ਮਾਤਾ ਜੀ ਨੂੰ ਡੀ. ਸੀ. ਦੇ ਸਾਮਣੇ ਪੁਛਿਆ ਆਪਦਾ ਪਤੀ ਨਾਮਧਾਰੀ ਸੀ ? ਉਸਨੇ ਇਹ ਜਗਾ ਨਾਮਧਾਰੀ ਧਰਮਸ਼ਾਲਾ ਲਈ ਦਾਨ ਕੀਤੀ ਸੀ ? ਮਾਤਾ ਜੀ ਉਤਰ ਦਿਤਾ ਹਾਂ ਜੀ ! ਤੇ ਮੈਂ ਵੀ ਇਹ ਚਾਹੁੰਦੀ ਹਾਂ। ਰੀਡਰ ਨੇ ਡੀ. ਸੀ. ਨੂੰ ਕਿਹਾ ਇਹ ਜਗਾ ਦੀ ਮਾਲਕ ਸਾਮਣੇ ਖੜੀ ਹੈ ਜੋ ਚਾਹੁੰਦੀ ਹੈ ਕਿ ਉਸਦੇ ਪਤੀ ਦੀ ਦਾਨ ਕੀਤੀ ਜਗਾ ਧਰਮਸ਼ਾਲਾ ਨਾਮਧਾਰੀਆਂ ਦੀ ਹੋਵੇ। ਡੀ. ਸੀ. ਨੇ ਇੰਤਕਾਲ ਦੀ ਅਪੀਲ ਮਨਜੂਰ ਕਰਕੇ ਨਾਮਧਾਰੀਆਂ ਦੇ ਹਕ ਵਿਚ ਲਿਖ ਦਿਤਾ। ਫੇਰ ਕਿਸੇ ਨੇ ਇਸ ਬਾਰੇ ਰਾਮਗੜੀਆਂ ਨੂੰ ਪਤਾ ਦੇ ਦਿਤਾ ਤਾਂ ਫਿਰ ਉਹਨਾਂ ਨਜ਼ਰਸਾਨੀ ਕੀਤੀ, ਜੋ ਨਾ ਮਨਜੂਰ ਹੋਈ। ਸਤਿਗੁਰੂ ਜੀ ਨੇ ਮੇਰੇ ਵਰਗੇ ਕਮਜ਼ੋਰ ਸਿਖ ਦੀ ਇਸ ਕੰਮ ਵਿਚ ਅੰਗ ਸੰਗ ਹੋਕੇ ਸਹਾਇਤਾ ਕੀਤੀ ਅਤੇ ਜ਼ੋਰਾਵਰ ਤੇ ਹੰਕਾਰੀ ਰਾਮਗੜੀਆਂ ਨੂੰ ਮੂੰਹ ਦੀ ਖਾਣੀ ਪਈ।

## ਤਲਵਾੜੇ ਦਾ ਹੋਲਾ

ਜਦੋਂ ਇਹ ਜਦੋਜਹਿਦ ਖਤੱਮ ਹੋਈ ਤਾਂ ਇਸ ਤੋਂ ਮਗਰੋਂ ਇਕ ਨਿਹੰਗ ਟੋਹਲ ਸਿੰਘ ਨੇ ੧੯੩੫ ਵਿਚ ਪਿੰਡ ਡਸਕੇ ਦੇ ਗੁਰਦਵਾਰੇ ਸੰਤ ਦਤਿਆਮ ਸਿੰਘ ਵਿਚ ਆਕੇ ਆਪਣਾ ਡੇਰਾ ਜਮਾ ਲਿਆ, ਤੇ ਨਾਮਧਾਰੀਆਂ ਦੀ ਓਥੇ ਕਮਜ਼ੋਰ ਵੱਸੋਂ ਵੇਖਕੇ ਚਾਂਭਲ ਗਿਆ। ਦੂਜੇ ਬੰਨੇ ਡਸਕੇ ਦੇ ਸਿੰਘਸਭੀਏ ਤਾਂ ਅਗੇ ਹੀ ਮੇਰੇ ਸਖਤ ਖਿਲਾਫ ਰਹਿੰਦੇ ਸਨ। ਇਸ ਨਿਹੰਗ ਨੇ ਵੀ ਨਾਮਧਾਰੀਆਂ ਦੇ ਖਿਲਾਫ ਬੜੇ ਜੋਰਾਂ ਸ਼ੋਰਾਂ ਨਾਲ ਲੇਕਚਰ ਝਾੜਨੇ ਸ਼ੁਰੂ ਕਰ ਦਿਤੇ। ਮੈਂ ਵੀ ਉਸ ਨੂੰ ਮੂੰਹ ਤੋੜਵਾਂ ਜਵਾਬ ਉਰਦੂ ਵਿਚ ਪੋਫਲਿਸ਼ਟ ਛਪਵਾ ਕੇ ਦਿੰਦਾ ਰਹਿੰਦਾ ਸਾਂ। ਹੋਰ ਤਾਂ ਉਸ ਦੀ ਕੋਈ ਪੇਸ਼ ਨਾ ਗਈ ਇਹ ਐਲਾਨ ਬੜੇ ਫਖਰ ਨਾਲ ਕਰਨ ਲਗ ਪਿਆ ਕਿ ਮੈਂ ਡਸਕੇ ਦੇ ਇਲਾਕੇ ਵਿਚ ਨਾਮਧਾਰੀ ਹੋਲਾ ਨਹੀਂ ਹੋਣ ਦੇਣਾ। ਨਿਹੰਗ ਦੇ ਇਸ ਐਲਾਨ ਨੇ ਮੇਰੇ ਮਨ ਨੂੰ ਬਹੁਤ ਝੰਜੋੜਿਆ। ਵੀਚਾਰ ਆਇਆ ਅਗਲਾ ਹੋਲਾ ਡਸਕੇ ਜਰੂਰ ਕਰਨਾ ਚਾਹੀਦਾ ਹੈ। ਸੋਚਿਆ ਉਗਰਾਹੀ ਕਰਨ ਦੀ ਲੋੜ ਨਹੀਂ, ਸਿਰਫ ਸੌ ਦਾਨੀ ਨਾਮਧਾਰੀਆਂ ਪਾਸੋਂ ਸੌ-ਸੌ ਰੁਪਿਆ ਇਕੱਠਾ ਕੀਤਾ ਜਾਵੇ ਤਾਂ ਹੋਲਾ ਬੜੀ ਸ਼ਾਨ ਨਾਲ ਹੋ ਜਾਵੇਗਾ।

ਮੈਂ ਇਨ੍ਹਾਂ ਵਿਚਾਰਾਂ ਨੂੰ ਮਨ ਵਿਚ ਲੈਕੇ ਗੁਜਰਾਂ ਵਾਲੇ ਗਿਆ ਤੇ ਅਗਲੀ ਸਵੇਰ ਧਰਮਸ਼ਾਲਾ ਨਾਮਧਾਰੀ ਸੰਤ ਹਾਕਮ ਸਿੰਘ ਜੀ ਘੁਕੱਲ ਵਾਲਿਆਂ ਮਹੰਤਾਂ ਨਾਲ ਗੱਲ ਕੀਤੀ। ਉਹ ਬਹੁਤ ਖੁਸ਼ ਹੋਏ ਉਥੇ ਬੈਠੇ ਹੋਏ ਪੰਜ ਛੇ ਜਥੇਦਾਰਾਂ ਨੇ ਸੌ ਸੌ ਰੁਪੈਆ ਲਿਖਵਾ ਦਿਤਾ। ਸਕੀਮ ਪੱਕੀ ਹੋ ਗਈ।

ਗੁਜਰਾਂ ਵਾਲੇ ਦੇ ਸੇਠਾਂ ਨੇ ਸ਼ੇਖੂ ਪੁਰਾ ਬੇਦਾਵ ਹੋਲਾ-ਮਹੱਲਾ ਕਰਾਇਆ ਸੀ, ਅਸੀਂ ਇਸ ਹੋਲੇ ਤੇ ਪਹੁੰਚੇ। ਸਿਆਲਕੋਟ ਦੀ ਨਾਮਧਾਰੀ ਸਾਧ-ਸੰਗਤ ਦੀ ਇਕਤ੍ਰਤਾ ਕੀਤੀ, ਜਿਸ ਵਿਚ ਸੰਤ ਹਾਕਮ ਸਿੰਘ ਜੀ ਨੇ ਮੇਰੀ ਹੋਲਾ ਕਰਨ ਬਾਰੇ ਤਜਵੀਜ਼

ਦਸੀ। ਉਸੇ ਵੇਲੇ ਸੰਤ ਵਜ਼ੀਰ ਸਿੰਘ ਤਲਿਹਾੜਾ ਤੇ ਉਸ ਦੇ ਚਾਚਾ ਜੀ ਉਠਕੇ ਖਲੋ ਗਏ, ਅਤੇ ਅਰਜ ਕੀਤੀ ਕਿ ਅਸੀਂ ਚਾਰ ਘਰ ਪੰਜਾਹ ਮਣ ਕਣਕ ਤੇ ਪੰਜ ਸੌ ਰੁਪੈ ਦਿੰਦੇ ਹਾਂ। ਹੋਲਾਂ ਮਹੱਲਾ ਤਲਿ-ਹਾੜੇ ਕੀਤਾ ਜਾਵੇ। ਕਾਫੀ ਵੀਚਾਰਾਂ ਮਗਰੋਂ ਸਾਧ ਸੰਗਤ ਨੇ ਪ੍ਰਵਾਨਗੀ ਦੇ ਦਿਤੀ। ਉਹਨਾਂ ਵਲੋਂ ਹੋਲੇ ਲਈ ਦਰਖਾਸਤ ਲਿਖਕੇ ਹੋਲੇ ਦੀ ਸਮਾਪਤੀ ਸਮੇਂ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਰਖੀ। ਸ੍ਰੀ ਸਤਿਗੁਰੂ ਜੀ ਨੇ ਹੋਲੇ ਦੀ ਮਨਜ਼ੂਰੀ ਅਜੇ ਨਾਂ ਦਿਤੀ। ਹੋਰ ਵੀ ਕੋਈ ਦਰਖਾਸਤ ਨਾ ਆਈ

ਕਾਫੀ ਸਮਾਂ ਬੀਤ ਗਿਆ। ਆਖਿਰ ਸ੍ਰੀ ਸਤਿ-ਗੁਰੂ ਜੀ ਪਾਸ ਅਰਜ ਕੀਤੀ ਗਈ। ਗ਼ਰੀਬ-ਨਿਵਾਜ ਜੇਕਰ ਹੋਲਾ ਤਲਹਾੜੇ ਨਾਂ ਕੀਤਾ ਗਿਆ ਤਾਂ ਨਿਹੰਗ ਕਹੇਗਾ, ਮੈਂ ਨਾਮਧਾਰੀ ਹੋਲਾ ਨਹੀਂ ਹੋਣ ਦਿਤਾ। ਕਿਰਪਾ ਕਰੋ ਹੋਲਾ ਤਲਹਾੜੇ ਹੀ ਕੀਤਾ ਜਾਵੇ।

ਸ੍ਰੀ ਸਤਿਗੁਰੂ ਜੀ ਨੇ ਹੁਕਮ ਕੀਤਾ। ਜਾਓ ਹੋਲਾ ਮਹੱਲਾ ਤਲਹਾੜੇ ਹੀ ਕਰਦੇ ਹਾਂ, ਪਰ ਸ਼ਰਤ ਇਹ ਹੋਵੇਗੀ; ਕਿ ਇਸ ਵਿਚ ਤਲਹਾੜੇ ਦਾ ਕੋਈ ਦਖਲ ਨਹੀਂ ਹੋਵੇਗਾ। ਜੇਕਰ ਰਾਸ਼ਨ ਘੱਟ ਗਿਆ ਤਾਂ ਸ੍ਰੀ ਭੈਣੀ ਸਾਹਿਬ ਦੇ ਲੰਗਰ ਵਿਚੋਂ ਵਰਤਿਆ ਜਾਵੇਗਾ ਪਰ ਜੇਕਰ ਵੱਧ ਗਿਆ ਤੇ ਸਭ ਬਚਿਆ ਰਾਸ਼ਨ ਸ੍ਰੀ ਭੈਣੀ ਸਾਹਿਬ ਭੇਜਿਆ ਜਾਵੇਗਾ।

ਸੰਤ ਭੂਰੀ ਵਾਲੇ ਮਾਨਾਂ ਵਾਲਿਆਂ ਨੂੰ ਤਲਹਾੜੇ ਜਾਕੇ ਹੋਲਾ ਮਹੱਲਾ ਦਾ ਪ੍ਰਬੰਧ ਕਰਨ ਦਾ ਹੁਕਮ ਹੋ ਗਿਆ। ਸੰਤ ਭੂਰੀ ਵਾਲੇ ਜਥੇ ਸਮੇਤ ਪਹਿਲਾਂ ਤ੍ਰਸਕੇ ਪਹੁੰਚੇ ਤੇ ਸ਼ਬਦ ਕੀਰਤਨ ਕਰਦੇ ਹੋਏ ਧਰਮਸ਼ਾਲਾ ਪਹੁੰਚੇ। ਹੋਲੇ ਬਾਰੇ ਖੁਸ਼ ਖਬਰੀ ਸਾਧ ਸੰਗਤ ਨੂੰ ਸੁਨਾਈ। ਇਹ ਖਬਰ ਸੁਣਕੇ ਸਭ ਗੱਦ-ਗੱਦ ਹੋ ਉਠੇ। ਅਗਲੇ ਦਿਨ ਸੰਤਾਂ ਦੇ ਜਥੇਨੇ ਤਲ-ਹਾੜੇ ਜਾਕੇ ਹੋਲੇ ਦਾ ਪ੍ਰਬੰਧ ਸ਼ੁਰੂ ਕਰ ਦਿਤਾ। ਹੁਣ ਹੋਲੇ ਵਿਚ ਸਿਰਫ ਦੋ ਮਹੀਨੇ ਰਹਿ ਗਏ ਸਨ।

ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਤਲਹਾੜੇ ਇਕਤ੍ਰਤਾ ਹੋਈ ਜਿਸ ਵਿਚ ਹੋਲੇ ਦਾ ਸਾਰਾ ਪ੍ਰਬੰਧ ਸ੍ਰੀ ਸਤਿਗੁਰੂ ਜੀ ਨੇ ਦਾਸ ਦੇ ਸਪੁਰਦ ਕੀਤਾ ਅਤੇ ਘਿਓ ਲੈਣ ਲਈ ਵੀ ਹੁਕਮ ਕੀਤਾ ਕਿ ਅੱਜ ਹੀ ਸ਼ਾਮ ਤੱਕ ਲਾਹੌਰ ਸਾਬਾ ਧਿਆਨ ਸਿੰਘ ਪਥਰਾਂ ਵਾਲੇ ਦੇ ਘਰ ਪਹੁੰਚ ਜਾਵੇ। ਮੈਂ ਉਸੇ ਵੇਲੇ ਤ੍ਰਸਕੇ ਆਇਆ ਤੇ ਤਿਆਰ ਹੋਕੇ ਸ਼ਾਮ ਤੱਕ ਬਸਾਂ ਰਾਹੀਂ ਲਾਹੌਰ ਪਹੁੰਚ ਗਿਆ। ਜਦੋਂ ਮੈਂ ਘਰ ਪਹੁੰਚਿਆ ਤਾਂ ਸੂਬਾ ਹਰੀ ਸਿੰਘ ਜੀ ਲੰਗਰ ਛੱਕ ਰਹੇ ਸਨ। ਉਹਨਾਂ ਨੇ ਸ੍ਰੀ ਸਤਿਗੁਰੂ ਜੀ ਦਾ ਹੁਕਮ ਤੇ ਪੰਜ ਸੌ ਰੁਪੈ ਦੇਕੇ ਕਿਹਾ ਕਿ ਆਪ 'ਮੋਗਾ, ਸੂਬਾ ਇੰਦਰ ਜੀ ਦੇ ਪਾਸ ਜਾਵੇ, ਉਹ ਆਪ ਨੂੰ ਆਪ ਹੀ ਘਿਓ ਦਾ ਪ੍ਰਬੰਧ ਕਰ ਦੇਣਗੇ।

ਮੈਂ ਅਗਲੇ ਦਿਨ ਮੋਗਾ ਸੂਬਾ ਜੀ ਪਾਸ ਪਹੁੰਚਾ ਤੇ ਘਿਓ ਖਰੀਦਨ ਬਾਰੇ ਕਿਹਾ। ਸੂਬਾ ਜੀ ਨੇ ਦੋ ਦਿਨਾਂ ਵਿਚ ੩੧ ਟੀਨ ਘਿਓ ਖਰੀਦ ਕੇ ਪੀਪੇ ਬੰਦ ਕਰਕੇ ਤਿਆਰ ਕਰ ਦਿਤੇ। ਅਗਲੇ ਦਿਨ ਉਥੋਂ ਘਿਓ ਬੱਸਾਂ ਤੇ ਰਖਕੇ ਵਾਪਸ ਸ਼ਾਮ ਤੱਕ ਤ੍ਰਸਕੇ ਆਕੇ ਧਰਮਸ਼ਾਲਾ ਵਿਚ ਇਕੱਠੀ ਟੀਨ ਘਿਓ ਰਖਾ ਦਿਤਾ। ਏਥੇ ਇਹ ਗੱਲ ਵਰਨਣ ਯੋਗ ਹੈ ਕਿ ਸ੍ਰੀ ਸਤਿਗੁਰੂ ਜੀ ਨੇ ਇਤਨੀ ਸ਼ਕਤੀ ਬਖਸ਼ੀ, ਰਸਤੇ ਵਿਚ ਬੱਸਾਂ ਦੀ ਤਬਦੀਲੀ ਤੇ ਚੁੰਗੀਆਂ ਦੇ ਚੱਕਰਾਂ ਵਿਚੋਂ ਇਕੱਲਾ ਹੀ ਸੁਰਖ਼ੁਰੂ ਹੋਕੇ ਤਕਲੀਫਾਂ ਦੀ ਕੋਈ ਪ੍ਰਵਾਹ ਨਾ ਕਰਦੇ ਹੋਏ ਘਿਓ ਤ੍ਰਸਕੇ ਲੈ ਆਂਦਾ ਸੀ।

ਏਧਰ ਹੋਲੇ ਦੀਆਂ ਤਿਆਰੀਆਂ ਬੜੀਆਂ ਜ਼ੋਰਾਂ ਸ਼ੋਰਾਂ ਤੇ ਉਤਸ਼ਾਹ ਨਾਲ, ਸੰਤ ਭੂਰੀ ਵਾਲਿਆਂ ਦਾ ਜਥਾ ਕਰ ਰਿਹਾ ਸੀ, ਸੰਤ ਹਜ਼ੂਰਾ ਸਿੰਘ ਜੀ ਭੂਰੀ ਵਾਲੇ ਬੜੀ ਦਿਲਚਸਪੀ ਨਾਲ ਸਾਰੇ ਪ੍ਰਬੰਧ ਵਿਚ ਪ੍ਰਬੰਧਕਾਂ ਦੀ ਸਹਾਇਤਾ ਕਰ ਰਹੇ ਸਨ। ਦੁਕਾਨਾਂ ਦਾ ਪ੍ਰਬੰਧ ਵੀ ਦਾਸ ਤੇ ਸ੍ਰ. ਮੋਹਰ ਸਿੰਘ ਸੋਡਾ ਵਾਟਰ ਫੈਕਟਰੀ ਵਾਲੇ ਤੇ ਸ੍ਰ. ਗੁਰਬਖਸ਼ ਸਿੰਘ ਦਰਜੀ, ਤ੍ਰਸਕੇ ਵਾਲੇ ਦਿਨ-ਰਾਤ ਇਕ ਕਰਕੇ ਕੀਤਾ।

ਸੰਤ ਦਲੋਰ ਸਿੰਘ ਜੀ ਨੇ ਆਮਦਨ ਤੇ ਖਰਚ ਦਾ ਹਿਸਾਬ ਬੜੀ ਯੋਗਤਾ ਨਾਲ ਨਿਭਾਇਆ ਸੀ।

ਹਜ਼ਾਰਾਂ ਦੀ ਗਿਣਤੀ ਵਿਚ ਸੰਗਤਾਂ ਦਾ ਠਾਠਾਂ ਮਾਰਦਾ ਹੋਇਆ ਨਜ਼ਾਰਾ ਨਜ਼ਰ ਆ ਰਿਹਾ ਸੀ। ਹੋਲੇ ਦੇ ਭੋਗ ਪੈਣ ਮਗਰੋਂ ਸ੍ਰੀ ਸਤਿਗੁਰੂ ਜੀ ਨੇ ਦਾਸ ਨੂੰ ਹੁਕਮ ਕੀਤਾ ਕਿ ਹੋਲੇ ਦੇ ਖਰਚ ਵਿਚੋਂ ਜੇਹੜਾ ਰਾਸ਼ਨ ਬਚ ਗਿਆ ਹੈ ਆਪਣਾ ਟਰੱਕ ਖੜ੍ਹਾ ਹੈ, ਉਸ ਤੇ ਲੱਦ ਦਿਓ। ਅਸੀਂ ਉਸੇ ਵੇਲੇ ਘਿਓ ਦੇ ਪੰਦਰਾਂ ਟੀਨ ਤੇ ਕਈ ਬੋਰੀਆਂ ਆਟਾ ਤੇ ਦਾਲਾਂ ਟਰੱਕ ਤੇ ਲਦਾ ਕੇ ਸ੍ਰੀ ਭੈਣੀ ਸਾਹਿਬ ਭੇਜ ਦਿਤਾ, ਅਤੇ ਸ੍ਰੀ ਸਤਿਗੁਰੂ ਜੀ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ। ਨਿਹੰਗ ਦੀਆਂ ਹੰਕਾਰ ਭਰੀਆਂ ਗਿੱਦੜ ਭਬਕੀਆਂ ਦਾ ਭੋਗ ਸ੍ਰੀ ਸਤਿਗੁਰੂ ਜੀ ਦੀ ਕਿਰਪਾਲਤਾ ਨਾਲ ਐਸਾ ਪਿਆ ਜੋ ਉਸ ਨੂੰ ਡਸਕੇ ਵਿਚੋਂ ਦੁਮ ਛੁਪਾਕੇ ਨਸਣਾਂ ਪਿਆ, ਅਤੇ ਦਾਸ ਦੀ ਲਾਜ-ਪੱਤ ਘੱਟ-ਘੱਟ ਦੀ ਜਾਨਣ ਵਾਲੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਰਖੀ। ਇਹੋ ਜੇਹੇ ਪਰਉਪਕਾਰ ਸ੍ਰੀ ਸਤਿਗੁਰੂ ਜੀ ਦੇ ਰਹਿੰਦੀ ਦੁਨੀਆਂ ਤੱਕ ਸਾਨੂੰ ਮਾਰਗ ਦਰਸ਼ਨ ਦਿੰਦੇ ਰਹਿਣਗੇ।

# ਗੁਰੂ ਪ੍ਰਤਾਪ ਆਂਦਾ ਬੰਜਰੀਂ ਬਹਾਰਾਂ ਨੂੰ

ਵੱਡ ਪ੍ਰਤਾਪ ਜੀਓ ਕਰਾਂ ਕੀ ਸਿਫਤ ਤੇਰੀ, ਪੱਲਾਂ ਵਿਚ ਰਾਜੀ ਕੀਤਾ ਚਿਰਾਂ ਦੇ ਬੀਮਾਰਾਂ ਨੂੰ ।
ਤੇਰੇ ਦੀਦ ਵਿਚ ਇਕ ਐਸੀ ਸ੍ਰੀ ਕਸ਼ਸ ਪੀਆ ਫੁਲਾਂ ਵਿਚ ਬਦਲ ਦਿਤਾ ਝਟਾ ਪਟ ਖਾਰਾਂ ਨੂੰ ।
ਤੇਰੇ ਤੇਜ ਸਾਹਵੇਂ ਆਕੇ ਸਭਨਾਂ ਨਿਵਾਏ ਸੀਸ ਨਹਿਰੂ ਨੇ ਵੀ ਅਪਨਾਇਆ ਤੇਰਿਆਂ ਵਿਚਾਰਾਂ ਨੂੰ ।
ਅੱਕ ਵੱਕ ਕਾਹੀ ਜਿਥੇ ਪੱਨੀ ਬੇਦਹਾ ਹੈਸੀ, ਗੁਰੂ ਪ੍ਰਤਾਪ ਆਂਦਾ ਬੰਜਰੀ ਬਹਾਰਾਂ ਨੂੰ ।
ਜੰਡ ਤੇ ਕਰੀਰ ਜਿਥੇ ਸ਼ੂਕ ਦੇ ਸੀ ਸੱਪ, ਠੂਹੇਂ, ਆਂਵਦਾ ਨਾ ਅੰਤ ਹੈਸੀ ਸੂਰਾਂ ਦੀਆਂ ਡਾਰਾਂ ਨੂੰ ।
ਸੰਘਣੇ ਸੀ ਝਾੜ ਜਿਥੋਂ ਆਂਵਦਾ ਸੀ ਦਿਨੇ ਡਰ, ਕੀਤਾ ਸੀ ਅਬਾਦ ਦਾਮ ਖਰਚ ਕਈ ਹਜਾਰਾਂ ਨੂੰ ।
ਪਾਠ ਕਰਵਾਏ ਲਖਾਂ ਵਰਨੀਆਂ ਤੇ ਹੋਮ ਜੱਗ, ਮਾਲਾ ਮਾਲ ਕੀਤਾ ਹੈਸੀ ਛਿਗੇ ਜਿਮੀਦਾਰਾਂ ਨੂੰ ।
ਕੱਢਕੇ ਅਨੇਕਤਾ ਸੀ ਏਕਤਾ ਨੂੰ ਕਾਇਮ ਕੀਤਾ, ਗੁਰੂ ਪ੍ਰਤਾਪ ਆਂਦਾ ਬੰਜਰੀਂ ਬਹਾਰਾਂ ਨੂੰ ।
ਜੰਗਲਾਂ ਚ ਮੰਗਲ ਲਗਾਏ ਹੈਸੀ ਤੁਸਾਂ ਨੇ ਹੀ, ਕੌਣ ਗਿਣ ਸਕੇ ਦਾਤਾ ਤੇਰੇ ਉਪਕਾਰਾਂ ਨੂੰ ।
ਸੁਕੇ ਹੋਏ ਦਿਲ ਸਭ ਹੋ ਜਾਂਦੇ ਹਰੇ ਭਰੇ, ਪਤਤ ਪਾਵਨ ਜਦੋਂ ਦੇਂਦੇ ਸੋ ਦਿਦਾਰਾ ਨੂੰ ।
ਮੇਹਰ ਕੀਤੀ ਮੇਹਰਬਾਂ ਤੁਸਾਂ ਨੇ ਗਰੀਬਾਂ ਉਤੇ, ਭੁਲ ਕਦੇ ਸਕਦੇ ਨਾ ਤੇਰਿਆਂ ਪਿਆਰਾਂ ਨੂੰ ।
ਹਰ ਦਿਲ ਵਿਚੋਂ ਅਜ ਇਹੋ ਹੀ ਅਵਾਜ ਆਵੇ, ਗੁਰੂ ਪ੍ਰਤਾਪ ਆਂਦਾ ਬੰਜਰੀਂ ਬਹਾਰਾਂ ਨੂੰ ।
ਜਿਥੇ ਕਦੇ ਪਾਣੀ ਵੀ ਨਾ ਪੀਣ ਜੋਗਾ ਲਭਦਾ ਸੀ, ਅਜ ਅੰਤ ਆਂਵਦਾਂ ਨਾ ਬੰਬੀਆਂ ਦੀ ਧਾਰਾਂ ਨੂੰ ।
ਜਿਥੇ ਕਦੇ ਦਿਨ ਦੀਵੀਂ ਨਰਦੀ ਸੀ ਭੁਖ ਹੁੰਦੀ, ਲੱਖਾਂ ਦਾ ਨਾ ਅੰਤ ਅਜ ਸਿਘਾਂ ਸਰਦਾਰਾਂ ਨੂੰ ।
ਤੇਰੀ ਸਭ ਮੇਹਰ ਦਾਤਾ ਤੇਰੇ ਹੋਏ ਵਰਾਂ ਨਾਲ, ਆਵਦਾਂ ਨਾ ਅੰਤ ਟਰੈਕਟਰਾਂ ਤੇ ਕਾਰਾਂ ਨੂੰ ।
ਅੱਖੀ ਡਿਠੀ ਗਲ ਹੈਗੀ ਨਹੀਂ ਪੁਰਾਣੀ ਕੋਈ, ਗੁਰੂ ਪ੍ਰਤਾਪ ਆਂਦਾ ਬੰਜਰੀਂ ਬਹਾਰਾਂ ਨੂੰ ।
ਰੇਖ ਵਿਚ ਮੇਖ ਸਦਾ ਮਾਰਨੇ ਲਈ ਉਹਨਾਂ ਕਿਹਾ, ਨਾਮ ਜਪੋ ਬਾਣੀ ਪੜ੍ਹ ਕਰਕੇ ਵਿਹਾਰਾਂ ਨੂੰ ।
ਉਹਦੀ ਮਿਠੀ ਸੁਰ ਉਤੇ ਇੰਦਰ ਵੀ ਰੀਝ ਦਾ ਸੀ, ਅਮ੍ਰਿਤ ਵੇਲੇ ਜਾਂ ਲਗਦਾ ਆਸਾ ਵਾਰਾ ਨੂੰ ।
ਨਾਮ ਅਤੇ ਬਾਣੀ ਦਾ ਚਲਾਇਆ ਪ੍ਰਵਾਹ ਐਸਾ, ਉਹਦੇ ਨਿਘੇ ਪਿਆਰ ਨੇ ਬਚਾਇਆ ਦੁਖਿਆਰਾਂ ਨੂੰ ।
ਰੁਖਾਂ ਉਤੇ ਬੈਠੇ ਨਾਜਾ ਪੰਛੀ ਵੀ ਇਓਂ ਕਹਿਨ ਅਜ, ਗੁਰੂ ਪ੍ਰਤਾਪ ਆਂਦਾ ਬੰਜਰੀਂ ਬਹਾਰਾਂ ਨੂੰ ।

ਹਰਭਜਨ ਸਿੰਘ ਰਾਜਾ ਏਲਨਾਬਾਦ

# ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਹੋਏ ਅਭੁਲ ਬਚਨ–ਬਿਲਾਸ

ਵਲੋਂ ਬਾਬੂ ਕਰਤਾਰ ਸਿੰਘ ਦਿਲੀ

ਮੈਂ ਬਾਬੂ ਕਰਤਾਰ ਸਿੰਘ ਪਿੰਡ ਇਬਣ ਖੁਰਦ ਥਾਨਾ ਸਦਰ, ਅੰਮ੍ਰਿਤਸਰ ਦਾ ਹਾਂ।

ਮੈਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ੧੯੨੩ ਈਸਵੀ ਵਿਚ ਪਿੰਡ ਹੀ ਕੀਤੇ ਸੀ ਬਾਬਾ ਸਾਵਣ ਸਿੰਘ ਜੀ ਨੇ ਮੇਲਾ ਕੀਤਾ ਸੀ, ਜਿਸ ਵਿਚ ਸੰਤ ਮੰਗਲ ਸਿੰਘ ਜੀ ਅਰਸ਼ੀ ਫਰਿਸ਼ਤਾ, ਸੰਤ ਬੰਤਾ ਸਿੰਘ ਬੂੜੇ ਤਲਾ ਆਲਮ ਜੀ ਤੇ ਹੋਰ ਬਹੁਤ ਸਾਰੇ ਸੰਤਾਂ ਨੇ ਦਰਸ਼ਨ ਦਿਤੇ ਸੀ। ਦੂਸਰੀ ਵਾਰ ਅੰਮ੍ਰਿਤਸਰ ਹੋਲੇ ਵਿਚ ਦਰਸ਼ਨ ਕੀਤੇ। ਫੇਰ ਹੋਲਾ ਮਹੱਲਾ ਸੰਧਵਾਂ ਜਿਲਾ ਜਲੰਧਰ ਵਿਖੇ ਕੀਤੇ। ਉਸ ਵਕਤ ਮੈਂ ਨੌਕਰੀ ਪਰ ਲਗਾ ਸੀ ਤੇ ਛੁਟੀ ਲੈ ਕੇ ਗਿਆ ਸੀ। ਸੰਤ ਹਜੂਰਾ ਸਿੰਘ ਭੂਰੀ ਵਾਲੇ, ਸੰਤ ਜਗਤ ਸਿੰਘ ਜੀ ਚੀਮਿਆਂ ਵਾਲਿਆਂ ਤੋਂ ਰਾਤ ਬਰਾਜਨ ਤੋਂ ਪਹਿਲੋਂ ਕਥਾ ਹੁਕਮ ਨਾਮਿਆਂ ਦੀ ਸਤਿਗੁਰੂ ਜੀ ਸੁਣਦੇ ਸਨ ਹੋਰ ਕਿਸੇ ਨੂੰ ਜਾਣ ਦੀ ਆਗਿਆ ਨਹੀਂ ਸੀ ਮੈਂ ਤੇ ਬ੍ਰਹਮਾ ਸਿੰਘ ਅਜ–ਮੇਰ ਵਾਲਾ ਨਾਲ ਹੀ ਅੰਦਰ ਚਲੇ ਗਏ ਤਾਂ ਸਤਿ-ਗੁਰਾਂ ਸਾਡੇ ਬਾਰੇ ਪੁਛਿਆ ਫਿਰ ਸਤਿਗੁਰੂ ਜੀ ਸ਼ਿਮਲੇ ਤੋਂ ਦਿਲੀ ਆਏ ਸੀ ਤਾਂ ਡੇਰਾ ਸ੍ਰ. ਦਲੀਪ ਸਿੰਘ ਜੀ ਦੇ ਕਵਾਟਰ ੧੭ ਫੇਰ ਸਕੇਅਰ ਵਿਚ ਕੀਤਾ। ਮੈਂ ਰਾਤ ਸਤਿਗੁਰਾਂ ਪਾਸ ਹੀ ਰਿਹਾ ਬਾਦ ਵਿਚ ਮੈਨੂੰ ਕਵਾਟਰ ਮਿਲ ਗਿਆ ਤਾਂ ੮ ਸਾਲ ਤਕ ਸਤਿਗੁਰੂ ਜੀ ਮੇਰੇ ਕਵਾਟਰ ਵਿਚ (ਜੋ ਕਿ ੧੩ ਸਮਰੂ ਪਲੇਸ ਤੇ ਸੀ) ਦਰਸ਼ਨ ਦੇਂਦੇ ਰਹੇ। ਪਾਣੀ ਸੰਤ ਕਿਰਪਾ ਸਿੰਘ ਲਾਂਗਰੀ, ਪੰਚ–ਕੂਈਆਂ ਦੇ ਖੂਹ ਤੋਂ ਲੈਕੇ ਔਂਦਾ ਸੀ। ਬੜਾ ਪਿਆਰਾ ਮਿਤਰ ਬਣ ਗਿਆ ਸਤਿਗੁਰਾਂ ਪੁਛਣਾ ਡੇਰਾ ਕਿਥੇ ਕਰੀਏ ਤਾਂ ਉਸਨੇ ਅਰਜ ਕਰਨੀ। ਇਕੋ ਘਰ ਹੈ ਜੱਟਾਂ ਦਾ ਉਥੇ ਹੀ ਡੇਰਾ ਕਰ ਲਵੋ। ਪਾਣੀ ਮੈਂ ਆਪੇ ਹੀ ਲੈ ਆਵਾਂਗਾ। ਬੜਾ ਸ਼ੋਹਲਾ ਸੀ।

ਫੇਰ ਮੈਨੂੰ ਕਵਾਟਰ ੧੯੩੯ ਵਿਚ ਲੱਮ-ਸਡਨ ਸਕੇਅਰ ਵਿਚ ਮਿਲ ਗਿਆ। ਸਤਿਗੁਰਾਂ ਨਾਲ ਸਕੂਲ ਦੇ ਬਚੇ ਤੇ ਦੇਵੇ ਬਾਬਾ ਜੀ ਵੀ ਆਏ ਤਾਂ ਸਤਿਗੁਰਾਂ ਹੁਕਮ ਕੀਤਾ ਕਿ ਕਾਰ ਲੈ ਜਾਓ ਤੇ ਸਾਰੀ ਦਿਲੀ ਦੀ ਸੈਰ ਇਹਨਾਂ ਨੂੰ ਕਰਵਾ ਦੇਵੋ। ਮੈਂ ਫਿਰ ਕੁਤਬ ਦੀ ਲਾਟ, ਜੰਤਰ ਮੰਤਰ, ਲਾਲ ਕਿਲਾ ਇਤ ਆਦਿ ਥਾਵਾਂ ਤੇ ਇਹਨਾਂ ਨੂੰ ਵਿਖਾਣ ਗਿਆ। ਮਹਾਰਾਜ ਬੀਰ ਸਿੰਘ ਜੀ ਸਭ ਤੋਂ ਪਹਿਲਾਂ ਕੁਤਬ ਲਾਟ ਤੇ ਚੜੇ ਤੇ ਸਭ ਤੋਂ ਪਹਿਲਾਂ ਹੀ ਉਤਰ ਕੇ ਆਏ। ਇਹ ਬੜੇ ਫੁਰਤੀਲੇ ਸਨ ਮੈਨੂੰ ਉਹ ਅਜੇ ਤਕ ਯਾਦ ਹੈ।

ਫੇਰ ਇਕ ਵਾਰ ਡੇਰਾ ਬਨਵਾਰੀ ਲਾਲ ਦੀ ਬਾਗੀਚੀ ਵਿਚ ਕੀਤਾ ਜੋ ਕਿ ਪੰਚਕੂਆਂ ਵਾਲੇ ਖੂਹ ਦੇ ਨਾਲ ਹੈ। ਉਸ ਤੋਂ ਪਿਛੋਂ ਸ੍ਰ. ਸੁਬਾ ਸਿੰਘ ਨੂੰ ਨੂੰ ਕਵਾਟਰ ਮਿਲ ਗਿਆ ਤੇ ਡੇਰਾ ਓਥੇ ਹੋਣ ਲਗ ਪਿਆ। ਫੇਰ ਵੀ ਕਦੀ ਕਦੀ ਲੰਗਰ ਸਾਡੇ ਘਰ ਹੋ ਹੀ ਜਾਂਦਾ ਸੀ। ਸਾਧ ਸੰਗਤ, ਘੋੜਿਆਂ ਵਾਲੇ, ਗਊਆਂ ਵਾਲੇ ਓਥੇ ਹੀ ਔਂਦੇ ਸੀ। ਇਕ ਵਾਰ ਮੇਰੇ ਲੜਕੇ ਜਸਵੰਤ ਸਿੰਘ ਨੇ ਅਰਜ ਕੀਤੀ ਕਿ ਸਚੇ ਪਾਤਸ਼ਾਹ ਲੰਗਰ ਸਾਡੇ ਘਰ ਕਰੋ। ਤਾਂ ਮਨਜੂਰ ਹੋ ਗਿਆ ਕਿ ਸੰਤ ਰਤਨ ਸਿੰਘ ਹੋਰਾਂ ਨੂੰ ਤੇ ਸਮਾਨ ਟਾਂਗੇ ਉਤੇ ਲੈ ਆਂਦਾ। ਜਦ ਲੰਗਰ ਹੋਣ ਪਿਛੋਂ ਚਲਣ ਲਗੇ ਤਾਂ ਕਾਰ ਦੇ ਅਗੇ ਖੜਾ ਹੋ ਗਿਆ ਸਤਿਗੁਰਾਂ ਪੁਛਿਆ ਕਿ ਕੀ ਗਲ ਹੈ ਜਸਿਆ ? ਤਾਂ ਹਥ ਜੋੜ ਕੇ ਕਹਿਣ ਲਗਾ ਕਿ ਲੰਗਰ ਤਾਂ ਹੋ ਗਿਆ ਹੈ ਪਰ ਮੇਰੇ ਮਨ ਦੀ ਖੁਸ਼ੀ ਨਹੀਂ ਹੋਈ ਦੂਜੀ ਵਾਰ ਜਦ ਆਵੋ ਤਾਂ ਕਾਰ

ਸਿਧੀ ਏਥੇ ਹੀ ਆਵੇ ਤੇ ਲੰਗਰ ਕਰਨਾ ਭਾਈ ਵਜੀਰ ਸਿੰਘ ਜੀ ਨੇ ਆਖਿਆ ਕਿ ਇਹ ਜਟ ਸਿਖ ਹੈ ਜੋ ਸਤਿਗੁਰਾਂ ਨਾਲ ਨਿਧੜਕ ਹੋ ਕੇ ਬਚਨ ਕਰ ਲੈਂਦਾ ਹੈ।

ਇਕ ਦਿਨ ਡੇਅਰੀ ਵਿਚ ਮੇਰੀ ਮਝ ਵੇਖਣ ਗਏ ਤੇ ਕਹਿਦੇ ਕਿ ੧ ਗਊ ਹੈ ਸਫੇਦ ਰੰਗ ਦੀ ਜੇਕ੍ਰ ੩੦੦ ਰੁਪਏ ਦੀ ਮਿਲ ਜਾਵੇ ਲੈ ਲਵੋ। ਗਵਾਲੇ ਨੇ ੧੫੯)ਦੀ ਲਿਆਂਦੀ ਸੀ ਸੂਆ ਪੀ ਲਿਆਂਸੀ, ਮੈਂ ਬੜੀ ਕੋਸ਼ਿਸ਼ ਕੀਤੀ ਕਿ ਕੁਝ ਘਟ ਲੈ ਲੈਣ ਪਰ ਉਹ ਤਾਂ ਕਹਿਣ ਕਿ ਅਸਾਂ ੩੦੦ ਤੋਂ ਘਟ ਨਹੀਂ ਲੈਣਾਂ ਤਾਂ ਉਹ ਗਊ ਮੈਂ ਲੈ ਕਰ ਭੈਣੀ ਸਾਹਿਬ ਭੇਜ ਦਿਤੀ ਤਾਂ ਜਦਉਹ ਗਊ ਨੁਮਾਇਸ਼ ਵਿਚ ਆਈ ਤਾਂ ੧੫੦੦ ਰੁਪਏ ਇਨਾਮ ਜਿਤੇ। ਭਾਰਤ ਰਤਨ ਦਾ ਸਾਰਟੀਫਿਕੇਟ ਲੈ ਗਈ।

ਫੇਰ ਇਕ ਹੋਰ ਗਊ ਬਾਰੇ ਮੈਨੂੰ ਹੁਕਮ ਕੀਤਾ ਕਿ ਸਬਜੀ ਮੰਡੀ ਇਕ ਨਵਾਂ ਮਕਾਨ ਬਨਾ ਰਿਹਾ ਹੈ, ਉਥੇ ਇਕ ਗਊ ਹੈ। ਤੂੰ ਦੀਵਾਨ ਨਹੀਂ ਸੁਣਨਾ। ਸ਼ਾਮ ਦਾ ਤੇ ਸਵੇਰ ਦਾ ਗਊ ਦਾ ਦੁਧ ਚੋ ਕੇ ਵੇਖ ਕੇ ਆਕੇ ਦਸਣਾ। ਮੈਂ ਉਸੀ ਤਰਾਂ ਕੀਤਾ ਸਵੇਰੇ ਵਾਜ ਪਈ ਮੈਂ ਸਭ ਕੁਝ ਦਸਿਆ। ਕਿ ਕੁਝ ਸੁਭਾ ਦੀ ਗਰਮ ਹੈ। ਦੁਧ ਚੋਕੇ ਉਠਿਆ ਤਾਂ ਮਾਰਨ ਪਈ ਤਾਂ ਫੁਰਮਾਇਆ ਕਿ ਉਹ ਮੈਂ ਠੀਕ ਕਰ ਲਵਾਂਗਾ ੩੦੦ ਦੀ ਲਿਆਂਦੀ ਹੈ ਤੇ ੩੨੫ ਮੰਗਦੇ ਸਨ ਹੁਕਮ ਹੋਇਆ ਕਿ ਲੈ ਲਵੋ ਮੈਂ ਜਾਕੇ ਲੈ ਆਇਆ। ਉਹ ਵੀ ਨੁਮਾਇਸ਼ ਵਿਚੋਂ ੧੫੦੦ ਇਨਾਮ ਜਿਤਕੇ ਲੈ ਗਈ ਇਕ ਦਿਨ ਬਾਰਸ਼ ਬੜੀ ਹੋਈ ਮੈਂ ਡਿਊਟੀ ਤੇ ਗਿਆ ਸਵੇਰੇ ੬ ਵਜੇ। ੮ ਵਜੇ ਘਰ ਵਲ ਆਇਆ ਤਾਂ ਸਤਿਗੁਰੂ ਜੀ ਬੈਠੇ ਵੇਖੇ ਮਥਾ ਟੇਕਿਆ ਤਾਂ ਦਸਦੇ ਸੀ ਕਿ ਗੱਡੀ ਖਰਾਬ ਹੋ ਗਈ ਹੈ। ਲਾਲ ਸਿੰਘ ਠੀਕ ਕਰਕੇ ਲੈ ਆਵੇਗਾ। ਅਸੀਂ ਟਾਂਗਾ ਲੈਕੇ ਆ ਗਏ ਹਾਂ। ਏਹ ਤਾਂ ਅਪਣਾ ਘਰ ਹੈ ਜਦੋਂ ਮਰਜੀ ਹੋ ਆ ਜਾਈਦਾ ਹੈ। ਇਤਨੀਆਂ ਖੁਸ਼ੀਆਂ ਬਖਸ਼ਦੇ ਰਹੇ।

ਇਕ ਵਾਰਂਫੇਰ ਹੁਕਮ ਕੀਤਾ ਕੇ ਇਕ ਮੱਝ ਹੈ ਜਾ ਗਊ ਉਸਦੀ ਪੂਛ ਕਟੀ ਹੋਈ ਹੈ ਪਰ ਦੁਧ੨੫ ਸੇਰ ਦੇਂਦੀ ਹੈ ਜਾਕੇ ਚੋਕੇ ਵੇਖਕੇ ਰਪੋਰਟ ਦੇਵੋ। ਮੈਂ ਅਰਜ ਕੀਤੀ ਕੇ ਮੈਂ ਕੋਈ ਡੰਗਰਾਂ ਦਾ ਡਾਕਟਰ ਹਾਂ। ਮੈਂ ਤਾਂ ਕੁਝ ਨਹੀਂ ਜਾਨਦਾ । ਤਾਂ ਹੁਕਮ ਕੀਤਾ ਕੇ ਜੋ ਗਲ਼ ਤੂੰ ਦਸਦਾ ਹੈ ਮੈਨੂੰ ਚੰਗੀ ਲਗਦੀ ਹੈ ਤੇ ਠੀਕ ਹੁੰਦੀ ਹੈ। ਜੇਹੜੇ ਜਾਨਦੇ ਹਨ ਉਹ ਤਾਂ ਚਾਰ ਗਲਾਂ ਹੋਰ ਵੀ ਝੂਠੀਆਂ ਲਾਕੇ ਦਸਦੇ ਹਨ। ਤੁਸੀਂ ਜਾਵੋ। ਮੈਂ ਤੇ ਵਡੇ ਬਾਬਾ ਜੀ(ਸਤਿਗੁਰੂ ਜਗਜੀਤ ਸਿੰਘ ਜੀ) ਰੋਹਤਕ ਗਏ ਤਾਂ ਅਗੇ ਹੜ ਆਇਆ ਹੋਇਆ ਸੀ ਪਾਣੀ ਅਥਾਹ। ਸੜਕ ਡੁਬੀ ਹੋਈ ਸੀ ਅਸੀਂ ਬੜੀ ਮੁਸ਼ਕਲ ਨਾਲ ਮਝ ਵਾਲੇ ਪਾਸ ਪਹੁੰਚੇ ਤੇ ਜਿਤਨੀ ਕੀਮਤ ਉਸਨੇ ਮੰਗੀ ਦੇਕੇ ਮਝ ਲੈ ਆਂਦੀ।

ਮੈਂ ਛੁਟੀ ਲੈ ਕਰ ਪਿੰਡ ਗਿਆ ਹੋਇਆ ਸੀ ਤਾਂ(ਜਸਾ) ਜਸਵੰਤ ਸਿੰਘ ਬੀਮਾਰ ਹੋ ਗਿਆ। ਪੀਲੀਆ ਤੇ ਸੋਕੜਾ। ਬੜਾ ਹੀ ਕਮਜੋਰ। ਬੜੀ ਘਟ ਉਮੀਦ। ਗਰਮੀ ਦੇ ਦਿਨ ਤਾਂ ਇਸਦੀਆਂ ਅਖਾਂ ਵੀ ਉਪਰ ਨੂੰ ਚੜ ਗਈਆਂ। ਅਸੀਂ ਸ਼ੈਹਰ ਤੋਂ ਪਿੰਡ ਨੂੰ ਚਲਣ ਲਗੇ । ਤਾਂ ਬੀਬੀ ਗੰਗੋ ਜੋ ਮਹੰਤ ਅਤਰ ਸਿੰਘ ਦੇ ਘਰੋਂ ਸੀ। ਉਸ ਨੇ,ਕਿਹਾ ਕਿ ਅਸੀਂ ਨਹੀਂ ਜਾਣ ਦੇਣਾ। ਫੇਰ ਥੋੜੀ ਦੇਰ ਨੂੰ ਆਖਦੀ ਹੈ ਕਿ ਮਾਮੀ ਜੀ ਸਤਿਗੁਰੂ ਜੀ ਸ਼ਾਮ ਨੂੰ ਆ ਰਹੇ ਹਨ। ਤਾਂ ਸਤਿਗੁਰਾਂ ਪਾਸ ਜਾ ਮਥਾ ਟਿਕਾਇਆ। ਸਤਿਗੁਰਾਂ ਫੁਰਮਾਇਆ ਇਸਨੂੰ ਕੀ ਹੋ ਗਿਆ। ਇਕ ਨਿਗਾਹ ਭਰਕੇ ਵੇਖਿਆ ਤਾਂ ਕਿਹਾ ਦਵਾਈ ਕਰੋ ਠੀਕ ਹੋ ਜਾਵੇਗਾ ਫੇਰ ਤਾਂ ਇਤਨੀ ਕ੍ਰਿਪਾ ਕਰਦੇ ਰਹੇ ਕਿ ਮੇਰਠ ਵੀ ਸਾਥ ਗਡੀ ਵਿਚ ਲੈ ਜਾਂਦੇ ਰਹੇ। ਸਵੈਟਰ ਨੀਲਾ ਸੀ ਤਾਂ ਭਾਈ ਜੀ ਨੇ ਕਿਹਾ ਕਿ ਨੀਲਾ ਰੰਗ ਮਨਾ ਹੈ। ਉਸ ਵਕਤ ਹੀ ਇਸ ਨੇ ਕਾਰ ਵਿਚੋਂ ਸਵੈਟਰ ਬਾਰ ਸੁਟ ਦਿਤਾ।

ਮੈਂ ਇਕ ਦਿਨ ਦੀਵਾਨ ਵਿਚ ਸਤਿਗੁਰਾਂ ਦੇ ਪਿਛੇ ਹੋਕੇ ਬੈਠ ਗਿਆ। ਮੇਰੇ ਨਾਲ ਕੁਝ ਇਕ ਦੋ

ਹੋਰ ਵੀ ਪਿਛੇ ਆਕੇ ਬੈਠੇ। ਸਤਿਗੁਰਾਂ ਨੇ ਮੇਰੇ ਵਲ ਵੇਖਕੇ ਉਚੀ ਸਾਰੀ ਦਬਕਾ ਮਾਰਕੇ ਆਖਿਆ ਕਿ ਬਾਬੂ ਕਰਤਾਰ ਸਿੰਘ ਉਠ ਕੇ ਤੁਸੀਂ ਵਿੰਗੀਆਂ ਪੱਗਾਂ ਵਾਲੇ ਰਾਗੀਆਂ ਦੇ ਪਿਛੇ ਚਲੇ ਜਾਵੋ। ਇਹ ਕੋਈ ਲਿਹਾਜ ਨਹੀਂ। ਉਠ ਜਾਵੋ। ਉਸ ਦਿਨ ਡੇਰਾ ਸਾਡੇ ਘਰ ਹੀ ਸੀ। ਸੰਤ ਰਤਨ ਸਿੰਘ ਨੇ ਪੁਛਿਆ ਕਿ ਬਾਬੂ ਕੋਈ ਅੰਦਰ ਭਾਨ ਤਾਂ ਨਹੀਂ ਪਈ,ਸਤਿਗੁਰਾਂ ਨੇ ਦੀਵਾਨ ਵਿਚ ਉਠਾ ਦਿਤਾ ਸੀ, ਇਸਤਰਾਂ ਤਾਂ ਬੜੇ ਬੜੇ ਸੰਤ ਵੀ ਕਈ ਨਾਰਾਜ ਹੋ ਜਾਂਦੇ ਹਨ। ਮੈਂ ਕਹਿਆ ਕਿ ਕੋਈ ਗਲ ਨਹੀਂ ਮੈਨੂੰ ਕੋਈ ਫਰਕ ਨਹੀਂ। ਅਸਲ ਵਿਚ ਦੂਸਰੇ ਬੰਦਿਆਂ ਨੂੰ ਉਠਾਨਾ ਸੀ ਤੇ ਦਬਕਾ ਮੈਨੂੰ ਮਾਰਕੇ ਕਹਿ ਦਿਤਾ ਫੇਰ ਸਤਿਗੁਰੂ ਜੀ ਵੀ ਮੈਨੂੰ ਕਹਿਣ ਲਗੇ ਕੇ ਅਜ ਤਾਂ ਬੇਇਜਤੀ ਹੋ ਗਈ ਹੈ। ਮੈਂ ਕਹਿਆ ਕਿ ਇਹ ਤਾਂ ਚੰਗਾ ਹੋਇਆ ਹੈ ਆਪ ਜੀ ਨੇ ਸਾਰੀ ਸੰਗਤ ਨੂੰ ਦਸਿਆ ਹੈ ਕਿ ਏਹ ਹੈ ਬਾਬੂ ਕਰਤਾਰ ਸਿੰਘ। ਤਾਂ ਹਸ ਪਏ।

ਇਕ ਵਾਰ ਸੰਗਤ ਵਿਚ ਕੰਮ ਚਲੌਣ ਵਾਸਤੇ ਕਹਿਆ ਕਿ ਝਗੜਾ ਨਾ ਕਰੋ ਤੇ ਪੰਜ-੧ 'ਚ ਚੁਣ ਲਵੋਬ ਤੁਸੀਂ ਚੁਣ ਲਵੋ ਤੇ ਪੰਜਵਾਂ ਮੇਰੀ ਵਲੋ ਬਾਬੂ ਰਖ ਲਵੋ ਜੋ ਮੈਂ ਕੋਈ ੧੫, ੨੦ ਸਾਲ ਤਕ ਸੈਕਟਰੀ ਦਾ ਕੰਮ ਕਰਦਾ ਰਿਹਾ। ਜੋ ਸਿਖ ਸਾਧ ਔਂਦੇ ਰਹੇ ਡੇਰਾ ਵੀ ਮੇਰੇ ਘਰ ਹੁੰਦਾ ਰਿਹਾ ਤੇ, ਖੁਸ਼ੀਆਂ ਬਖਸ਼ਦੇ ਰਹੇ।

ਸਮੂਹ ਪੁਲੇਸ, ਨਵੀਂ ਦਿਲੀ ਬੜੀ ਮਸ਼ਹੂਰ ਸਮਰੂਪਲੇਸ ਜਗਾਹ ਬਨ ਗਈ। ਪ੍ਰੀਤਮ ਸਿੰਘ ਖੰਨੇ ਵਾਲਾਜੇਹੜਾ ੧੨ ਸਾਲ ਤਾਂ ਨੇਤਰ ਹੀਨ ਹੋਕੇ ਭੈਣੀ ਸਾਹਿਬ ਰਿਹਾ। ਫੇਰ ਅਜਕਲ ਕੰਨਾ ਤੋਂ ਬੋਲਾ ਹੋ ਗਿਆ। ਉਹ ਕੋਈ ੨੫ ਸਾਲਾਂ ਤੋਂ ਪਿਛੇ ਮੈਨੂੰ ਮਿਲਣ ਸ੍ਰੀ ਜੀਵਨ ਨਗਰ ਬਿਰਧਸ਼ਾਲਾ ਵਿਚੋਂ ਆਏ ਤੇ ਪਹਾੜਗੰਜ ਧਰਮਸਾਲਾ ਵਿਚ ਪਹੁੰਚਕੇ ਮੈਨੂੰ ਸਨੇਹਾ ਭੇਜਿਆ ਕੇ ਆਕੇ ਮਿਲ ਤਾਂ ਮੈਂ ੩੪ ਦਿਨ ਬਾਦ ਪੂਜਾ ਵੇਖਕੇ ਪਛਾਣ ਲਿਆ ਤੇ ਮੇਰਾ ਨਾ ਲੈ ਕਰ ਗਲ ਨੂੰ ਜਫੀ ਪਾ ਲਈ ਤੇ ਨੇਤ੍ਰਾਂ ਵਿਚ ਜਲ ਭਰ ਲਿਆ ਫੇਰ ਮੇਰੇ ਪਾਸ ਕੋਈ ੩ ਮਹੀਨੇ ੨੦ ਦਿਨ ਰਿਹਾ ਤੇ ਫੇਰ ਮਹਾਰਾਜ ਬੀਰ ਸਿੰਘ ਜੀ ਨਾਲ ਭੈਣੀ ਸਾਹਿਬ ਭੇਜ ਦਿਤਾ ਗਿਆ ਉਸਦੀ ਇਹੀ ਮਰਜੀ ਸੀ। ਫੇਰ ਕੁਝ ਪਤਾ ਨਹੀਂ ਲਗਾ।

ਬਚਨ ਬਲਾਸ ਤਾਂ ਬੜੇ ਹਨ ਪਰ ਹੁਣ ਭੁਲ ਵੀ ਗਏ ਹਨ।

ਮੇਰੇ ਸਤਿਗੁਰੂ ਦੀ ਮਹਿਮਾ ਅਪਰ ਅਪਾਰ ਜੀ
ਅੰਤ ਨ ਪਾਇਆ ਕਹਿੰਦੇ ਬੇਦ ਪੁਕਾਰ ਜੀ॥
ਪੱਲੜਾ ਜਿਸ ਫੜਿਆ ਮੇਰੇ ਗੁਰੂ ਪਰਤਾਪ ਦਾ॥
ਦੁਖੜੇ ਮਿੱਟ ਜਾਂਦੇ ਓਹਦੇ ਜਿਤ ਵਲ ਝਾਕਦਾ॥
ਰਹਿਮਤ ਦਾ ਭਰਿਆ ਮੇਰਾ ਦੀਨਨ ਦਇਆਲ ਜੀ। ਮੇਰੇ ਸਤਿਗੁਰ ਦੀ..........
ਸੁਚ ਸੋਧ ਨਾਮ ਬਾਣੀ ਦਇਆ ਦਾ ਭੰਡਾਰ ਓਹ॥
ਦੁਖ ਸੁਖ ਵੇਲੇ ਬਣਿਆ ਸੱਚਾ ਮਦਦ ਗਾਰ ਓਹ॥
ਦੁਖੀਆਂ ਦਾ ਦਰਦੀ ਮੇਰਾ ਪਰਵਦਗਾਰ ਜੀ॥ ਮੇਰੇ ਸਤਿਗੁਰੂ ਦੀ ਮਹਿਮਾ..........
ਸਾਦਗੀ ਦਾ ਰਹਿਬਰ ਦਾਤਾ ਤਿਆਗੀ ਮਹਾਨ ਸੀ॥
ਗਰੀਬਾਂ ਨੂੰ ਉਠਾਣਾ ਏਹਦੀ ਉਚੀ ਸੁਚੀ ਸ਼ਾਨ ਸੀ॥
ਸਾਰੀਆਂ ਘਟਾਂ ਦੇ ਵਿਚ ਏਸਦਾ ਆਕਾਰ ਜੀ॥ ਮੇਰੇ ਸਤਿਗੁਰੂ ਦੀ ਮਹਿਮਾਂ...
ਓਸ ਦੀ ਬਖਸ਼ਸ਼ ਦਾ ਏਹ ਸਾਰਾ ਚਮਤਕਾਰ ਜੀ।
ਮੇਰੇ ਸਤਿਗੁਰੂ ਦੀ ਮਹਿਮਾਂ ਅਪਰ ਅਪਾਰ ਜੀ। ਹਰਬੰਸ ਸਿੰਘ ਬਾਲਾ ਧੂ. ਕੇ

# ਪੂਰਬੀ ਸੰਸਕ੍ਰਿਤੀ ਦੇ ਅਲੰਮਬਰਦਾਰ ਸਤਿਗੁਰੂ ਪ੍ਰਤਾਪ ਸਿੰਘ ਜੀ

ਪੰਥ ਰਤਨ ਮਾਸਟਰ ਨਿਹਾਲ ਸਿੰਘ ਜੀ

ਮਹਾਨ ਸਤਿਗੁਰੂ ਪ੍ਰਤਾਪ ਸਿੰਘ ਜੀ ਆਪਣੇ ਸਮੇਂ ਦੇ ਪੂਰਬੀ ਸੰਸਕ੍ਰਿਤੀ ਦੇ ਸਰਬ ਸ੍ਰੇਸ਼ਟ ਅਲੰਮਬਰਦਾਰ ਸਨ। ਆਪ ਜੀ ਦਾ ਜਾਗਣਾ, ਭਾਰਤੀ, ਇਸ਼ਨਾਨ ਭਾਰਤੀ, ਅਤੇ ਥਰਾਜਣਾ ਵੀ ਭਾਰਤੀ ਸੀ। ਹਰ ਨਾਮਧਾਰੀ ਆਪ ਜੀ ਨੂੰ ਸਵੇਰੇ ਸ਼ਾਮ ਇਹ ਕਹਿ ਯਾਦ ਕਰਦਾ ਹੈ 'ਧੰਨ ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਜਿਨਾਂ ਕਲਿਜੁਗ ਵਿਚ ਸੁਧ ਸੋਧ ਤੇ ਨਾਮ ਬਾਣੀ ਦਾ ਪ੍ਰਵਾਹ ਦਿਤਾ ਚਲਾਏ।' ਸਚੇ ਪਾਤਸ਼ਾਹ ਜੀ ਨੂੰ ਭਾਰਤ ਭੂਮੀ ਤੇ ਮਹਾਨ ਗੌਰਵ ਸੀ। ਉਹ ਇਸ ਦੀ ਹਰ ਟਹੁ ਰੀਤੀ ਨੂੰ ਪਿਆਰ ਕਰਦੇ। ਉਹ ਆਖਦੇ ਕਿ ਭਾਰਤ ਉਹ ਦੇਸ਼ ਹੈ ਜਿਥੇ ਵੇਦਾਂ ਨੇ ਚਾਨਣ ਪਸਾਰਿਆ। ਸ਼ਾਸ਼ਤਰਾਂ ਸੰਗੀਤ ਛੇੜਿਆ। ਇਥੋਂ ਦੇ ਰਿਸ਼ੀਆਂ ਮੁਨੀਆਂ ਨੇ ਆਤਮਕ ਮੰਡਲਾਂ ਦੇ ਸੈਰ ਸਪਾਟੇ ਕੀਤੇ ਤੇ ਹੋਰਨਾਂ ਨੂੰ ਵੀ ਕਰਵਾਏ। ਏਥੇ ਈਸ਼ਵਰ ਵਾਦ ਦਾ ਨਾਦ ਗੂੰਜਿਆ। ਸੁਖ ਸ਼ਾਂਤੀ ਦੀਆਂ ਪ੍ਰਰਥਨਾਵਾਂ ਹੋਈਆਂ। ਸੁਚ ਸੰਜਮ ਦੇ ਮੰਗਲ ਗਾਏ ਗਏ। ਆਪ ਭਾਰਤੀ ਪ੍ਰੰਪ੍ਰਾਵਾਂ ਨੂੰ ਵਧਿਆ ਫੁਲਿਆ ਵੇਖਣ ਦੇ ਚਾਹਵਾਨ ਸਨ।

ਅਸਲ ਗਲ ਇਹ ਹੈ ਕਿ ਭਾਰਤ ਧਰਤੀ ਦਾ ਉਹ ਭਾਗ ਹੈ, ਜਿਥੇ ਅਕਾਲ ਪੁਰਖ ਨੇ ਸਭ ਤੋਂ ਪਹਿਲਾਂ ਆਕਾਰ ਕੀਤਾ ਸੀ। ਇਸ ਖੰਡ ਤੇ ਲੀਲਾਵਾਂ ਕੀਤੀਆਂ ਸਨ। ਰਾਸਾਂ ਰਚਾਈਆਂ ਸਨ। ਉਹਨਾਂ ਨੂੰ ਇਥੋਂ ਦੀਆਂ ਕਲ-ਕਲ ਕਰਦੀਆਂ ਨਦੀਆਂ, ਉਚੇ ਉਚੇ ਪਰਬਤ, ਆਕਾਸ਼ ਨੂੰ ਖਹਿਣ ਵਾਲੀਆਂ ਬਰਫਾਨੀ ਚੋਟੀਆਂ, ਸੰਘਣੇ ਜੰਗਲ ਬੇਲੇ, ਪਿਆਰੇ ਲਗਦੇ ਸਨ। ਆਪ ਉਹਨਾਂ ਨੂੰ ਤਕ ਤਕ ਅਨੰਦ ਮਾਣਦੇ ਤੇ ਰੀਝਾਂ ਪੂਰੀਆਂ ਕਰਦੇ। ਇਸਦਾ ਇਹ ਭਾਵ ਨਹੀਂ ਸੀ ਕਿ ਉਹਨਾ ਦਾ ਇਸ ਦੇਸ਼ ਤੋਂ ਬਾਹਰ ਵਸਦੇ ਵਸਨੀਕਾਂ ਨਾਲ ਕੋਈ ਸਨੇਹ ਨਹੀਂ ਸੀ। ਨਹੀਂ ਨਹੀਂ ਇਹ ਖਿਆਲ ਕਰਨਾ ਭਾਰੀ ਭੁਲ ਹੈ। ਉਹ ਤਾਂ ਵਿਸ਼ਵ ਦਾ ਮਾਲਕ ਸੀ। ਕਾਲੇ ਗੋਰੇ, ਚੀਨੇ ਬੌਣੇ, ਜਪਾਨੀ, ਜਰਮਨੀ, ਅਮਰੀਕਣ ਤੇ ਅੰਗ੍ਰੇਜ ਸਭ ਉਸਦੇ ਸਨ। ਉਹਨਾਂ ਦਾ ਸਾਰਿਆਂ ਨਾਲ ਪਿਆਰ ਸੀ। ਪਰ ਭਾਰਤ ਭੂਮੀ ਨਾਲ ਵਧੇਰੇ ਮੋਹ ਸੀ ਕਿਉਂ ਕਿ ਇਸ ਧਰਮਾਂ ਵਾਲੀਨੂੰ ਇਸ ਮਾਹੀ ਦੇ ਸਭ ਤੋਂ ਪਹਿਲਾਂ ਚਰਨ ਪਰਸਨ ਦਾ ਸੁਭਾਗ ਪ੍ਰਾਪਤ ਹੋਇਆ ਸੀ।

ਇਸ ਇਲਾਹੀ ਨੂਰ ਦੇ ਸਮੇਂ ਸਮੇਂ ਨਾਮ ਬਦਲਦੇ ਰਹੇ। ਪਰ ਨਿਸ਼ਾਨਾਂ ਨਾ ਬਦਲਿਆ। ਇਨਾਂ ਅਸੁਰੀ ਤਾਕਤਾਂ ਨਾਲ ਕਦੇ ਸਮਝੌਤਾ ਨਾ ਕੀਤਾ। ਸਗੋਂ ਹਰ ਵੇਰ ਉਹਨਾਂ ਦੇ ਚੰਗੇ ਦੰਦ ਖਟੇ ਕੀਤੇ ਭਗਵਾਨ ਰਾਮ, ਕ੍ਰਿਸ਼ਨ, ਸ੍ਰੀ ਗੁਰੂ ਨਾਨਕਦੇਵ ਗੁਰੂ ਗੋਬਿੰਦ ਸਿੰਘ ਜੀ ਅਦੇਵ ਸ਼ਕਤੀਆਂ ਨਾਲ ਲੋਹਾ ਲਿਆ ਤੇ ਉਹਨਾਂ ਦੇ ਨਕ ਰਾਹੀਂ ਚਣੇ ਚਬਵਾਏ। ਅੰਗ੍ਰੇਜ ਕਾਲ ਵਿਚ ਸਤਿਗੁਰੂ ਰਾਮ ਸਿੰਘ ਜੀ ਨੇ ਉਸੇ ਝੰਡੇ ਨੂੰ ਉਚਾ ਕੀਤਾ। ਉਹਨਾਂ ਦੇ ਪਿਛੋਂ ਗੁਰੂ ਹਰੀ ਸਿੰਘ ਜੀ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਉਹ ਰਾਹ ਚੁਣਿਆ। ਉਨਾਂ ਦੇ ਅਨੁਆਈਆਂ ਬਾਰੇ ਲੋਕ ਗਾਏ ਇਉਂ ਹੈ–

ਕੂਕਿਆ ਦਾ ਪੰਥ ਨਿਰਾਲਾ।
ਹਥਾਂ ਦੇ ਵਿਚ ਗੜਵੇ ਰਖਦੇ,
ਗਲ ਵਿਚ ਉੱਨ ਦੀ ਮਾਲਾ।
ਗੋਡਿਆ ਤਾਂਈ ਕਛੇ ਪਾਂਦੇ,
ਗਿਟਿਆਂ ਤਾਈਂ ਨਾਲਾ।
ਗੋਰਿਆਂ ਦੀ ਉਹ ਈਨ ਨਾ ਮੰਨਦੇ,
ਮੰਗਿਆਂ ਦੇਣ ਨਾ ਹਾਲਾ।
ਰਾਜ ਅੰਗਰੇਜਾਂ ਦਾ ਚੰਦ ਰੋਜ ਦਾ ਚਾਲਾਂ।

ਸਤਿਗੁਰੂ ਪ੍ਰਤਾਪ ਸਿੰਘ ਜੀ ਪਛਮੀ ਲਾਲ ਹਨੇਰੀ ਦੇ ਤੁਫਾਨੀ ਥਪੇੜਿਆਂ ਅੰਦਰ ਹਿਮਾਲੀਆ ਵਾਂਗ ਅਡੋਲ ਰਹੇ। ਅਤੇ ਪੂਰਬੀ ਸੰਸਕ੍ਰਿਤੀ ਦੇ ਝੰਡੇ ਨੂੰ ਦੁਨੀਆਂ ਵਿਚ ਝਲੌਣ ਹਿਤ ਕੋਈ ਕਸਰ ਨਾ ਛਡੀ ਉਨਾਂ ਨੂੰ ਭਾਰਤੀ ਵਿਰਸੇ ਤੇ ਪੂਰਾ ਪੂਰਾ ਮਾਣ ਸੀ। ਜਦੋਂ ਆਪ ਮੌਜ ਵਿਚ ਸੰਗਤਾਂ ਵਿਚ ਘਿਰੇ ਜਲਵਾ ਫਿਰੋਜ਼ ਹੁੰਦੇ ਤਾਂ ਹਾਸ ਬਿਲਾਸ ਕਰਦਿਆਂ ਵੀ ਇਸ ਦੇਵ ਪੁਰੀ ਦੇ ਸੂਰ-ਬੀਰਾਂ, ਕਵੀਆਂ, ਚਿੰਤਕਾਂ ਤੇ ਦੇਵੀਆਂ ਦੀਆਂ ਕਥਾ ਸੁਣਾ ਸੁਣਾ ਸਰੋਤਿਆਂ ਨੂੰ ਗਦ-ਗਦ ਕਰਦੇ। ਸੁਣਨ ਵਾਲਿਆਂ ਅੰਦਰਵੀ ਭਾਰਤੀ ਰਹਿਣੀ ਬਹਿਣੀ ਦਾ ਜਜ਼ਬਾ ਲਹਿਰਾਂ ਮਾਰਨ ਲਗ ਪੈਂਦਾ। ਆਪ ਬੜੇ ਮਾਣ ਨਾਲ ਵਰਨਨ ਕਰਦੇ ਕਿ ਭਰਤ ਉਹ ਬਾਲਕ ਸੀ ਜਿਸਦੀ ਦਲੇਰੀ ਤੇ ਸੂਰਮਤਾਈ ਦੀਆਂ ਧੁੰਮਾਂ ਪਈਆਂ ਹੋਈਆਂ ਸਨ। ਉਹ ਬਾਲ ਅਵਸਥਾ ਵਿਚ ਹੀ ਸ਼ੇਰਾਂ ਦੇ ਬਚਿਆਂ ਨਾਲ ਖੇਡਦਾ ਤੇ ਉਹਨਾਂ ਨੂੰ ਕੁਟ ਕਢਦਾ। ਉਸਦੀ ਮਾਤਾ ਸ਼ਕੁੰਤਲਾ ਕਹਿੰਦੀ ਵੇ ਪੁਤ! ਇਹਨਾਂ ਤੇ ਰਹਿਮ ਕਰ। ਇਹ ਵੀ ਕਿਸੇ ਮਾਂ ਦੇ ਜਾਏ ਹਨ। ਏਨਾਂ ਨੂੰ ਤੰਗ ਨਾ ਕਰ। ਭੀਮ ਵਰਗਾ ਕਿਸ ਹੋਣਾ ਹੈ ਜਿਸਨੇ ਹਾਥੀਆਂ ਨੂੰ ਅਕਾਸ਼ ਵਿਚ ਭੰਬੀਰੀਆਂ ਵਾਂਗ ਭੁਆਇਆਂ ਸੀ। ਅਰਜਨ ਦੇ ਬਾਣਾਂ ਦਾ ਲੋਹਾ ਸਭ ਮੰਨਦੇ ਹਨ। ਬਿਕ੍ਰਮਾਜੀਤ ਰਾਜੇ ਦੇ ਕੇਹੜੇ ੨ ਗੁਣ ਵਰਨਨ ਕੀਤੇ ਜਾਣ ਉਸਦਾ ਸਮਾ ਸਵਰਨ ਯੁਗ ਸੀ। ਲੋਕ ਧਰਮੀ ਸਨ। ਦੇਸ਼ ਵਿਚ ਚੋਰੀ ਚਕਾਰੀ ਦਾ ਨਾਮ ਨਹੀਂ ਸੀ। ਲੋਕੀਂ ਘਰਾਂ ਦੇ ਬੂਹੇ ਖੁਲੇ ਛਡਕੇ ਸੌਂ ਜਾਂਦੇ ਸਨ। ਪ੍ਰਜਾ ਦੀਆਂ ਤਕਲੀਫਾਂ ਜਾਨਣ ਹਿਤ ਰਾਜਾ ਭੇਸ ਬਦਲਕੇ ਰਾਤ ਨੂੰ ਬੀਰ ਯਾਤਰਾ ਕਰਦਾ ਸੀ। ਆਪ ਭਾਰਤ ਦੀ ਇਸਤਰੀ ਨੂੰ ਵੀ ਬੜਾ ਮਾਣ ਦਿੰਦੇ। ਸੀਤਾ ਉਹ ਇਸਤਰੀ ਸੀ ਜਿਸਨੇ ਰਾਵਣ ਦੀ ਕੈਦ ਵਿਚ ਹੁੰਦਿਆਂ ਵੀ ਰਾਮ ਨੂੰ ਦਿਲ ਵਿਚ ਵਸਾਈ ਰਖਿਆ ਏਥੋਂ ਦੀਆਂ ਇਸਤਰੀਆਂ ਤਾਂ ਸੂਰਜ ਨੂੰ ਚੜ੍ਹਨ ਤੋਂ ਵੀ ਰੋਕ ਸਕਦੀਆਂ ਸਨ। ਆਪ ਜੀ ਨੂੰ ਇਸ ਧਰਤੀ ਦੀ ਰਣ ਨੀਤੀ ਤੇ ਬੜਾ ਫਖਰ ਸੀ ਕਿਉਂਕਿ ਇਹ ਧਰਮ ਤੇ ਨਿਰਭਰ ਸੀ। ਸ਼ਸਤਰ ਹੀਨ ਤੇ ਵਾਰ ਨਹੀਂ ਕੀਤਾ ਜਾਂਦਾ ਸੀ। ਬਚੇ ਬੁਢੇ ਤੇ ਇਸ-ਤਰੀ ਤੇ ਕਦੇ ਹਥ ਨਹੀਂ ਉਠਦਾ ਸੀ। ਇਸੇ ਕਾਰਨ ਉਹ ਚਾਹੁੰਦੇ ਕਿ ਘਰਾਂ ਦੀਆਂ ਦੀਵਾਰਾਂ ਨੂੰ ਮਹਾ-ਰਾਣਾ ਪ੍ਰਤਾਪ, ਸ਼ਿਵਾ ਜੀ ਮਰਹਟਾ, ਸ੍ਰ. ਹਰੀ ਸਿੰਘ ਨਲੂਆ ਸ੍ਰ. ਹੀਰਾ ਸਿੰਘ ਤੇ ਲਹਿਣਾ ਸਿੰਘ ਆਦਿ ਦੀਆਂ ਤਸਵੀਰਾਂ ਨਾਲ ਸਜਾਇਆ ਜਾਵੇ ਤਾਂ ਕਿ ਮਾਤਾਵਾਂ ਘਰੀਂ ਪੈਦਾ ਹੋਣ ਵਾਲੇ ਬਚੇ ਸੂਰਬੀਰ ਧਰਮੀ ਅਣਖੀ ਤੇ ਦੇਸ਼ ਭਗਤ ਜਨਮ ਲੈਣ।

ਆਪ ਸਦਾ ਸੁਚ ਸੋਧ ਤੇ ਧਰਮ ਦੀ ਕਿਰਤ ਤੇ ਜੋਰ ਦਿੰਦੇ ਤੇ ਕਹਿੰਦੇ ਅੰਨ ਦਾ ਸਦਾ ਸਤਿਕਾਰ ਕਰੋ। ਇਸਨੂੰ ਪੈਰਾਂ ਹੇਠਾਂ ਨਾ ਸੁਟੋ। ਪ੍ਰਸ਼ਾਦਾ ਛਕਣ ਉਪਰੰਤ ਥਾਲਾ ਧੋਕੇ ਪੀਓ। ਜਿਹੜਾ ਵਿਅਕਤੀ ਥਾਲੀ ਧੋਕੇ ਪੀਂਦਾ ਹੈ ਉਹ ਭੁਖਾ ਨਹੀਂ ਮਰਦਾ। ਭਾਵੇਂ ਦਾਣੇ ਮੋਤੀਆਂ ਦੇ ਭਾ ਹੋ ਜਾਣ। ਆਪ ਦਾਣਿਆਂ ਦੇ ਬੋਹਲ ਵਾਲੇ ਪਿੜ ਵਿਚ ਜੋੜਾ ਖੜਨ ਵਾਲੇ ਨੂੰ ਸਮਝਾਂਦੇ ਕਿ ਏਥੇ ਜੋੜਾ ਨਹੀਂ ਲਿਆਉਣਾ ਚਾਹੀਦਾ। ਆਪ ਪ੍ਰਸ਼ਾਦ ਵੀ ਉਸੇ ਘਰ ਦਾ ਪ੍ਰਵਾਨ ਕਰਦੇ ਜਿਸਨੇ ਭਜਨ ਪੜ੍ਹਿਆ ਹੋਵੇ ਤੇ ਕਾਰ ਵਿਹਾਰ ਸ਼ੁਧ ਹੋਵੇ। ਆਮ ਕਹਾਵਤ ਹੈ ਜੈਸਾ ਅੰਨ ਵੈਸਾ ਮਨ। ਜੈਸਾ ਦੁਧ ਤੈਸੀ ਬੁਧ। ਜੈਸਾ ਪਾਣੀ, ਵੈਸੀ ਬਾਣੀ। ਸ੍ਰੀ ਗੁਰੂ ਨਾਨਕ ਦੇਵ ਜੀ ਵੀ ਤਾਂ ਮਲਕ ਭਾਗੋ ਦੇ ,ਆਲੂ ਪੂੜੀਆਂ ਨੂੰ ਲਤ ਮਾਰ ਭਾਈ ਲਾਲੋ ਦੀ ਕੋਧਰੇ ਦੀ ਰੋਟੀ ਪ੍ਰਵਾਨ ਕੀਤੀ ਸੀ। ਕਿਉਂਕਿ ਬੇ ਮਰਯਾਦਾ ਵਾਲੇ ਪੁਰਸ਼

ਦੇ ਘਰੋਂ ਖਾਧਿਆਂ ਬਿਰਤੀ ਵਿਚ ਵਿਗਾੜ ਪੈਂਦਾ ਹੈ। ਜਿਵੇਂ ਕਿ—

ਸਭਿ ਰਸ ਮਿਠੇ ਮੰਨਿਐ ਸੁਣਿਐ ਸਾਲੋਣੇ।
ਖਟ ਤੁਰਸੀ ਮੁਖਿ ਬੋਲਣਾ ਮਾਰਨ ਨਾਦ ਕੀਏ।
ਛਤੀਹ ਅੰਮ੍ਰਿਤ ਭਾਉ ਏਕੁ
ਜਾਕਉ ਨਦਰਿ ਕਰੇਇ।
ਬਾਬਾ ਹੋਰੁ ਖਾਣਾ ਖੁਸੀ ਖੁਆਰੁ।
ਜਿਤੁ ਖਾਧੈ ਤਨੁ ਪੀੜੀਐ
ਮਨ ਮਹਿ ਚਲਹਿ ਵਿਕਾਰ।

ਹੇਠਲੀਆਂ ਪੰਗਤੀਆਂ ਵਿਚ ਦਸਾਂ ਨਵਾਂ ਦੀ ਕਿਰਤ ਕਮਾਈ ਦੇ ਲੋਕਾਂ ਤੇ ਸਾਕਤ ਪੁਰਸ਼ਾਂ ਦੀ ਕਮਾਈ ਦੇ ਪ੍ਰਭਾਵ ਦਾ ਅੰਤਰ ਦਸਿਆ ਹੈ:—

ਸੰਤਨ ਕਾ ਦਾਨਾ ਰੂਖਾ,
ਸੋ ਸਰਬ ਨਿਧਾਨ।
ਗ੍ਰਿਹਿ ਸਾਕਤ ਛਤੀਹ ਪ੍ਰਕਾਰ
ਤੇ ਬਿਖੂ ਸਮਾਨ।

ਮ: ੫(੮੨੨)

ਅਜ ਭ੍ਰਿਸ਼ਟਾਚਾਰ ਸਿਖਰਾਂ ਨੂੰ ਛੁਹ ਰਿਹਾ ਹੈ ਇਹ ਸਭ ਗਲਤ ਅਹਾਰ ਦਾ ਸਿਟਾ ਹੈ। ਅਸ਼ੁਧ ਭੋਜਨ ਕਾਰਣ ਅਸ਼ੁਧ ਵਿਚਾਰ ਉਤਪਨ ਹੁੰਦੇ ਹਨ। ਜਿਸ ਸਦਕਾ ਸਮਾਜ ਦੀ ਸਾਰੀ ਤਾਣੀ ਉਲਝੀ ਪਈ ਹੈ। ਸੁਚ ਸੰਜਮ ਦਾ ਭੋਜਨ ਖਾਣ ਨਾਲ ਭ੍ਰਿਸ਼ਟਾਚਾਰ ਵਧਦਾ ਹੈ।

ਗਊ ਨਾਲ ਆਪਦਾ ਬਹੁਤ ਪਿਆਰ ਸੀ। ਕਹਿੰਦੇ ਗਊ ਜਿਊਂਦੀ ਹੈ ਤਾਂ ਭਾਰਤ ਜਿਊਂਦਾ ਹੈ। ਗਊ ਨਾ ਰਹੀ ਤਾਂ ਭਾਰਤ ਵੀ ਨਹੀਂ ਰਹੇਗਾ। ਆਪ ਜੀ ਨੇ ਗਊ ਦੀ ਉਨਤੀ ਵਾਸਤੇ ਅਨੇਕ ਜਤਨ ਕੀਤੇ। ਆਪ ਜੀ ਨੇ ਸ੍ਰੀ ਭੈਣੀ ਸਾਹਿਬ ਤੇ ਸ੍ਰੀ ਜੀਵਨ ਨਗਰ ਗਊ ਸ਼ਲਾਵਾਂ ਕਾਇਮ ਕੀਤੀਆਂ। ਉਹਨਾਂ ਵਾਸਤੇ ਸੇਵਾਦਾਰ ਰਖੇ। ਦਿਨ ਵਿਚ ਇਕ ਵਾਰ ਉਹਨਾਂ ਨੂੰ ਜ਼ਰੂਰ ਵੇਖਦੇ। ਸੇਵਾਦਾਰਾਂ ਪਾਸੋਂ ਉਹਨਾਂ ਦੀ ਸੇਵਾ ਬਾਰੇ ਪੁਣ ਛਾਣ ਕਰਦੇ। ਸੂਬਾ ਵਰਿਆਮ ਸਿੰਘ ਨੂੰ ਸਦਾ ਵਧੀਆ ਸੁਝਾਓ ਦਿੰਦੇ, ਇਹੋ ਕਾਰਨ ਸੀ ਕਿ ਆਪ ਜੀ ਦੇ ਪਸ਼ੂ ਸਰਵ ਭਾਰਤੀ ਪ੍ਰਦਰਸ਼ਨੀਆਂ ਵਿਚ ਪਹਿਲੇ ਦਰਜੇ ਤੇ ਆਉਂਦੇ। ਆਪ ਦੀ ਹਰਿਆਣਾ ਨਸਲ ਦੀ ਗਊ ਪੁਤਲੀ ਨੇ ਸਰਬ ਹਿੰਦ ਦੁਧ ਮੁਕਾਬਲੇ ਵਿਚ ੬੪ ਪੌਂਡ ਰੋਜ ਦਾ ਦੁਧ ਦੇਕੇ ਪਹਿਲੇ ਦਰਜੇ ਤੇ ਆਈ। ਤੇ ਭਾਰਤ ਸਰਕਾਰ ਵਲੋਂ ਗੋਪਾਲ ਰਤਨ ਦੀ ਉਪਾਧੀ ਪਰਾਪਤ ਕੀਤੀ। ਲਾਲਾ ਹਰਦੇਵ ਸਹਾਇ ਹਰਿਆਣੇ ਦੇ ਗਊ ਭਗਤ ਹੋਏ ਹਨ। ਸਚੇ ਪਾਤਸ਼ਾਹ ਜੀ ਦਾ ਉਸ ਨਾਲ ਇਸੇ ਵਾਸਤੇ ਪਿਆਰ ਸੀ ਕਿ ਉਹ ਗਊ ਉਨਤੀ ਦਾ ਹਿਮਾਇਤੀ ਸੀ। ਆਪ ਜੀ ਨੇ ੧੯੫੬ ਵਿਚ ਕਲਕਤੇ ਤੋਂ ਬੁਚੜਖਾਨੇ ਨੂੰ ਜਾ ਰਹੀਆਂ ਗਊਆਂ ਨੂੰ ਖਰੀਦ ਕੇ ਰੇਲ ਰਾਹੀਂ ਜੀਵਨਨਗਰ ਮੰਗਵਾਇਆ। ਜਿਹੜਾ ਕਿ ਇਹ ਮਹਾਨ ਉਪਕਾਰ ਸੀ। ਉਹਨਾਂ ਦੇ ਕਦਮਾਂ ਤੇ ਚਲਦਿਆਂ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ, ਮਹਾਰਾਜ ਬੀਰ ਸਿੰਘ ਨੂੰ ਕਲਕਤੇ ਭੇਜ ਬੁਚੜਖਾਨੇ ਨੂੰ ਜਾ ਰਹੀਆਂ ਗਊਆਂ ਛੁਡਵਾ ਲਿਆਉਣ ਦੀ ਆਗਿਆ ਦਿਤੀ। ਉਹਨਾਂ ਦੀ ਸੇਵਾ ਕਰਵਾਈ। ਉਹਨਾਂ ਵਿਚੋਂ ਕਈਆਂ ੧੨-੧੨-੧੪-੧੪ ਸੇਰ ਤਕ ਦੁਧ ਦਿਤਾ। ਆਪ ਸਵੇਰ ਸਾਰ ਗਊਆਂ ਨੂੰ ਵੇਖ ਪ੍ਰਸੰਨ ਹੁੰਦੇ ਤੇ ਕਹਿੰਦੇ ਕਿ ਗਊਆਂ ਮੇਰੇ ਮਨ ਨੂੰ ਖੇੜੇ ਵਿਚ ਰਖਦੀਆਂ ਹਨ। ਆਪ ਲਵਾਰਸ ਗਊਆਂ ਜਿਹਨਾਂ ਦੇ ਮਾਲਿਕ ਸਾਰੀ ਉਮਰ ਦੁਧ ਪੀਕੇ ਬੁਢੇ ਵੇਲੇ ਡੰਡਾ ਮਾਰ ਘਰੋਂ ਬਾਹਰ ਕਢ ਦਿੰਦੇ ਸਨ ਉਹਨਾਂ ਨੂੰ ਮੰਗਵਾ ਸੇਵਾ ਕਰਵਾਉਂਦੇ। ਇਹਨਾਂ ਦੀ ਸੇਵਾ ਐਵੇਂ ਨਹੀਂ ਜਾਂਦੀ ਇਹਨਾਂ ਦਾ ਤਾਂ ਗੋਹਾ ਹੀ ਸੇਵਾ ਦਾ ਮੁਲ ਮੋੜ ਦਿੰਦਾ ਹੈ। ਆਪ ਸਦਾ ਖੇਤਾਂ ਵਿਚ ਗੋਹੇ ਦੀ ਖਾਦ ਨੂੰ ਵਿਸ਼ੇਸ਼ਤਾ ਦਿੰਦੇ ਆਪ ਕਹਿੰਦੇ ਗੋਹੇ ਦੀ ਖਾਦ ਭੋਇੰ ਦੀ ਸ਼ਕਤੀ ਨੂੰ ਕਾਇਮ ਰਖਦੀ ਹੈ ਅਤੇ ਰਸਾਇਣਿਕ ਖਾਦ ਘਟਾਂਦੀ ਹੈ।

ਆਪਦੇ ਪਸ਼ੂਆਂ ਦੇ ਨਾਉ ਵੀ ਭਾਰਤੀ ਰੰਗ ਢੰਗ ਦੇ ਸਨ ਆਪ ਦੇ ਅਸਤਬਲ ਵਿਚ ਬਾਜ, ਭੀਮ, ਜੇ ਭਾਰਤ ਵਿਜੇ ਭਾਰਤ ਅਤੇ ਰਣਜੀਤ ਸ਼ਾਹੀ ਠਾਠ ਦੇ ਘੋੜੇ ਸਨ। ਗਊਆਂ ਵਿਚ ਪੁਤਲੀ

ਰਾਵੀ ਤੇ ਨਿਸ਼ਾਨੀ ਆਦਿ, ਮੱਝਾਂ ਵਿਚੋਂ ਲਾਜੋ ਉਹ ਮਝ ਸੀ ਜਿਹੜੀ ਨੁਮਾਇਸ਼ ਵਿਚ ਸਰਵ ਉਤਮ ਪਸ਼ੂ ਕਰਾਰ ਦਿਤੀ ਜਾਂਦੀ ਸੀ। ਇਹ ਸਾਨ ਨੂੰ ਮਸਤਾਨਾ ਕਹਿ ਆਵਾਜ ਮਾਰਦੇ। ਤੇ ਟਰੈਕਟਰ ਨੂੰ ਗੜਗਜ।

ਰਾਗ ਰੂਹ ਦੀ ਖੁਰਾਕ ਹੈ। ਇਹ ਖੁਰਾਕ ਇਸ ਰਬ ਦੀ ਵੀ ਸੀ। ਆਪ ਨੂੰ ਚੰਚਲਤਾ ਪੈਦਾ ਕਰਨ ਵਾਲੇ ਗੀਤਾ ਤੋਂ ਘਿਰਨਾ ਸੀ ਆਪ ਸਦਾ ਸ਼ਾਸ-ਤਰੀ ਸੰਗੀਤ ਨੂੰ ਪਿਆਰਦੇ। ਆਪ ਵੀ ਗਾਉਂਦੇ ਤੇ ਰਾਗੀਆਂ ਤੋਂ ਸੁਣਦੇ। ਰਾਗੀ ਲੋਕ ਆਪ ਨੂੰ ਰਾਗਦਾ ਬਾਦਸ਼ਾਹ ਕਹਿ ਸਤਿਕਾਰਦੇ। ਅਰ ਦੀਵਾਨ ਵਿਚ ਰੇਡੀਓ ਦੀ ਟਿਊਨ ਸਹਿਣ ਨਾਂ ਕਰਦੇ। ਸ਼ਾਸਤਰੀ ਸੰਗੀਤ ਨੂੰ ਜਿਊਂਦਾ ਰਖਣ ਲਈ ਸ੍ਰੀ ਭੈਣੀ ਸਾਹਿਬ ਵਿਚ ਵਿਦਿਆਲਾ ਚਾਲੂ ਕੀਤਾ। ਜਿਸ ਵਿਚ ਆਪ ਪੜ੍ਹਾਈ ਦੇ ਨਾਲ ਨਾਲ ਖਡੀਆਂ ਦਾ ਕੰਮ, ਪਊਏ ਬਣਾਉਣੇ, ਪ੍ਰੈਸ ਵਿਚ ਕੰਪੋਜ ਕਰਨਾ ਤੇ ਸੰਗੀਤ ਦੀ ਸਿਖਲਾਈ ਕੀਤੀ ਜਾਂਦੀ। ਵਿਦਿਆਲੇ ਵਿਚ ਚੋਟੀ ਦੇ ਉਸਤਾਦਾਂ ਤੇ ਪਖਾਵਜਾਂ ਤੋਂ ਸੇਵਾ ਲਈ। ਸਚੇ ਪਾਤਸ਼ਾਹ ਸਤਿਗੁਰੂ ਜਗ-ਜੀਤ ਸਿੰਘ ਜੀ ਤੇ ਸ੍ਰੀ ਮਹਾਰਾਜ ਬੀਰ ਸਿੰਘ ਜੀ ਉਸੇ ਵਿਦਿਆਲੇ ਦੇ ਵਿਦਿਆਰਥੀ ਹਨ। ਜਿਨਾਂ ਦਾ ਲੋਹਾ ਵਡੇ ਵਡੇ ਉਸਤਾਦ ਵੀ ਮੰਨਦੇ ਹਨ।

ਆਪ ਜੀ ਨੇ ਗੁਰੂ ਕੁਲ ਦੇ ਢੰਗ ਦਾ ਵਿਦਿ-ਆਲਾ ਸ੍ਰੀ ਜੀਵਨ ਨਗਰ ਦੇ ਇਲਾਕੇ ਗੁਰੂ ਹਰੀ ਸਿੰਘ ਜੀ ਦੇ ਨਾਉਂ ਤੇ ਸਥਾਪਤ ਕੀਤਾ। ਬਚੇ ਰੁਖਾਂ ਦੀ ਛਾਂ ਹੇਠਾਂ ਮਖਮਲੀ ਘਾਹ ਤੇ ਬੈਠ ਵਿਦਿਆ ਪ੍ਰਾਪਤ ਕਰਦੇ ਕਮਰਿਆਂ ਦੀਆਂ ਛਤਾਂ ਸਰਕੰਡੇ ਦੀਆਂ। ਬਚਿਆਂ ਪਾਸੋਂ ਕੋਈ ਫੀਸ ਨਹੀਂ ਸੀ ਲਈ ਜਾਂਦੀ ਤੇ ਨਾ ਸ੍ਰਕਾਰ ਪਾਸੋਂ ਗਰਾਂਟ। ਬਚਿਆਂ ਨੂੰ ਗੁਰੂ ਜਨਾਂ ਤੇ ਸਹਿ ਪਾਠੀਆਂ ਦੀ ਚਰਨ ਧੂੜ ਦੀ ਸਿਖਿਆ ਦਿਤੀ ਜਾਂਦੀ। ਓਥੇ ਸਾਦਗੀ ਦਾ ਉਪਦੇਸ਼ ਦਿਤਾ ਜਾਂਦਾ। ਬਚਿਆਂ ਨੂੰ ਪੜ੍ਹਾਈ ਦੇ ਨਾਲ ਨਾਲ ਦਸਤਕਾਰੀ ਵਿਚ ਸਿਖਿਆ ਲੈਣੀ ਜਰੂਰੀ ਸੀ ਤਾਕਿ ਬਚੇ ਪੜ੍ਹਾਈ ਉਪ੍ਰੰਤ ਦਫਤਰਾਂ ਵਿਚ ਧਕੇ ਨਾ ਖਾਣ। ਆਪਣੇ ਪੈਰਾਂ ਤੇ ਆਪ ਤੁਰ ਸਕਣ। ਪਰ ਦੁਖ ਦੀ ਗਲ ਹੈ ਕਿ ਰੇਕੀਗਾਨੇਸ਼ਨ ਦੀ ਪ੍ਰਾਪਤੀ ਉਪ੍ਰੰਤ ਉਸ ਸੰਵਿਧਾਨ ਨੂੰ ਛਿਕੇ ਤੇ ਟੰਗ, ਸ੍ਰਕਾਰੀ ਪ੍ਰਬੰਧਕੀ ਢਾਂਚੇ ਰਾਹੀਂ ਗੇੜ ਵਿਚ ਪਾ ਦਿਤਾ।

ਸਚੇ ਪਾਤਸ਼ਾਹ ਜੀ ਵੈਦਿਕ ਜਾਂ ਹਿਕਮਤ ਨਾਲ ਪਿਆਰ ਕਰਦੇ। ਆਪ ਕੁਦਰਤੀ ਇਲਾਜ ਨੂੰ ਵੀ ਪਸੰਦ ਕਰਦੇ। ਸਵਰਗੀ ਡਾਕਟਰ ਤ੍ਰਿਲੋਕ ਸਿੰਘ ਇਸੇ ਵਾਸਤੇ ਕੋਲ ਰਖਿਆ ਸੀ। ਕਿਉਂਕਿ ਉਹ ਐਲੋਪੈਥੀ ਦੀ ਮਾਰ ਖਾਂਦੇ ਮਰੀਜਾਂ ਨੂੰ ਨੈਚਰੋਪੈਥੀ ਨਾਲ ਵਡੇ ਤੋਂ ਵਡੇ ਰੋਗ ਤੋਂ ਛੁਟਕਾਰਾ ਦੁਆ ਸਕਦੇ ਸਨ। ਭਾਵੇਂ ਉਹਨਾਂ ਦੇ ਆਪਣੇ ਮੁਖਾਰ ਬਿੰਦ ਤੋਂ ਇਕ ਸ਼ਬਦ ਸੌ ਜਨਮ ਦਾ ਕੋੜ੍ਹ ਦੂਰ ਕਰ ਸਕਦਾ ਸੀ ਫਿਰ ਵੀ ਉਹ ਸੰਤ ਰਤਨ ਸਿੰਘ ਪਾਸੋਂ ਦੇਸੀ ਦਵਾਈਆਂ ਤਿਆਰ ਕਰਵਾ ਰਖਦੇ। ਜਿਨਾਂ ਨੂੰ ਮਰੀਜ ਵਰਤਕੇ ਰੋਗ ਤੋਂ ਮੁਕਤ ਹੋ ਦੁਬੰਗੇ ਮਾਰ ਘਰਾਂ ਨੂੰ ਜਾਂਦੇ।

ਜੀਵਨ ਗਡੀ ਤਦ ਸਫਲਤਾ ਨਾਲ ਰਿੜਦੀ ਹੈ ਜੇ ਪਤੀ ਪਤਨੀ ਵਿਚ ਇਕ ਸੁਰਤਾ ਹੋਵੇ। ਜਿਥੇ ਪਤੀ ਪਤਨੀ ਦਾ ਜੋੜ ਨਹੀਂ ਓਥੇ ਹੋਰ ਨਰਕ ਦੀ ਲੋੜ ਨਹੀਂ। ਆਪ ਗ੍ਰਿਹਸਤੀ ਜੀਵਨ ਨੂੰ ਸੁਖੀ ਰਖਣ ਵਾਸਤੇ ਇਸਤ੍ਰੀ ਬਰਤ ਧਰਮ ਤੇ ਪਤੀ ਬ੍ਰਤ ਧਰਮ ਨੂੰ ਵਿਸ਼ੇਸ਼ਤਾ ਦਿੰਦੇ। ਇਸਤ੍ਰੀ ਪਤੀ ਦੀ ਆਗਿਆ ਵਿਚ ਰਹੇ ਤੇ ਪਤੀ ਇਸਨੂੰ ਘਰ ਦਾ ਮੁਖ ਮੰਤਰੀ ਜਾਣੇ। ਬਸ ਫਿਰ ਪੌਂ ਬਾਰਾਂ। ਗੁਰਬਾਣੀ ਦੀ ਕਹਿੰਦੀ ਹੈ–

ਜਾਇ ਪੁਛਹੁ ਸੋਹਾਗਣੀ
ਤੁਸੀ ਰਾਵਿਆ ਕਿਨੀ ਗੁਣੀ।

ਉਤਰ ਹੈ–

ਸਹਜਿ ਸੰਤੋਖਿ ਸੀਗਾਰੀਆ ਮਿਠਾ ਬੋਲਣੀ।

ਅਗਲੀਆਂ ਪੰਗਤੀਆਂ ਵਿਚ ਬਿਲਕੁਲ ਸਪ-ਸ਼ਟ ਹੈ–

ਭਰਤਾ ਕਹੈ ਸੋ ਮਾਨੀਐ
ਏਹੁ ਸੀਗਾਰੁ ਬਣਾਇ ਰੀ।

ਦੂਜਾ ਭਾਉ ਵਿਸਾਰੀਐ
ਇਹ ਤੰਬੋਲਾ ਖਾਇ ਰੀ।

ਆਪ ਜੀਵਨ ਦਾ ਕੋਈ ਲਕਸ਼ ਮੰਨਦੇ ਤੇ ਕਹਿੰਦੇ ਜੀਵਨ ਮੌਜ ਮੇਲਾ ਜਾਂ ਭੋਗ ਬਿਲਾਸ ਨਹੀਂ ਇਸ-ਦੀਆਂ ਜ਼ਿੰਮੇਵਾਰੀਆਂ ਹਨ। ਗ੍ਰਿਸਤੀ ਜੀਵਨ ਦਾ ਅਰਥ ਹੈ ਸੰਸਾਰ ਦੀ ਮਰਿਆਦਾ ਨੂੰ ਕਾਇਮ ਰਖਣਾ, ਭਾਵ ਸੰਤਾਨ ਪੈਦਾ ਕਰਨਾ। ਪੁਰਸ਼ ਇਸਨੂੰ ਬ੍ਰਹਮ ਚਰਜ ਨੂੰ ਮੁਖ ਰਖਣ। ਕੁਦਰਤ ਨੇ ਇਸਤਰੀ ਨੂੰ ਇਕ ਚਮਤਕਾਰੀ ਸੂਰਤ ਤੇ ਬਨਾਵਟ ਬਖਸ਼ੀ ਹੈ। ਜਿਸਤੋਂ ਕੇਵਲ ਚੋਟੀ ਦਾ ਤਪਸਵੀ ਹੀ ਪ੍ਰਭਾਵਤ ਹੋਣੋ ਰਹਿ ਸਕਦਾ ਹੈ। ਨਹੀਂ ਤਾਂ ਇਸ ਦੇ ਰੂਪ ਨੂੰ ਵੇਖ ਡੋਲ ਜਾਣਾ ਸੁਭਾਵਕ ਹੈ। ਆਪ ਇਸੇ ਕਾਰਨ ਬੀਬੀਆਂ ਨੂੰ ਸਾਦਗੀ ਵਲ ਪ੍ਰੇਰਦੇ। ਆਪਨੂੰ ਪਛਮੀ ਢੰਗ ਢੰਗ ਦੇ ਸ਼ਿੰਗਾਰਾਂ ਤੋਂ ਵੇਬਨਾ ਤੋਂ ਘਿਰਣਾ ਸੀ। ਵਖ-ਵਖ ਢੰਗਾਂ ਨਾਲ ਵਾਲਾਂ ਨੂੰ ਬਣਾਉਣਾ, ਲਿਪਸਟਿਕ, ਨੇਲ ਪਾਲਸ਼, ਭਰਵਟੇ ਬਣਾਉਣ ਤੋਂ ਸਖਤ ਤਾੜਨਾ ਹੁੰਦੀ ਸੀ। ਕਿਉਂਕਿ ਲੋੜ ਤੋਂ ਵਧ ਸ਼ਿੰਗਾਰ ਚੰਚਲਤਾ ਦਾ ਕਾਰਨ ਬਣਦਾ ਹੈ। ਆਪ ਸਦਾ ਸਾਦਗੀ ਦੇ ਪਖ ਤੋਂ ਗਹਿਣਿਆਂ ਨਾਲ ਸੁਸਜਤ ਵੇਖਣ ਦੇ ਚਾਹਵਾਨ ਨਹੀਂ ਸਨ। ਇਸੇ ਤਰਾਂ ਪੁਰਸ਼ ਨੂੰ ਮਨ ਬਾਣੀ ਤੇ ਕਾਬੂ ਪਾਉਣ ਨਮਿਤ ਆਪ ਭਾਈ ਗੁਰਦਾਸ ਜੀ ਦੀ ਮਨੋਹਰ ਰਚਨਾ ਦਾ ਹਵਾਲਾ ਦੇਕੇ ਉਪਦੇਸ਼ ਕਰਦੇ ਹਨ—

ਵੇਖ ਪਰਾਈਆਂ ਚੰਗੀਆਂ
ਮਾਵਾਂ ਧੀਆਂ ਭੈਣਾ ਜਾਣੇ।

ਪਰ ਪਛਮੀ ਵਿਦਿਆ ਨੇ ਕਈ ਕਦਰਾਂ ਕੀਮਤਾਂ ਨੂੰ ਬਦਲ ਦਿਤਾ ਹੈ।

ਭਾਵ ਖਾਓ ਪੀਓ ਤੇ ਮੌਜਾਂ ਲੁਟੋ। ਇਸੇ ਕਾਰਨ ਸਾਰੇ ਸਮਾਜ ਦਾ ਢਾਂਚਾ ਵਿਗੜ ਰਿਹਾ ਤੇ ਆਕਾ-ਰੰਨ ਦੀਵਾਈਆਂ। ਪਰ ਸਚੇ ਪਾਤਸ਼ਾਹ ਆਪਣੇ ਨਿਸ਼ਾਨੇ ਨੂੰ ਮੁਖ ਰਖਦਿਆਂ ਉਦਾਹਰਨ ਦੇਕੇ ਜੀਵਨ ਸੇਧ ਦਿੰਦੇ ਹਨ—

ਸੁਖੀ ਕਾਜਲ ਹਾਰ ਤੰਬੋਲ ਸਭੈ ਕਿਛੁ ਸਾਜਿਆ।
ਸੋਲਹ ਕੀਏ ਸੀਗਾਰ ਕਿ ਅੰਜਨ ਪਾਜਿਆ।
ਜ ਘਰਿ ਆਵ ਕੰਤ ਤਾ ਸਭ ਕਿਛੁ ਪਾਈਐ।
ਹਰਿਹਾਂ ਕੰਤੈ ਬਾਝਸੀਗਾਰ ਸਭਬਿਰਥਾਜਾਈਐ।

ਅਜ ਵਿਗਿਆਨੀਆਂ ਤੇ ਹਕੂਮਤਾਂ ਨੂੰ ਵਧ ਰਹੀ ਜਨ ਸੰਖਿਆ ਤੇ ਘਟ ਰਹੀ ਖੁਰਾਕ ਦਾ ਭੌ ਮਾਰ ਰਿਹਾ ਹੈ। ਖੁਰਾਕ ਦੀ ਘਾਟ ਅੰਡਾ ਮੱਛੀ ਖਾਕੇ ਪੂਰੀ ਕਰਨਾ ਦਸਦੇ ਹਨ। ਤੇ ਸੰਤਾਨ ਸੰਜਮ ਹਿਤ ਨਿਰੋਧ, ਓਪਰੇਸ਼ਨ ਜਾ ਗਰਭ ਪਾਤ। ਏਹ ਸਭ ਤਾਲੋਂ ਘੁਖੀ ਡੂਮਣੀ ਗਾਏ ਆਲ ਪਤਾਲ ਵਾਲਾ ਹਿਸਾਬ ਹੈ। ਇਕ ਪਾਸੇ ਅਗ ਬਾਲੋ ਉਪਰ ਤੇਲ ਪਾਉ ਤੇ ਉਸ ਨੂੰ ਭੜਕਾਉ ਮੁੜ ਪਾਣੀ ਪਾਉਣ ਵਾਲੀ ਗਲ ਹੈ। ਪਰ ਕੌਣ ਕਹੇ ਪਰਭਾਣੀ ਅੱਗਾ ਢੱਕ। ਸਭ ਜਾਣਦੇ ਹਨ ਕਿ ਗਰਮ ਭੋਜਨ ਕਾਮ ਚੇਸ਼ਟਾ ਉਭਾਰਨਗੇ। ਮੁੜ ਗਰਭ ਪਾਤ ਲਈ ਹਸ ਪਤਾਲਾ ਵਲ ਦੌੜਨਗੇ। ਗਰਭ ਪਾਤ ਨਾਲ ਉਹ ਪਾਪ ਹੋ ਰਿਹਾ ਹੈ ਜਿਸ ਨਾਲ ਸਾਰੇ ਸੰਸਾਰ ਤੇ ਭਾਂਬੜ ਮੱਚ ਰਹੇ ਹਨ। ਮਦਰ ਟ੍ਰੇਸਾ ਨੋਬਲ ਪਰ-ਈਜ਼ ਜੇਤੂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸ਼ਬਦ ਦੁਰਾਦੀ ਹੈ ਤੇ ਆਖਦੀ ਹੈ ਕਿ ਜਿਤਨਾ ਚਿਰ ਗਰਭ ਪਾਤ ਬੰਦ ਨਹੀਂ ਹੋਣਗੇ ਸ਼ਾਂਤੀ ਨਹੀਂ ਹੋ ਸਕਦੀ। ਇਨ੍ਹਾਂ ਸਾਰਿਆਂ ਮਸਲਿਆਂ ਦਾ ਹਲ ਹੈ ਬ੍ਰਹਮਚਰਜ ਅਥਵਾ ਸਵੈਸੰਜਮ। ਜਿਸ ਤੋਂ ਹਿੰਗ ਲਗੇ ਨਾ ਫਟਕੜੀ ਤੇ ਰੰਗ ਵੀ ਦੂਣਾ ਚੜ੍ਹੇ। ਬ੍ਰਹਮ ਚਰਜ ਦਾ ਭਾਵ ਹੈ ਇੰਦਰੀਆ ਤੇ ਕੰਟਰੋਲ। ਜਿਸ ਨਾਲ ਰੋਗਾਂ ਤੋਂ ਮੁਕਤੀ ਤੇ ਧਰਮਦੀ ਹਨਿਆਵਲ। ਬ੍ਰਹਮ ਚਰਜ ਸੰਸਾਰ ਨੂੰ ਦੇਵ ਪੁਰੀ ਵਿਚ ਬਦਲ ਸਕਦਾ ਹੈ ਪ੍ਰਾਣੀ ਉਤਸ਼ਾਹੀ ਰਹਿੰਦੇ ਹਨ। ਦੂਜਿਆਂ ਦੀ ਸੇਵਾ ਕਰਨ ਦਾ ਚਾਉ ਰਹਿੰਦਾ ਹੈ। ਗਮ ਤੇ ਗੁੱਸਾ ਉਨ੍ਹਾਂ ਦੇ ਘਰੀਂ ਫੇਰਾ ਨਹੀਂ ਪਾਂਦੇ ਉਹ ਭਗਵਾਨ ਨੂੰ ਵਸ ਕਰ ਲੈਂਦੇ ਹਨ। ਸਚੇ ਪਾਤਸ਼ਾਹ ਜੀ ਦਾ ਆਪਣਾ ਜੀਵਨ ਇਕ ਅਦੁੱਤੀ ਉਦਾਹਰਣ ਹੈ। ਆਪ ਜੀ ਦੇ ਮਹਿਲ ਮਾਤਾ ਭੁਪਿੰਦਰ ਕੌਰ ਜੀ ਚੜ੍ਹਾਈ ਕਰ ਗਏ। ਕੇਵਲ ਦੋ ਸਹਿਬਜ਼ਾਦੇ ਸਨ। ਭਰ ਜਵਾਨੀ ਦੀ ਉਮਰ ਸੀ ਫਿਰ ਵੀ ਦੂਜਾ ਅਨੰਦ ਨਹੀਂ ਕਰਵਾਇਆ। ਹਾਲਾ ਕਿ ਕਈ ਨਿੱਕਟ

ਵਰਤੀ ਬੇਨਤੀ ਕਰਦੇ ਰਹੇ।

ਸੱਚੇ ਪਾਤਸ਼ਾਹ ਜੀ ਦੇਵੀ ਗੁਣਾ ਦੇ ਉਪਦੇਸ਼ ਹਿਤ ਸਾਲ ਵਿਚ ਭਾਦਰੋਂ ਜਾ ਅਸੂ ਦੇ ਮਹੀਨੇ ਜਪ ਪ੍ਰਯੋਗ ਕਰਦੇ ਉਹਨਾਂ ਵਿਚ ਮਾਈ ਭਾਈ ਭਾਗ ਲੈਂਦੇ। ਸੱਚ ਮਰਿਜਾਦਾ ਭਜਨ ਬੰਦਗੀ ਕਥਾ ਕੀਰਤਨ ਦਾ ਪ੍ਰਵਾਹ ਇਸ ਦੇ ਨਾਲ ਲੱਡੂ ਪੇੜੇ ਜਲੇਬਾਂ ਦੇ ਲੰਗਰ ਤੇ ਸੇਵਾ ਕੰਮ ਚਲਦੇ। ਆਪ ਕਈ ਵਾਰ ਸਾਧ ਸੰਗਤ ਦੇ ਜੂਠੇ ਬਰਤਨ ਮਾਂਜ ਹੋਰਨਾ ਵਾਸਤੇ ਪੂਰਨੇ ਪਾਂਦੇ। ਸੰਤ ਤਰਨ ਸਿੰਘ ਵਹਿਮੀ ਆਖਿਆ ਕਰਦੇ ਸਨ ਕਿ ਆਪ ਸੁਹੇਦੇ ਸਾਹਿਬ ਅਖੰਡ ਪਾਠਾਂ ਸਮੇਂ ਰੋਲ ਵੀ ਲਾਉਂਦੇ। ਖੂਹ ਵਿਚੋਂ ਜਲ ਵੀ ਖਿਚਦੇ। ਤੇ ਕਈ ਵੇਰ ਸਾਧਾਂ ਨਾਲ ਮਿਲਕੇ ਬਾਹਰੋਂ ਲਕੜੀਆਂ ਵੀ ਇਕਠੀਆਂ ਕਰਦੇ।

ਇਹਨਾਂ ਸਮਾਗਮਾ ਸਮੇਂ ਮਾਈਆਂ ਦਾ ਸਥਾਨ ਵਖਰਾ ਤੇ ਭਾਈਆਂ ਦਾ ਵਖਰਾ ਕੇਵਲ ਸਵੇਰ ਸ਼ਾਮ ਦੇ ਦੀਵਾਨ ਸਮੇਂ ਸੰਗਤਾਂ ਜੁੜਦੀਆਂ ਨਹੀਂ ਤਾਂ ਸਭ ਆਪਣੇ ਅਪਣੇ ਆਸਣਾਂ ਤੇ। ਇਸਤਰੀ ਪੁਰਸ਼ ਵਾਸਤੇ ਮਨ, ਬੱਚ, ਕਰਮ, ਕਰਕੇ ਬ੍ਰਹਮਚਰਜ ਜਰੂਰੀ ਸੀ। ਗੁਰੂ ਘਰ ਵਿਚ ਸ਼ੁਧ ਘੀ ਦੀ ਵਰਤੋਂ ਹੁੰਦੀ। ਵਿਹਾਰੀ ਗਲ ਕੋਈ ਨਹੀਂ।

ਅਜ ਜਿਧਰ ਝਾਤ ਮਾਰੋ ਵਿਗਿਆਨ ਦਾ ਚਮਤਕਾਰ ਹੈ। ਸੁਖ ਦੇ ਸਾਧਨ ਵਧੇ ਹਨ। ਮਨੁਖ ਆਲਸੀ ਬਣ ਦੂਜਿਆਂ ਤੇ ਕਾਠੀ ਪਾਉਣ ਦਾ ਚਾਹਵਾਨ ਹੈ। ਵੈਸੇ ਹਰ ਵਸਤੂ ਬਣੀ ਬਣਾਈ ਮਿਲ ਜਾਂਦੀ ਹੈ। ਪਕੀ ਪਕਾਈ ਰੋਟੀ, ਸੀਤੇ,ਸਤਾਏ ਕਪੜੇ ਇਥੋਂ ਤਕ ਕਿ ਰਾਗੀਆਂ ਤੇ ਭਜਨ ਮੰਡਲੀਆ ਦੀ ਵੀ ਲੋੜ ਘਟ ਰਹੀ ਹੈ। ਕਿਉਂਕਿ ਬਾਜ਼ਾਰ ਵਿਚੋਂ ਸ਼ਬਦ ਤੇ ਭਜਨਾ ਦੀਆਂ ਕੈਸਟਾਂ ਆਮ ਮਿਲ ਸਕਦੀਆ ਹਨ। ਟਿਊਬਾਂ ਰਾਹੀਂ ਬਚਿਆ ਦੇ ਜਨਮ ਲੈਣ ਦੀਆ ਵੀ ਖਬਰਾਂ ਸੁਣੀਆਂ ਹਨ। ਚਾਰ ਕਦਮ ਜਾਣਾ ਹੋਵੇ ਤਾਂ ਸਾਈਕਲ ਸਕੂਟਰ, ਮੋਟਰਸਾਈਕਲ ਜਾਂ ਕਾਰ ਦੀ ਲੋੜ ਪੈਂਦੀ ਹੈ ਕੇਵਲ ਪੈਸੇ ਦੀ ਜਰੂਰਤ ਹੈ ਭਾਵੇਂ ਕਾਲੇ ਚੋਰ ਪਾਸੋਂ ਕਰਜਾ ਲਿਆ ਜਾਵੇ ਜਾਂ ਠਗੀ ਮਾਰੀ ਜਾਵੇ। ਏਸੇ ਵਾਸਤੇ ਕਿਤੇ ਸ਼ਾਂਤੀ ਨਹੀਂ। ਅਖਬਾਰਾਂ ਖੂਨ ਖਰਾਬੇ ਦੀਆਂ ਖਬਰਾਂ ਨਾਲ ਭਰੀਆ ਹੁੰਦੀਆਂ ਹਨ। ਕੌਮ ਦੇ ਨੇਤਾਵਾਂ ਨੂੰ ਅਤਿਵਾਦ ਦਾ ਡੰਗ ਮਾਰ ਰਿਹਾ ਹੈ। ਉਹਨਾਂ ਦੇ ਅੰਗ ਰਖਸ਼ਕ ਬੰਦੂਕਾਂ ਚੁਕੀ ਫਿਰਦੇ ਹਨ, ਇਹ ਸਾਰੇ ਰੋਗ ਆਪਣੀ ਸੰਸਕ੍ਰਿਤੀ ਤੋਂ ਮੂੰਹ ਫੇਰਨ ਕਾਰਨ ਹਨ।

ਜਿਸ ਭਾਰਤ ਨੇ ਸੰਸਾਰ ਦੀ ਅਗਵਾਈ ਕਰਨੀ ਸੀ ਉਹ ਦੇਸ਼ ਦੇ ਨੌ ਜਵਾਨਾਂ ਪਛਮ ਦੀ ਨਕਲ ਵਿਚ ਮਾਣਸਮਤ ਹੋ ਰਹੇ ਹਨ। ਇਕ ਦੂਜੇ ਦਾ ਸਤਿਕਾਰ ਨਹੀਂ, ਬਚਿਆਂ ਨੂੰ ਟੀ. ਵੀ. ਤੇ ਮਰਦਾਂ ਨੂੰ ਵਿਗਾੜ ਰਹੇ ਹਨ ਛੋਟੇ ਵਡਿਆਂ ਦੀ ਹਾਸੀ ਉਡਾਉਂਦੇ ਹਨ। ਅਧਿਆਪਕ ਵਿਦਿਆਰਥੀ ਨੂੰ ਨਕਲ ਕਰਦਿਆਂ ਵੇਖ ਸਹਿਮੇ ਸਹਿਮੇ ਮੂਹ ਪਰਤਾ ਲੈਂਦੇ ਹਨ। ਡਾਕਟਰ ਮਰੀਜ ਨੂੰ ਰਾਜ਼ੀ ਨਹੀਂ ਕਰਨਾ ਚਾਹੁੰਦਾ ਸਗੋਂ ਮਨੋਰਥ ਖੀਸੇ ਕਟਣ ਦਾ ਹੈ। ਵਕੀਲ ਮੁਅਕਲ ਝੂਠੇ ਬਿਆਨਾ ਲਈ ਤੋਤੇ ਵਾਗ ਪੱਟੀ ਪੜਾਉਂਦੇ ਹਨ। ਇਹ ਸਾਰੇ ਰੋਗ ਰਾਮ ਤੋਂ ਬੇਮੁਖੀ ਕਾਰਨ ਹਨ। ਇਸ ਵੇਲੇ ਸਤਿਗੁਰੂ ਜੀ ਦੇ ਪਾਏ ਪੂਰਨਿਆਂ ਤੇ ਚਲਣ ਨਾਲ ਵਿਸ਼ਵ ਵਿਚ ਸੁੱਖ ਸ਼ਾਂਤੀ ਦਾ ਰਾਜ ਹੋ ਸਕਦਾ ਹੈ।

ਹਜੂਰ ਨੂੰ ਪ੍ਰਾਦਰ ਭਾਵ ਤੋਂ ਹੀ ਭਾਰਤੀ ਸੰਸਕ੍ਰਿਤੀ ਦੀ ਗੁੜਤੀ ਮਿਲੀ ਕਿਉਂਕਿ ਮਾਨਸਿਕ ਤੌਰ ਤੇ ਅਤਿ ਪ੍ਰਭਾਵਸ਼ਾਲੀ ਸੀ। ਆਪ ਬਾਲ ਕਾਲ ਤੋਂ ਨਿਤਨੇਮ, ਉਪ੍ਰੰਤ ਗੁਰੂ ਪਿਤਾ ਤੇ ਮਾਤਾ ਨੂੰ ਮਥਾ ਟੇਕਿਆ ਕਰਦੇ ਸਨ। ਆਪਣੇ ਜਦ ਗੁਰਤਾ ਦੀਆਂ ਜਿਮੇਂਵਾਰੀਆਂ ਸੰਭਾਲੀਆ ਫੇਰ ਵੀ ਉਹ ਨੇਮ ਢਿੱਲਾ ਨਹੀਂ ਪੈਣ ਦਿਤਾ। ਜਦ ਆਪ ਸ੍ਰੀ ਭੈਣੀ ਸਾਹਿਬ ਹੁੰਦੇ ਤੇ ਬਾਹਰ ਵਿਹਾਰ ਤੋਂ ਪਹਿਲਾਂ ਪੂਜ ਮਾਤਾ ਜੀ ਨੂੰ ਨਮਸਕਾਰ ਕਰਦੇ। ਮੂਡ ਜੋੜੇ ਵਾਲੇ ਚਰਨ ਦੋ ਲੰਗਰ ਵਲ ਜਾ ਸੀਸ ਨਿਵਾਉਂਦੇ। ਲਾਂਗਰੀ ਸਿੰਘਾਂ ਨੂੰ ਦਰਸ਼ਨ ਦਿੰਦੇ ਤੇ ਖੁਸ਼ੀਆਂ ਵੰਡਦੇ। ਲੂਣ ਤੇਲ, ਦਾ ਪ੍ਰਸਾਦ ਛਕਦੇ। ਆਪ ਸੰਗੀਤ ਵਿਚ ਜਾ ਬਾਹਰ ਝੂਲਿਆਂ ਦੀ ਸਭਾ ਵਿਚ ਖਿਲੌਣੇ ਉਪਦੇਸ਼, ਨੂੰ ਇਹੋ ਕਿਉਂਕਿ ਖਲੋਕੇ ਵਿਚਾਰ ਪ੍ਰਗਟ ਕਰਨਾ ਪਰਮੀਸ਼ਰ ਦਾ ਕਰਦੇ ਰਹੇ। ਹਥ

ਮਿਲਾਉਣ ਤੋਂ ਸਦਾ ਗੁਰੇਜ਼ ਕਰਦੇ। ਤੇ ਰਟਨਾਂ ਨੂੰ ਛੁਹਣ ਦਾ ਉਪਦੇਸ਼ ਦਿੰਦੇ। ਹਥਾਂ ਨੂੰ ਮਿਟੀ ਜਾਂ ਰੇਤੇ ਨਾਲ ਪਵਿਤਰ ਕਰਦੇ। ਸਾਬਣ ਦੀ ਵਰਤੋਂ ਤੋਂ ਸੰਕੋਚ ਰਖਦੇ। ਚੀਤਾ ਫੜਣ ਉਪ੍ਰੰਤ ਜਲ ਵਰਤਦੇ ਤੇ ਕੁਲਾ ਕਰਦੇ। ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਇਹ ਕਿਰਿਆ ਵੇਖ ਇਕ ਬ੍ਰਾਹਮਣ ਹੈਰਾਨ ਹੋ ਕਹਿਣ ਲਗਾ ਮਹਾਰਾਜ ਜੀ, ਏਹ ਤਾਂ ਬ੍ਰਾਹਮਣੀ ਮੱਤ ਹੈ, ਹੋਰਨਾ ਨੂੰ ਹੱਕ ਨਹੀਂ। ਅਗੋਂ ਸਤਿਗੁਰੂ ਜੀ ਉਤਰ ਦਿਤਾ ਪੰਡਿਤ ਜੀ ਅਸੀਂ ਏਹ ਮਰਿਜਾਦਾ ਧਰਤੀ ਤੋਂ ਡਿਗੀ ਚੁਕੀ ਹੈ। ਤੁਸੀਂ ਸੁਟ ਦਿਤੀ ਅਸੀਂ ਸਾਂਭ ਲਈ। ਕਿਸੇ ਤੇ ਰੋਸ ਕਰਨ ਦੀ ਲੋੜ ਨਹੀਂ। ਖੜਾ ਹੋਕੇ ਪੇਸ਼ਾਬ ਕਰਨ ਦੀ ਸਚੇ ਪਾਤਸ਼ਾਹ ਜੀ ਹਾਸੀ ਉਡਾਉਂਦੇ ਆਖਿਆ ਕਰਦੇ ਖਲੋਕੇ ਪੇਸ਼ਾਬ ਕਰਨ ਨਾਲ ਇਕ ਪੰਥ ਦੋ ਕਾਜ। ਇਕ ਪਸ਼ਾਬ ਤੋਂ ਖਲਾਸੀ ਦੂਜਾ ਪੰਜ ਬਨਾਨਾ। ਜਲ ਛੁਵਨ ਦੀ ਕੋਈ ਲੋੜ ਨਹੀਂ। ਇਤਨੀ ਕਠਨ ਰਹਿਣੀ ਸਹਿਣੀ ਵੇਖ ਸੰਤ ਨਿਧਾਨ ਸਿੰਘ ਜੀ ਅਲਿਮ ਤੇ ਉਹਨਾਂ ਦੇ ਕੁਛ ਹਮ ਖਿਆਲਾਂ ਨੇ ਸਚੇ ਪਾਤਸ਼ਾਹ ਜੀ ਦੇ ਚਰਨਾਂ ਵਿਚ ਅਰਜ਼ ਕੀਤੀ ਗਰੀਬ ਨਿਵਾਜ਼। ਸਮੇਂ ਦੀ ਨਿਜ਼ਾਕਤ ਨੂੰ ਮੁਖ ਰਖਦਿਆਂ ਜੇ ਮਰਿਜਾਦਾ ਵਿਚ ਕੋਈ ਨਰਮਾਈ ਹੋ ਜਾਵੇ ਤਾਂ ਸਤਿਗੁਰੂ ਰਾਮ ਸਿੰਘ ਜੀ ਦੇ ਪੰਥ ਦਾ ਡੰਕਾ ਚੌਹੀਂ ਕੂੰਟੀ ਵਜੇ। ਏਹ ਸੁਣ ਸਚੇ ਪਾਤਸ਼ਾਹ ਜੀ ਦਾ ਚਿਹਰਾ ਲਾਲ ਹੋ ਗਿਆ ਤੇ ਦ੍ਰਿੜਤਾ ਨਾਲ ਆਖਿਆ "ਮੈਂ ਸਤਿਗੁਰੂ ਰਾਮ ਸਿੰਘ ਜੀ ਦੀ ਮਰਿਜਾਦਾ ਨੂੰ ਢਿੱਲਾ ਨਹੀਂ ਵੇਖ ਸਕਦਾ। ਜੇ ਬਾਕੀ ਢਿਲੇ ਪੈ ਵੀ ਜਾਣ ਤਾਂ ਵੀ ਪ੍ਰਤਾਪ ਸਿੰਘ ਇਕਲਾ ਹੀ ਗੜਵਾ ਡੋਰੀ ਚੁਕੀ ਫਿਰੇਗਾ ਤੇ ਇਸਨੂੰ ਚੜਦੀ ਕਲਾ ਵਿਚ ਲੈ ਜਾਵੇਗਾ।

# ਚਾਨਣਾ ਜਹਾਨ ਦਾ

ਸਵਰਨ ਸਿੰਘ ਚੀਮਾਂ ਪਿੰਡ ਸੰਤ ਨਗਰ

ਕਿੰਨੇ ਕੁ ਮੈਂ ਗਿਣ ਦਸਾਂ ਤੇਰੇ ਉਪਕਾਰ ਮਾਹੀ, ਹਰ ਇਕ ਤ੍ਰਾਈਂ ਤੂੰ ਸੈਂ ਇਕੋ ਜਿਹਾ ਜਾਣਦਾ।
ਗਊ ਤੇ ਗ੍ਰੀਬ ਲਈ ਸੁਖ ਤੂੰ ਬਣਾਏ ਕਈ, ਸੋਮਾ ਸੈਂ ਪਿਆਰ ਅਤੇ ਭਗਤੀ ਗਿਆਨ ਦਾ।
ਕਟਦਾ ਸੰਤਾਪ ਤੇਰਾ ਜਾਪ ਪ੍ਰਤਾਪ ਮਾਹੀ, ਦੀਦ ਤੇਰੀ ਕਰੇ ਮਨ ਸਾਫ ਇਨਸਾਨ ਦਾ।
ਭਾਨ ਨਾਲੋਂ ਵਧ ਤੇਰੀ ਮੁਖੜੇ ਦੀ ਤਾਬ ਹੈਸੀ, ਜੀਵਨ ਦੇ ਚੰਨਾ ਤੂੰ ਸੈਂ ਚਾਨਣਾ ਜਹਾਨ ਦਾ।
ਹੋਮ ਯੱਗ ਵਰਨੀਆਂ ਕਰਾਏ ਪਾਠ ਲਖ ਕਈ, ਆਂਵਦਾ ਨਹੀਂ ਅੰਤ ਕੀਤੇ ਪੁੰਨ ਅਤੇ ਦਾਨ ਦਾ।
ਮੋੜਦਾ ਸੈਂ ਮਾਸ ਤੇ ਸ਼ਰਾਬ ਜੇਹੀਆਂ ਆਦਤਾਂ ਤੋਂ, ਆਪ ਹੁੰਦਾ ਜਾਮਨ ਸੈਂ ਉਹਦੇ ਨੁਕਸਾਨ ਦਾ।
ਭੋਜਨ ਨਾ ਪਾਉਣਾ ਕਦੀ ਓਨਾ ਫਿਰ ਮੁਖ ਵਿਚ, ਜਿਚਰ ਨਾ ਪੂਰਾ ਹੁੰਦਾ ਨੇਮ ਇਸ਼ਨਾਨ ਦਾ।
ਮਸਤੀ ਸੀ ਡੁਲ੍ਹ ਡੁਲ੍ਹ ਪੈਂਦੀ ਤੇਰੇ ਚਿਹਰੇ ਉਤੇ, ਜੀਵਨ ਦੇ ਚੰਨਾ ਤੂੰ ਸੈਂ ਚਾਨਣ ਜਹਾਨ ਦਾ।
ਕੰਨਿਆਂ ਵਿਆਹੇ ਪੁੰਨ ਏਹੋ ਪਰਚਾਰ ਤੇਰਾ, ਵਟਾ ਕਰ ਪੈਸੇ ਲਵੇ ਕੰਮ ਬੇਈਮਾਨ ਦਾ।
ਤੇਰੀ ਸ਼ੀਰੀ ਰਸਨਾ ਦਾ ਬੋਲ ਜੀਦੇ ਪਿਆ ਕੰਨ, ਰਿਹਾ ਨਾ ਕੋਈ ਚਾਰਾ ਬਿਨਾ ਤੇਰੇ ਹੀ ਹੋ ਜਾਣਦਾ।
ਮਾਹੀ ਡਿਠਾ ਰਾਜ ਐਸਾ ਤੇਰੀਆਂ ਨਿਗਾਹਾਂ ਵਿਚ ਤੇਰੇ ਸਾਹਵੇਂ ਟੁਟ ਜਾਂਦਾ ਲਕ ਅਭਿਮਾਨ ਦਾ।
ਬਖਸ਼ਸ਼ ਅਪਾਰ ਤੇਰੀ ਰਹਿਮਤ ਭੰਡਾਰ ਸੈਂ ਤੂੰ, ਜੀਵਨ ਦੇ ਚੰਨਾ ਤੂੰ ਸੈਂ ਚਾਨਣ ਜਹਾਨ ਦਾ।
ਭਾਦਰੋਂ ਦੀ ਪੰਜ ਨੇ ਵਿਛੋੜਾ ਸਾਨੂੰ ਪਾ ਦਿਤਾ, ਘਾਤ ਹੋਯਾ ਸਾਡੇ ਸਾਰੇ ਸੁਖ ਅਰਮਾਨ ਦਾ।
ਭੋਲੀ ਪੰਛੀ ਉਡੀਕਦੀ ਸੀ ਚਾਨੀ ਵਾਲੇ ਮਾਹੀ ਤਾਈਂ, ਚਿਤ ਚੇਤਾ ਨਹੀਂ ਸੀ ਤੇਰੇ ਏਦਾਂ ਤੁਰ ਜਾਣ ਦਾ।
ਰੂਹ ਜਦੋਂ ਨਿਕਲੀ ਵਜੂਦ ਤੇਰੇ ਵਿਚੋਂ ਮਾਹੀ, ਹਿਲਿਆ ਸੀ ਤਖਤ ਅਸਾਂ ਲਈ ਅਸਮਾਨ ਦਾ।
ਮਾਰ ਮਾਰ ਭੁਬਾਂ 'ਚੀਮਾ' ਧਰਤ ਵੀ ਪੁਕਾਰ ਕਿਹਾ, ਜੀਵਨ ਦੇ ਚੰਨਾ ਤੂੰ ਸੈਂ ਚਾਨਣਾ ਜਹਾਨ ਦਾ।



# ਗੁ ਰੂ ਪ ਰ ਖ ਣਾ



ਸ੍ਰ. ਕਰਤਾਰ ਸਿੰਘ ਦਿਲੀ

ਜਦੋਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸ੍ਰੀ ਜੀਵਨ ਨਗਰ ਵਸਾ ਰਹੇ ਸਨ ਤਾਂ ਪਿੰਡੋਂ ਬਾਹਰ ਖੂਹ ਤੇ ਜਰਨੇਟ੍ਰ ਸੇਟ ਫਿਟ ਕਰਕੇ ਬਿਜਲੀ ਦੇ ਪੰਪ ਰਾਹੀਂ ਪਾਣੀ ਕਢਣ ਲਈ, ਅਕਸਰ ਮੈਨੂੰ ਦਿਲੀ ਤੋਂ ਆਪਣੇ ਨਾਲ ਲਜਾਇਆ ਕਰਦੇ ਸਨ ਇਕ ਵਾਰ ਅਸੀਂ, ਭਾਈ ਵਜੀਰ ਸਿੰਘ ਜੀ, ਸੰਤ ਰਤਨ ਸਿੰਘ ਜੀ, ਗੁਰਦੇਵ ਸਿੰਘ ਜੀ ਡਰਾਈਵਰ, ਅਤੇ ਮੈਂ ਨਾਲ ਜਾ ਰਹੇ ਸਾਂ ਤਾਂ ਬਚਨ ਕਰਦਿਆਂ ਕਰਦਿਆਂ ਯਾਦਦਾਸ਼ਤ ਦੀ ਗਲ ਚਲੀ ਤਾਂ ਸਤਿਗੁਰੂ ਜੀ ਫੁਰਮਾਇਆ ਕਿ ਕਰਤਾਰ। ਮੈਂ ਜਿਸ ਚੀਜ਼ ਨੂੰ ਇਕ ਵਾਰੀ ਪੜ੍ਹ ਲਵਾਂ ਉਹ ਮੈਨੂੰ ਦੁਬਾਰਾ ਪੜ੍ਹਨ ਦੀ ਲੋੜ ਨਹੀ ਸੀ ਪੈਂਦੀ ਉਹ ਮੈਨੂੰ ਜਬਾਨੀ ਯਾਦ ਹੋ ਜਾਂਦੀ ਸੀ ਜਦੋਂ ਮੈਂ ਪੰਜ ਸਾਲ ਦਾ ਸਾਂ ਪਹਿਲਾ ਹੋਲਾ ਵੇਖਿਆ ਹੁਣ ਮੇਰੀ ਉਮਰ ੬੫ ਸਾਲ ਦੀ ਹੈ ੬੦ ਹੋਲੇ ਵੇਖ ਚੁਕਾ ਹਾਂ ਪਰ ਮੈਨੂੰ ਸਭ ਹੋਲਿਆਂ ਦੀ ਇਕ ਇਕ ਗਲ ਯਾਦ ਹੈ, ਕਦੋਂ ਅਸੀਂ ਮੇਲੇ ਲਈ ਤੁਰੇ, ਕੌਣ ਕੌਣ ਨਾਲ ਸੀ ਕਿਸ ਕਿਸ ਨੂੰ ਰਸਤੇ ਵਿਚ ਮਿਲੇ, ਕਿਥੇ ਕਿਥੇ ਰੁਕੇ, ਹੋਲੇ ਦੇ ਦੀਵਾਨਾਂ ਦਾ ਸਾਰਾ ਹਾਲ, ਕੌਣ ਬੋਲਿਆ, ਕੀ ਬੋਲਿਆ, ਕੀ ਕੀ ਦਰਖਾਸਤਾਂ ਆਈਆਂ ਕੀ ਕੀ ਫੈਸਲੇ ਹੋਏ ਆਦ ਸਭ ਕੁਝ ਯਾਦ ਹੈ।

ਏਸਤਰਾਂ ਕਰਦਿਆਂ ਕਰਦਿਆਂ ਅਸੀਂ ਹਿਸਾਰ ਇਕ ਕੋਠੀ ਵਿਚ ਦਾਖਲ ਹੋ ਗਏ, ਉਥੇ ਗਡੀ ਤੋਂ ਉਤਰਦਿਆਂ ਇਕ ਮਾਰਵਾੜੀ ਸੇਠ ਨੇ ਬੜੇ ਸਤਿਕਾਰ ਨਾਲ ਸ੍ਰੀ ਸਤਿਗੁਰੂ ਜੀ ਦਾ ਸਵਾਗਤ ਕੀਤਾ।

ਇਹ ਸੇਠ ਉਹਨਾਂ ਤਿਨਾਂ ਭਰਾਵਾਂ ਵਿਚੋਂ ਸਭ ਤੋਂ ਵਡਾ ਸੀ ਜਿਨਾਂ ਕੋਲੋ ਸਚੇ ਪਾਤਸ਼ਾਹ ਜੀ ਨੇ ਸ੍ਰੀ ਜੀਵਨ ਨਗਰ ਵਾਲੀ ਜ਼ਮੀਨ ਖਰੀਦੀ ਸੀ ਅਤੇ ਇਸ ਸੇਠ ਨੇ ਸਿਰਫ ਪੰਜ ਕੁ ਲਖ ਹੀ ਰੁਪੇ ਲੈਕੇ ਰਜਿਸਟਰੀ ਕਰ ਦਿਤੀ ਸੀ (ਏਹ ਕਹਿਕੇ ਬਾਕੀ ਰਕਮ ਫੇਰ ਲੈ ਲਵਾਂਗਾ ਕਿਉਂਕਿ ਮੈਨੂੰ ਡਰ ਹੈ ਕਿ ਏਡੀ ਵਡੀ ਰਕਮ ਵੇਖ, ਮੈਨੂੰ ਕੋਈ ਲੁਟ ਹੀ ਨਾ ਲਵੇ ਜਾਂ ਜਾਨੋਂ ਹੀ ਨਾ ਮਾਰ ਦੇਵੇ, ਮੈਂ ਚੁਪ ਚਾਪ ਜਦੋਂ ਕੋਈ ਮੌਕਾ ਵੇਖਾਂਗਾ ਲੈ ਲਵਾਂਗਾ) ਅਤੇ ਉਹ ਵਾਪਸ ਕਲਕਤੇ ਚਲਾ ਗਿਆ ਸੀ ਅਤੇ ਹੁਣ ਸਤਿਗੁਰੂ ਪਾਤਸ਼ਾਹ ਨਾਲ ਵਕਤ ਨੀਯਤ ਕਰਕੇ ਹਿਸਾਰ ਆਪਨੀ ਕੋਠੀ ਆਇਆ ਹੋਇਆ ਸੀ।

ਇਸ ਸੇਠ ਨੇ ਸਤਿਗੁਰੂ ਜੀ ਨੂੰ ਮਥਾ ਟੇਕਿਆ ਅਤੇ ਅੰਦਰ ਔਣ ਲਈ ਬੇਨਤੀ ਕੀਤੀ ਤਾਂ ਸਤਿਗੁਰੂ ਜੀ ਨੇ ਗੁਰਦੇਵ ਸਿੰਘ ਨੂੰ ਇਸ਼ਾਰਾ ਕੀਤਾ ਤਾਂ ਗੁਰਦੇਵ ਸਿੰਘ ਜੀ ਨੇ ਗਡੀ ਦੀ ਡਿਗੀ ਖੋਹਲੀ ਅਤੇ ਅਸੀਂ ਇਕ ਵਡਾ ਸਾਰਾ ਟਰੰਕ ਚੁਕਕੇ ਅੰਦਰ ਲੈ ਗਏ ਜਿਸ ਵਿਚ ਤਕ਼ਰੀਬਨ ੨੫ ਕੁ ਲਖ ਰੁ: ਪਏ ਹੋਏ ਸਨ ਜਦੋਂ ਅਸੀਂ ਸਾਰੇ ਬੈਠ ਗਏ ਤਾਂ ਸਤਿਗੁਰੂ ਜੀ ਬਚਨ ਕੀਤਾ ਕਿ ਸੇਠ ਜੀ ਆਪਣੀ ਇਮਾਨਤ ਲੈ ਲਵੋ ਸਾਨੂੰ ਰਾਖੀ ਕਰਦਿਆਂ ਫਿਕਰ ਲਗਾ ਰਹਿੰਦਾ ਸੀ ਏਨੇ ਚਿਰ ਨੂੰ ਸੇਠ ਦੇ ਨੌਕਰਾਂ ਨੇ ਸਤਿਗੁਰਾਂ ਲਈ ਤੇ ਸਾਡੇ ਸਾਰਿਆਂ ਲਈ ਫਲ ਮੇਵੇ ਅਤੇ ਦੁਧ ਵਗੈਰਾ ਸਤਿਗੁਰਾਂ ਜੀ ਅਗੇ ਲਿਆ ਧਰਿਆ ਅਤੇ ਸੇਠ ਜੀ ਨੇ ਕਹਿਆ ਮਹਾਰਾਜ ਜੀ ਭੋਗ ਲਗਾਈਏ ਅਤੇ ਨਾਲ ਹੀ ਅਰਜ ਕੀਤੀ ਮਹਾਰਾਜ ਖਿਮਾਂ ਕਰਨਾ ਇਕ ਅਰਜ ਕਰਦਾ ਹਾਂ ਸਤਿਗੁਰੂ ਜੀ ਕਿਹਾ ਕਹੋ, ਤਾਂ ਸੇਠਨੇ ਕਿਹਾ ਮਹਾਰਾਜ ਜੀ ਜਦੋਂ ਮੈਂ ਸਿਰਫ ੫ ਲਖ ਰੁਪਏ ਹੀ ਲੈਕੇ ਰਜਿਸਟਰੀ ਕਰਕੇ ਕਲਕਤੇ ਆਪਣੇ ਘਰ ਗਿਆ ਅਤੇ ਜਾਕੇ ਆਪਨੇ ਭਰਾਵਾਂ ਨੂੰ ਸਾਰੀ ਗਲ ਦਸੀ ਤਾਂ ਉਹ ਬਹੁਤ ਹੀ ਨਾਰਾਜ਼ ਹੋਏ ਕਹਿਣ ਲਗੇ ਤੁਸਾਂ ਤਾਂ ਸਾਨੂੰ ਤਬਾਹ ਅਤੇ

ਬਰਬਾਦ ਕਰ ਦਿਤਾ ਹੈ। ਘਰ ਉਜਾੜ ਆਏ ਹੋ, ਜਦੋਂ ਤੁਸੀਂ ਰਜਿਸਟਰੀ ਹੀ ਕਰ ਆਏ ਹੋ ਤਾਂ ਬਾਕੀ ਸਾਡੇ ਹਥ ਕੀ ਰਿਹਾ ਕੌਣ ਦੇਣ ਲੱਗਾ ਹੈ ਬਾਕੀ ਰਕਮ। ਫੇਰ ਏਡੀ ਵੱਡੀ ਰਕਮ ਜੇੜ੍ਹੀ ਪੁਸਤਾਂ ਤਕ ਨਾ ਮੁਕੇ ਇਸ ਜ਼ਮਾਨੇ ਵਿਚ ਤਾਂ ਕੋਈ ਬਾਕੀ ਨੇਂਹਦਾ ਇਕ ਸੌ ਰੁਪਇਆ ਵੀ ਨਹੀਂ ਦੇਂਦਾ ਏਹ ਤਾਂ ੨੫ ਲਖ ਹੈ, ਤੁਸੀਂ ਤਾਂ ਸਾਰੀ ਜਮੀਨ ਖੂਹ ਵਿਚ ਪਾ ਆਏ ਹੋ ਇਸਤਰਾਂ ਬਹੁਤ ਕੁਝ ਕਿਹਾ ਘਰ ਵਿਚ ਬੜਾ ਕਲੇਸ਼ ਪਿਆ।

ਫਿਰ ਮੈਂ ਉਹਨਾਂ ਨੂੰ ਬੜੇ ਧੀਰਜ ਨਾਲ ਸਮਝਾਇਆ ਕਿ ਉਸਨੂੰ (ਸਤਿਗੁਰੂ ਜੀ) ਲਖਾਂ ਲੋਕ ਮਥਾ ਟੇਕਦੇ ਹਨ ਆਪਨਾ ਗੁਰੂ ਮੰਨਦੇ ਹਨ, ਪ੍ਰਮੇਸ਼ਵਰ ਮੰਨਦੇ ਹਨ ਭਰਾਵੇ ੨੫ ਲਖ ਨਾਲ ਗੁਰੂ ਪ੍ਰਖਿਆ ਜਾਉ ਮਹਾਰਾਜ ਜੀਉ ਹੁਣ ਮੇਰੇ ਭਰਾ ਘਰ ਦੇ ਜੀਅ ਤੇ ਹੋਰ ਹਜ਼ੂਰ ਦੀ ਕਿੰਨੀ ਉਸਤਤ ਕਰਨਗੇ ਮੇਰੀ ਕਿਨੀ ਵਡਿਆਈ ਹੋਵੇਗੀ, ਮੇਰੀ ਪ੍ਰੇਮ ਦਾ ਮੈਨੂੰ ਕੀ ਮੁਲ ਮਿਲਦਾ ਹੈ ਮੇਰਾ ਕਿਨਾਂ ਆਪਣੇ ਘਰ ਸਤਿਕਾਰ ਹੁੰਦਾ ਹੈ ਏਹ ਸਭ ਆਪ ਜੀ ਦੀ ਕਿਰਪਾ ਹੈ ਜੋ ਬਿਆਨ ਤੋਂ ਬਾਹਰ ਹੈ, ਫਿਰ ਸਤਿਗੁਰੂ ਜੀ ਫਰਮਾਇਆ ਸੇਠ ਜੀ ਰਕਮ ਗਿਣ ਲਵੋ ਅਤੇ ਸੰਭਾਲ ਲਵੋ ਤੇ ਸਾਨੂੰ ਛੁਟੀਆਂ। ਸੇਠ ਜੀ ਹਥ ਬੰਨ ਖਲੋ ਗਏ ਤੇ ਅਰਜ ਕੀਤੀ ਮਹਾਰਾਜ, ਮੇਰੇ ਵਿਚ ਹੁਣ ਕੋਈ ਤਾਕਤ ਰਹਿ ਗਈ ਹੈ ਕਿ ਮੈਂ ਰਕਮ ਗਿਣ ਲਵਾਂ। ਤੇ ਸਤਿਗੁਰੂ ਜੀ ਸ੍ਰੀ ਜੀਵਨ ਨਗਰ ਨੂੰ ਚਾਲੇ ਪਾ ਦਿਤੇ।

# ਤੇਰੇ ਜੇਹੀ ਆਤਮਾ

ਬਖਸ਼ੀ ਸਿੰਘ ਆਦਿਲ ਬਟਾਲਾ

ਸਤਿਗੁਰੂ ਪ੍ਰਤਾਪ ਸਿੰਘ, ਪਾਤਸ਼ਾਹ ਦੇ ਪਾਤਸ਼ਾਹ, ਕਰਜੋੜ ਮੇਰੀ ਤੈਨੂੰ ਲਖ ਵਾਰ ਨਮਸਕਾਰ।
ਸ਼ਕਤੀਆਂ ਦੇ ਸ਼ਹਿਨਸ਼ਾਹ, ਭੁਲਦਿਆਂ ਦੇ ਓ ਖੁਦਾ, ਡੁਬਦਿਆਂ ਦੇ ਨਾਖੁਦਾ ਓ ਮੇਰੇ ਤਾਰਨਹਾਰ।
ਲਖਾਂ ਦੇ ਦੁਖ ਹਰੇ, ਪਾਪ ਪੁੰਨ ਤੋਂ ਸੀ ਪਰੇ, ਮੇਰੇ ਤੁਸੀਂ ਬਖਸ਼ਨਹਾਰ ਮੇਰੇ ਪਰਵਰਦਗਾਰ।
ਕਿਰਪਾ ਧਿਆਨ ਸੋ, ਅਨਾਥਾਂ ਦੇ ਮਾਣ ਸੋ, ਮਨੁਖਤਾ ਦੀ ਸ਼ਾਨ ਸੋ, ਰਬ ਮੇਰੇ ਆਪ ਮੇਰੇ ਸੋ ਕਰਤਾਰ।
ਤੇਰੇ ਵਿਚੋਂ ਅੰਮ੍ਰਿਤ ਦੀ ਧਾਰ ਪਈ ਵਗਦੀ ਸੀ, ਚਮਤਕਾਰ ਕਰਾਮਾਤਾਂ ਦਾ ਤੂੰ ਭੰਡਾਰ ਸੈਂ।
ਰਿਧੀਆਂ ਤੇ ਸਿਧੀਆਂ ਦਾ ਕੋਸ਼ ਸੈਂ ਤੂੰ ਮੇਰੇ ਦਾਤਾ, ਅਗਮ ਸੈਂ ਅਗੋਚਰ ਸੈਂ ਅਪਰੰਪਾਰ ਸੈਂ।
ਧਰਮ ਦੀ ਸਿਖਰ ਸੈਂ ਸਤਿ ਦਾ ਛਿਤਰ ਸੈਂ, ਇਨਸਾਫ ਅਤੇ ਹਕ ਦਾ ਅਲਮਬਰਦਾਰ ਸੈਂ।
ਲਖਾਂ ਨੂੰ ਸੀ ਤਾਰਿਆ ਤੇ ਲਖਾਂ ਨੂੰ ਪਿਆਰਿਆ ਤੂੰ, ਬੇਹਿਸਾਬ ਪਾਪੀਆਂ ਦਾ ਬਖਸ਼ਨ ਹਾਰ ਸੈਂ।
ਪੂਰਨ ਕਮਾਲ ਸੈਂ, ਹੁਸਨ ਉਲਜਮਾਲ ਸੈਂ, ਡਿਗਿਆਂ ਦੀ ਢਾਲ ਸੈਂ, ਜ਼ੁਲਮ ਲਈ ਕਟਾਰ ਸੈਂ।
ਹਾਰਿਆਂ ਦੀ ਜਿਤ ਸੈਂ, ਰੋਗੀਆਂ ਦਾ ਮਿਤ੍ਰ ਸੈਂ, ਦੁਖੀਆਂ ਦਾ ਹਿਤ ਸੈਂ, ਜਗਤ ਦਾ ਸ਼ਿੰਗਾਰ ਸੈਂ।
ਜਾਹਰ ਜ਼ਹੂਰ ਸੈ, ਈਸ਼ਵਰੀ ਨੂਰ ਸੈਂ, ਸ਼ਕਤੀ ਭਰਪੂਰ ਸਰਬਗ ਅਵਤਾਰ ਸੈਂ।
ਦਾਤਾਂ ਦਾ ਖਜ਼ਾਨਾਂ ਸੈਂ, ਮਿਹਰਾਂ ਦਾ ਤਰਾਨਾ ਸੈਂ, ਅਬਦੀ ਪਿਆਰ ਦੀ ਖਿੜੀ ਬਹਾਰ ਸੈਂ।
ਆਇਆ ਦਰਬਾਰ ਤੇਰੇ, ਲੈ ਗਿਆ ਝੋਲੀ ਭਰ, ਖਾਲੀ ਨਾ ਸਵਾਲੀ ਗਿਆ ਮੇਰੇ ਪ੍ਰਮਾਤਮਾਂ।
ਸੰਸਾਰ ਸਾਰਾ ਅਜ ਤਕ ਯਾਦ ਤੈਨੂੰ ਕਰ ਰਿਹਾ, ਮੁੜਕੇ ਨਹੀਂ ਜਗ ਆਉਣੀ ਤੇਰੇ ਜੇਹੀ ਆਤਮਾਂ।
ਈਸ਼ਵਰੀ ਜੋਤ ਦਾਤਾ ਤੇਰੇ ਵਿਚ ਵਿਚਰਦੀ ਸੀ, ਜਦੋ ਕਦੇ ਤੇਰੇ ਜਿਹਾ ਅਉਂਦਾ ਪਰਮਾਤਮਾਂ।
ਲਖ ਵਾਰ ਚਰਨਾਂ ਤੇ ਸੀਸ ਰਖ ਨਮਸਕਾਰ, ਬੇ ਅਦਲ ਲੋਕਾਂ ਦਾ ਤੂੰ 'ਆਦਿਲ' ਮਹਾਤਮਾ।

# 'ਵੱਧ ਚੰਨੋਂ ਸੀ ਮਾਹੀ ਪ੍ਰਕਾਸ਼ ਤੇਰਾ'

ਹਰਸਾ ਸਿੰਘ 'ਬਾਠ' (ਸ੍ਰੀ ਜੀਵਨ ਨਗਰ)

ਸਚੇ ਪਾਤਸ਼ਾਹ ਗੁਰੂ ਪ੍ਰਤਾਪ ਸਿੰਘ ਜੀ, ਪੱਤੇ ਪੱਤੇ ਦੇ ਵਿਚ ਨਿਵਾਸ ਤੇਰਾ।
ਸਾਰੀ ਸ੍ਰਿਸ਼ਟੀ ਦੇ ਵਿਚ ਤੂੰ ਰਮਿਆ ਏਂ, ਦਸ ਰਿਹਾ ਹੈ ਸਾਨੂੰ ਇਤਿਹਾਸ ਤੇਰਾ।
ਸਾਡੇ ਕੰਨਾਂ ਵਿਚ ਅਜ ਵੀ ਗੂੰਜਦਾ ਏ, ਅੰਮ੍ਰਿਤ ਮਈ ਜੋ ਸਚਨ ਵਿਲਾਸ ਤੇਰਾ।
ਜੀਵਨ ਨਗਰ ਇਲਾਕੇ ਵਿਚ ਦਿਸਦਾ ਜੋ, ਕੀਤਾ ਹੋਇਆ ਹੈ ਸਾਰਾ ਵਿਕਾਸ ਤੇਰਾ।
ਖਿੜਿਆ ਮੁਖੜਾ ਫੁਲ ਗੁਲਾਬ ਹੈਸੀ, ਰਸ–ਭਰਿਆ ਸੀ ਹਾਸ-ਬਿਲਾਸ ਤੇਰਾ।
ਕੋਹਤੂਰ ਦੇ ਨੂਰ ਦੇ ਨੂਰ ਨਾਲੋਂ, ਵੱਧ ਚੰਨੋਂ ਸੀ ਮਾਹੀ ਪ੍ਰਕਾਸ਼ ਤੇਰਾ।

ਸਿਫਤ ਕਰਾਂ ਕੀ ਗੁਰੂ ਪ੍ਰਤਾਪ ਤੇਰੀ, ਤੇਰੀਆਂ ਕੁਦਰਤਾਂ ਬਹੁਤ ਨਿਆਰੀਆਂ ਨੇ।
ਸਿਖਾਂ ਸੇਵਕਾਂ ਨੂੰ ਸੁਖ ਦੇਣ ਖਾਤਰ, 'ਨਾਲੀ' ਉਤੇ ਆ ਤੇਗਾਂ ਤੂੰ ਮਾਰੀਆਂ ਨੇ।
ਜਿਥੇ ਜੰਗਲ ਹੀ ਜੰਗਲ ਸੀ ਨਜਰ ਆਉਂਦਾ, ਓਥੇ ਜੂਹਾਂ ਦੀਆਂ ਜੂਹਾਂ ਸਵਾਰੀਆਂ ਨੇ।
ਜਿਥੇ ਫਸਲ ਦਾ ਨਾਮ ਨਿਸ਼ਾਨ ਨਹੀਂ ਸੀ, ਰੱਬ ਹੁੰਦੀਆਂ ਅਜ ਤਰਕਾਰੀਆਂ ਨੇ।
ਨਾਮ ਬਾਣੀ ਦਾ ਵਹਿਣ ਚਲਾ ਦਿਤਾ, ਸਿਮਰਨ ਭਜਨ ਦਾ ਐਸਾ ਅਭਿਆਸ ਤੇਰਾ।
ਤੇਰੀ ਚਮਕ ਨੇ ਚੰਦ ਨੂੰ ਮਾਤ ਪਾਇਆ, ਵੱਧ ਚੰਨੋਂ ਸੀ ਮਾਹੀ ਪ੍ਰਕਾਸ਼ ਤੇਰਾ।

ਪੰਜ ਭਾਦਰੋਂ ਰਾਤ ਜਦ ਆਂਵਦੀ ਏ, ਯਾਦਾਂ ਤੇਰੀਆਂ ਸੀਨੇ ਆ ਟੁਮਦੀ ਏ।
ਤੇਰੀਆਂ ਯਾਦਾਂ ਦੀ ਚਕਰੀ ਭੁਆਂ ਦਿੰਦੀ, ਰੀਲ੍ਹ ਯਾਦਾਂ ਦੀ ਯਾਦ ਵਿਚ ਘੁੰਮਦੀ ਏ।
ਤੇਰੇ ਪਰ ਉਪਕਾਰਾਂ ਦੇ ਹੇਠ ਦਬੀ, ਰੂਹ ਯਾਦਾਂ ਵਿਚ ਜਾਂਵਦਾ ਘੁੰਮਦੀ ਏ।
ਤੇਰੀ ਸੋਹਣੀ ਤਸਵੀਰ ਜਦ ਨਜਰ ਆਵੇ, ਰੂਹ ਚਰਨਾਂ ਨੂੰ ਚਟਦੀ ਚੁੰਮਦੀ ਏ।
ਤੇਰੀ ਯਾਦ ਦੀ ਸੇਜ ਵਿਛਾਂਵਦਾ ਜੋ, ਹੁੰਦਾ ਉਸ ਦੇ ਉਤੇ ਨਿਵਾਸ ਤੇਰਾ।
ਚੰਦ ਸੈਂਕੜੇ, ਸੂਰਜ ਹਜਾਰ ਹੋ ਸਨ, ਵੱਧ ਇਹਨਾਂ ਤੋਂ ਮਾਹੀ ਪ੍ਰਕਾਸ਼ ਤੇਰਾ।

ਸਚੇ ਪਾਤਸ਼ਾਹ ਗੁਰੂ ਪ੍ਰਤਾਪ ਸਿੰਘ ਜੀ, ਮਾਇਆ ਆਪਣੀ ਤੂੰ ਪਸਾਰ ਦਿਤੀ।
ਵਡੇ ਵਡੇ ਸਿਆਣਿਆਂ ਦਾਨੀਆਂ ਦੀ, ਮਾਇਆ ਨਾਗਣੀ ਨੇ ਮਤ ਮਾਰ ਦਿਤੀ।
ਐਸੇ ਮਾਇਆ ਦੇ ਵਿਚ ਗਲਤਾਨ ਹੋਏ, ਤੇਰੀ ਯਾਦ ਹੈ ਦਿਲੋਂ ਵਿਸਾਰ ਦਿਤੀ।
ਤੇਰ ਕੀਤੇ ਉਪਕਾਰਾਂ ਦੀ ਮਨਾਂ ਵਿਚੋਂ, ਨੇਕੀ, ਗੁਣਾ ਦੀ, ਪੰਡ ਉਤਾਰ ਦਿਤੀ।
ਮਿਹਰ ਕਰੇਂ ਤੇ ਮਨਾਂ ਦੀ ਮੈਲ ਕਟੇ, ਹੋਵੇ ਮਨਾਂ ਵਿਚ 'ਬਾਠ' ਨਿਵਾਸ ਤੇਰਾ।
ਤੇਰਾ ਗਿਆਨ, ਅਗਿਆਨਤਾ ਕਟ ਦੇਵੇ, ਵੱਧ ਚੰਨੋਂ ਸੀ ਮਾਹੀ ਪ੍ਰਕਾਸ਼ ਤੇਰਾ।

ਖੁਲ੍ਹੀਆਂ ਰਚਨਾਵਾਂ

# ਐ ਹਜ਼ੂਰਿ ਬਾਦਸ਼ਾਹ, ਮੁਰਸ਼ਦਿ ਕਾਮਿਲ, ਵਾ ਨੂਰ

ਸ੍ਰੀ ਮਾਨ ਸੰਤ ਤੇਜਾ ਸਿੰਘ ਜੀ 'ਕੰਵਲ' (ਨਵੀਂ ਦਿੱਲੀ)

ਵਜ਼ੀਰ ਸਿੰਘ 'ਵਜ਼ੀਰ' ਥੇ, ਪੈਗ਼ੰਬਰੀ ਕੀ ਸ਼ਾਨ ਕੇ,
ਥੇ ਜਹਾਂ ਮੇਂ ਲਾਮਿਸਾਲ, ਹੱਕ ਕੀ ਹਕੀਕੀ ਆਨ ਕੇ।
ਜਬ ਜ਼ਵਾਂ ਹੋ ਸਤਿਗੁਰੂ, ਬੈਠੇ ਖੁਦਾਈ ਤਖ਼ਤ ਪਰ,
ਕਦਮੋਂ ਮੇਂ ਦਾਖ਼ਿਲ ਹੋ ਗਏ, ਰੂਹ ਬਾਤਨੀ ਨਿਰਮਾਨ ਕੇ।
ਰੂਹ ਉਨ ਕੀ ਇਸ਼ਕ ਕੇ, ਦਰਿਆ ਮੇਂ ਰੰਗੀਂਈਂ ਹੋ ਗਈ,
ਜਿਸਮ ਉਨਕਾ ਬਨ ਗਿਆ, ਮਿਸਲਿ ਖ਼ੁਦਾਈ ਸ਼ਾਨ ਕੇ।
ਥਾ ਪੁਰਾਨੇ ਜਨਮ ਕਾ, ਜੋ ਬੰਦਗੀ ਪੁਰ ਜ਼ੋਰ ਬਲ,
ਪਾ ਗਏ ਰੁਤਬਾ ਇਲਾਹੀ, ਹੋ ਗਏ ਨਿਗੁ੍ਹਾ ਬਾਨ ਕੇ।
ਕਦਮ ਬੋਸੀ ਐਸੀ ਕੀ, ਫਿਰ ਸਰ ਉਠਾਇਆ ਹੀ ਨਹੀਂ,
ਹੋ ਗਏ ਖੁਸ਼ ਬੰਦਾ ਪਰਵਰ, ਵਾਲੀਏ ਦੋ ਜਹਾਨ ਕੇ।
ਰਹਿਮਤ, ਆ ਬਰਸੀ ਅਰਸ਼ ਸੇ, ਮਾਲਿਕ ਕੇ ਹਮਰਾਹ ਬਨ ਗਏ,
ਜ਼ਿੰਦਗੀ ਕਰ ਗਏ ਬਸੱਰ ਬਾ, ਹਾਜ਼ਿਰੀ ਹੁਕਮ ਰਾਨ ਕੇ।
ਆਧੀ ਸਦੀ ਕੀ ਜ਼ਿੰਦਗੀ, ਲੰਬਾ ਸਫ਼ਰ ਹੀ ਥੇ ਬੜਾ,
ਫੁਰਫੀ ਯੂੰ ਜੈਸੇ ਖਿਲੇ ਹੋ ਗੁੰਚੇ ਨਈ ਮੁਸਕਾਨ ਕੇ।
ਮਰਸ਼ਦਿ, ਪਾ, ਖਾਕ, ਮੇਂ ਖਿਲਿਆ ਰਿਆਜ਼ਤ ਕਾ, ਚਮਨ,
ਜ਼ਿੰਦਗੀ ਪੁਰ, ਲਬਾ ਲਬ ਥੇ ਨੇਕ, ਹੱਕ, ਈਮਾਨ ਕੇ।
ਜ਼ਿੰਦਗੀ ਸਾਰੀ ਲਿਖੇਂ ਤੋਂ, ਲਿਖੀ ਜਾਏਂ ਸਦ ਕਿਤਾਬ,
ਜਿਗਰ ਪਾਰੇ ਹੈਂ ਹਜ਼ਾਰੋਂ, ਨਾਯਾਬਿ ਹਰ ਦਾਸਤਾਨ ਕੇ।
ਐ ਹਜ਼ੂਰਿ ਬਾਦਸ਼ਾਹ ਮੁਰਸ਼ਦਿ ਕਾਮਲ, ਵਾ ਨੂਰ,
ਹੈਂ ਅਹਿਸਾਂਵੰਦ ਦੁਨੀਆਂ ਵਾਲੇ, ਤਿਰੇ ਕੀਏ ਅਹਿਸਾਨ ਕੇ।
ਖਾਦਿਮ ਜੁ ਤੇਰੇ ਸ਼ਹਿਨਸ਼ਾਹ ਤਾਰੀਫ਼ ਉਨ ਕੀ ਕਿਆ ਬਿਆਂ,
ਨਜ਼ਰ ਹੀ ਅਕਸੀਰ ਕਰ ਗਈ, ਫੈਜ਼ ਹੁਸੀਈਂ ਬੁਸਤਾਨ ਕੇ।
ਰਾਤ ਦਿਨ ਤਾਜ਼ੀਮ ਸੇ ਮਕਬੂਲ, ਖਿਦਮਤ ਹਾਜ਼ਿਰੀ,
ਦੁਨੀਆ ਮੇਂ, ਰੋਸ਼ਨ, ਸਦਾਕਤ, ਹਰ ਬਸ਼ਰ ਕੀ ਜ਼ਬਾਨ ਕੇ।
ਕ੍ਰਿਪਾ ਸਿੰਘ ਥਾ ਲਾਂਗਰੀ, ਦਾ ਰਤਨ ਸਿੰਘ ਭੀ ਖੂਬ ਥੇ,
ਸਿੰਘ ਮੁਹਕਮ ਸਿੰਘ, ਬਹਾਦਰ, ਚ਼ਾਕਰਾਂ ਗੁਲਿਸਤਾਨ ਕੇ।
ਔਰ ਨੂਰੋ ਨੂਰ ਸਿੰਘ ਲਾਖੋਂ, ਗੁਰੂ ਕੇ ਜਾਂਆਂ ਫਿਦਾਆ,
ਲਿਖ ਦੀਆ ਕੁਛ 'ਕੰਵਲ' ਨੇ, ਜਿਹ ਹਰਫ਼ ਹੈ ਅਨਜਾਨ ਕੇ।
ਮੇਹਰ ਥਾ ਹਰ ਬਸ਼ਰ ਪਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ,
ਕਾਇਮ ਜਬ ਤਕ ਹੈਂ ਜਹਾਂ, ਹੈਂ ਦੀਦਾਵਰ ਵੁਹ ਜਹਾਨ ਕੇ।

'ਭਾਈ ਜੀ ਵਜੀਰ ਸਿੰਘ' ਨਾਮ ਚਮਕਾ ਚਾਂਦ ਸਮ,
ਬਨ ਗਏ ਵਰਕਿ-ਸੁਪਰਾ ਪੁਰਾਨ, ਔਰ ਕੁਰਾਨ ਕੇ।
ਮਸਤ, ਮਸਤਾਨੇ, ਦੀਵਾਨੇ, ਰਮੂਜ਼ ਕੋ ਹਮ ਸਮਝ ਲੇਂ,
ਉਨ ਕਾ ਭਗਵਨ ਹੋ ਗਿਆ, ਜੋ ਹੋ ਗਏ ਭਗਵਾਨ ਤੇ।
ਸਾਚੇ ਦਰ ਕੇ ਆਰਫਾਂ, ਹਰਗਿਜ਼ ਕਭੀ ਨਾਂ ਛੋਡਤੇ,
ਵਾਇਦੇ ਲਾਖੋਂ ਪੜੇਂ, ਰਾਹਿ ਮੰਜ਼ਿਲਿ ਉਲਬਾਨ ਕੇ।
ਸ਼ਾਰਿਹਾ, ਸਜਦੇ ਕੀਏ, ਮਹਿਰਮੇਂ ਇਸ਼ਕਿ ਖੁਦਾ,
ਲੁਤਫ਼ੇ, ਲੱਜ਼ਤ ਮਿਲ ਗਈ, ਮਾਲਿਕ ਹੂਏ ਲਾ ਮਕਾਨ ਕੇ।

# ਪਿਆਰ ਮੁਸਕਣੀ ਤੇ ਮਿਕਨਾ ਤੀਸੀ ਤੱਕਣੀ

ਆਤਮਾ ਸਿੰਘ ਸਨਖਤ੍ਰਵੀ

ਹੇਠ ਲਿਖੀਆਂ ਦੋ ਕਵਿਤਾਵਾਂ ਸੰਮਤ ੧੦੧੬ ਦੇ ਬਸੰਤ ਅੰਕ ਵਿਚ ਪ੍ਰਕਾਸ਼ਤ ਹੋਈਆਂ ਸਨ। ਜਿਨ੍ਹਾਂ ਦੀ ਪ੍ਰਸੰਸਾ ਪਾਠਿਕਾਂ ਵਲੋਂ ਬਹੁਤ ਕੀਤੀ ਗਈ। ਏਹੋ ਵਜਾ ਹੈਕਿ ਇਨ੍ਹਾਂ ਰਚਨਾਵਾਂ ਨੂੰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਆਗਮਨ ਸ਼ਤਾਬਦੀ ਅੰਕ ਵਿਚ ਦੋਬਾਰਾ ਪ੍ਰਕਾਸ਼ਤ ਕੀਤਾ ਜਾ ਰਿਹਾ ਹੈ। (ਸੰਪਾਦਿਕ)

ਸ੍ਰੀ ਸਤਿਗੁਰੁ ਪ੍ਰਤਾਪ ਹਰੀ ਦੀ ਵਾਹ ਕੈਸੀ ਸੀ ਪਿਆਰ ਮੁਸ਼ਕਣੀ।
ਦੁਖੀ ਦਿਲਾਂ ਨੂੰ ਖੇੜਾ ਦੇਂਦੀ ਪੱਤ-ਝੱੜ ਵਿਚ ਬਹਾਰ ਮੁਸ਼ਕਣੀ।
ਚੰਦਨ ਰੂਪੀ ਦੇਹ ਦੇ ਅੰਦਰੋਂ ਦੇਂਦੀ ਸੀ ਮਹਿਕਾਰ ਮੁਸ਼ਕਣੀ।
ਹਰ ਦਰਸ਼ਕ ਦੇ ਮਨ ਮੋਹਣ ਨੂੰ ਮੋਹਣੀ ਸੀ ਮੁਰਾਹ ਮੁਸ਼ਕਣੀ।
ਕੰਵਲ ਸਮਾਨ ਮੁਖਾਰ ਬਿੰਦ ਨੂੰ ਦੇਂਦੀ ਖੂਬ ਖਲਾਰ ਮੁਸ਼ਕਣੀ।
ਮੂੰਹੋ ਮੰਗੀਆਂ ਦਾਤਾ ਦੇਣ ਲਈ ਦੇਂਦੀ ਖੋਲ ਭੰਡਾਰ ਮੁਸ਼ਕਣੀ।
ਘੁੰਮਣ ਘੇਰੀ ਚਿੰਤਾ ਵਿਚੋਂ ਕੱਢ ਦੇਂਦੀ ਝੱਟ ਪਾਰ ਮੁਸ਼ਕਣੀ।
ਤਪਦੇ ਮਨ ਨੂੰ ਇਕ ਪੱਲਕ ਵਿਚ ਕਰਦੀ ਠੰਢਾ ਠਾਰ ਮੁਸ਼ਕਣੀ।
ਹਰ ਦਲੀਲ ਤੇ ਕਾਬੂ ਪਾਉਂਦੀ ਐਸੀ ਸੀ ਅਸਵਾਰ ਮੁਸ਼ਕਣੀ।
ਤਨ ਮਨ ਤੋਂ ਪਾਪਾਂ ਦਾ ਚੜ੍ਹਿਆ ਲਾਹ ਦਿੰਦੀ ਸੀ ਭਾਰ ਮੁਸ਼ਕਣੀ।
ਅਨਜਾਣੂ ਨੂੰ ਜਾਣੂ ਕਰਨ ਲਈ ਪ੍ਰੇਮ ਭਰੀ ਸੀ ਤਾਰ ਮੁਸ਼ਕਣੀ।
ਪਥਰ ਜਹੇ ਕਠੋਰ ਦਿਲਾਂ ਨੂੰ ਸੀ ਪੰਘਰਾਵਨ ਹਾਰ ਮੁਸ਼ਕਣੀ।
ਸੰਸੇ ਭਰਮ ਅਨੇਕਾਂ ਇਕ ਦਮ ਦੇਂਦੀ ਸਭ ਦੇ ਟਾਰ ਮੁਸ਼ਕਣੀ।
ਅਭਲਾਸ਼ੀ ਦੀ ਹਰ ਇਛਾ ਨੂੰ ਹੈ ਸੀ ਪੂਰਨ ਹਾਰ ਮੁਸ਼ਕਣੀ।
ਸਜਨ ਦੁਸ਼ਮਣ ਸਭਨਾ ਤਾਂਈ ਹੁੰਦੀ ਸੀ ਸਾਤਕਾਰ ਮੁਸ਼ਕਣੀ।
ਬੋਲਣ ਨਾਲੋਂ ਪਹਿਲਾਂ ਹੁੰਦੀ ਸਵਾਗਤ ਲਈ ਤਿਆਰ ਮੁਸ਼ਕਣੀ।
ਸਭ ਦੁਨੀਆਂ ਨੂੰ ਵੰਡਣ ਸਤਿਗੁਰ ਦਿਤੀ ਜੋ ਕਰਤਾਰ ਮੁਸ਼ਕਣੀ।
ਅੱਕਦੀ ਥੱਕਦੀ ਕਦੇ ਨ ਵੇਖੀ ਰਹਿੰਦੀ ਸੀ ਇਕਸਾਰ ਮੁਸ਼ਕਣੀ।
ਪਰਖਣ ਲਈ ਕਈ ਸ਼ਖਸ਼ ਬੁਲੇ ਪਰ ਨ ਮੰਨੀ ਹਾਰ ਮੁਸ਼ਕਣੀ।

ਹਸਦੀ ਖੇਡਦੀ ਛਡ ਤੁਰ ਗਿਆ ਚਿਹਰੇ ਤੇ ਦਿਲਦਾਰ ਮੁਸ਼ਕਣੀ।
ਸਾਂਭ ਲਈ "ਜਗਜੀਤ" ਬੀਰ' ਜੀ ਝੱਟ ਪੱਟ ਵਕਤ ਸੰਭਾਰ ਮੁਸ਼ਕਣੀ।
ਅਜ ਇਹਨਾਂ ਚੋਂ ਨਜ਼ਰ ਆ ਰਹੀ ਉਹੋ ਹਰ ਪਰਕਾਰ ਮੁਸ਼ਕਣੀ।
ਪ੍ਰੇਰਕ ਹੋ ਹਰਿ ਆਤਮਾ ਨੂੰ ਜੋ ਵੰਡ ਰਹੀ ਹੈ ਪਿਆਰ ਮੁਸ਼ਕਣੀ।

ਮਿਕਨਾਤੀਸੀ ਤੱਕਣੀ:- ਮੇਰੇ ਮਾਹੀ 'ਪ੍ਰਤਾਪ ਗੁਰੂ' ਦੀ ਡਾਢੀ ਸੀ ਅਕਸੀਰ ਤਕਣੀ।
ਲੰਘ ਨੈਣਾਂ ਚੋਂ ਦਿਲ ਤੇ ਪੈਂਦੀ ਦਿੰਦੀ ਮਨ ਨੂੰ ਚੀਰ ਤੱਕਣੀ।
ਕੰਵਲ ਸਮਾਨ ਨੇਤਰਾਂ ਵਿਚੋਂ ਨਿਕਲੇ ਵਾਂਗ ਸਮੀਰ ਤੱਕਣੀ।
ਬਿਸਮਿਲ ਕਰਦੀ ਉਡਦੀਆਂ ਰੂਹਾਂ ਹੈ ਸੀ ਉਡਣਾ ਤੀਰ ਤੱਕਣੀ।
ਇਕੋ ਵਾਰ ਤਕਿਆਂ, ਡਿਠਾ ਬਦਲ ਦਿੰਦੀ ਤਕਦੀਰ ਤੱਕਣੀ।
ਪਲਕ ਝਲਕ ਵਿਚ ਬਦਲ ਦੇਂਵਦੀ ਲਖ ਗੁਨਾਹ ਤਕਸੀਰ, ਤੱਕਣੀ।
ਲਖਾਂ ਰਾਂਝੇ ਜੋਗੀ ਕਰ ਗਈ ਬਣਕੇ ਧੀਦੋ ਹੀਰ ਤੱਕਣੀ।
ਪਲ ਵਿਚ ਅਕਸ ਲਵੇ ਹਰ ਸ਼ੈ ਦਾ ਕੈਮਰੇ ਦੀ ਝਲਕੀਰ ਤੱਕਣੀ।
ਮੁਨਕਰ ਨੂੰ ਸ਼ੈਦਾਈ ਕਰਦੀ ਪ੍ਰੇਮ ਭਰੀ ਤਕਰੀਰ ਤਕਣੀ।
ਦੀਦ ਪਿਆਸੇ ਦਰਸ਼ਕ ਦੇ ਲਈ ਗੰਗਾ ਦਾ ਸੀ ਨੀਰ ਤੱਕਣੀ।
ਲਖਾਂ ਹਜ਼ਾਰਾਂ ਕਾਸੇ ਭਰਦੀ ਰਹਿਮਤ ਭਰੀ ਅਮੀਰ ਤੱਕਣੀ।
ਰਿਧਾਂ ਸਿਧਾਂ ਨਿਧਾਂ ਪਾਕੇ ਹੈ ਸੀ ਫੇਰ ਫਕੀਰ ਤਕਣੀ।
ਬੇ ਸਹਾਰੇ ਸਿਖਾਂ ਵਾਸਤੇ ਹੈ ਸੀ ਮਦਦ ਗੀਰ ਤਕਣੀ।
ਸੋਕ ਸਾਗਰੋਂ ਪਲ ਵਿਚ ਕਢਦੀ ਹੈ ਸੀ ਮਾਹੀ ਗੀਰ ਤਕਣੀ।
ਉਸਦਾ ਭੇਦ ਨ ਪਾ ਸਕਿਆ ਕੋਈ, ਡਾਢੀ ਸੀ ਗੰਭੀਰ ਤਕਣੀ।
ਕਾਲ ਕੈਮਰੇ ਨਾਲ ਲੁਹਾਕੇ ਦੇ ਗਿਆ ਜੋ ਤਸਵੀਰ ਤਕਣੀ।
ਨਵੀਂ ਮੁਰੀਦ ਮੁਠਣ ਦੀ ਖਾਤਰ ਗਈ ਪ੍ਰਲੋਕ ਅਖੀਰ ਤਕਣੀ।
ਹਰ ਦਰਸ਼ਕ ਨੂੰ ਯਾਦ ਰਹੇ ਸਦ 'ਆਤਮਾ' ਆਲਮਗੀਰ ਤਕਣੀ।

# ਅਟਲ ਪਰਤਾਪੀ ਮਹਿਮਾ

ਲੇਖਕ-ਜੋਗਾ ਸਿੰਘ ਨਾਮਧਾਰੀ

ਸਤਿਜੁਗ ਵਿਚ ਹਰੀ ਬਾਵਨ ਦਾ ਰੂਪ ਧਾਰ, ਬਾਲੀ ਜੈਸੇ ਰਾਜੇ ਨੂੰ ਸੀ ਮਾਇਆ ਨਾਲ ਛਲਿਆ।
ਤ੍ਰੇਤੇ ਵਿਚ ਹਰੀ ਜੀਓ ਰਾਮ ਚੰਦ੍ਰ ਬਣ, ਰਾਵਣ ਜੈਸੇ ਮੂਰਖ ਨੂੰ ਸੀ ਦੋਜ਼ਕਾਂ ਚ ਘਲਿਆ।
ਦੁਆਪਰ ਚ ਪ੍ਰਭੂ ਜੀ ਮੁਰਲੀ ਮਨੋਹਰ ਬਣ, ਕੰਸ ਜੈਸੇ ਰਾਜੇ ਨੂੰ ਫੜ ਕੇਸਾਂ ਤੋਂ ਉਥਲਿਆ।
ਕਲਿਜੁਗ ਵਿਚ ਗੁਰੂ ਨਾਨਕ ਦਾ ਰੂਪ ਧਾਰ, ਪਾਪਾਂ ਦੀ ਹਨੇਰੀ ਨੂੰ ਸੀ ਨਾਮ ਨਾਲ ਠਲਿਆ।
ਏਸੇ ਹੀ ਪ੍ਰੰਪਰਾ ਚ ਅਜ ਤੋਂ ਸੌ ਸਾਲ ਪਹਿਲਾਂ, ਭੈਣੀ ਸਾਹਿਬ ਵਿਖੇ ਅਵਤਾਰ ਇਕ ਆਇਆ ਸੀ।
ਵਡ ਪ੍ਰਤਾਪੀ ਪ੍ਰਤਾਪ ਗੁਰੂ ਸੀ ਉਹ, ਗੁਰੂ ਹਰੀ ਸਿੰਘ ਮਾਤਾ ਜੀਵਨ ਜੀ ਦਾ ਜਾਇਆ ਸੀ।
ਜੀਂਦੇ ਹੀ ਪ੍ਰਕਾਸ਼ ਜਿਹਦੇ ਦੂਰ ਹੀ ਹਨੇਰ ਹੋਇਆ, ਚਾਰੇ ਪਾਸੇ ਰੌਣਕਾਂ ਤੇ ਜੱਗ ਰੁਸ਼ਨਾਇਆ ਸੀ।
ਦਾਤੇ ਗੁਰਾਂ ਦੇ ਸਰੂਪ ਵਿਚ ਦਰਸ ਦੇਵੇ, ਦੇ ਨਿਹੰਗ ਸਿੰਘਾਂ ਦੇ ਭਰਮ ਨੂੰ ਮਟਾਇਆ ਸੀ।

ਰੱਤਿਆਂ ਦੇ ਉਤੇ ਸੀ ਕਿਰਨ ਜਦੋਂ ਉਹਦੀ ਪਈ,ਪੁਲਿਸ ਚੌਂਕੀ ਚੁਕਣੇ ਦਾ ਫੈਸਲਾ ਸੁਣਾਇਆ ਸੀ।
ਸੜ ਰਹੇ ਜੁਗ ਵਿਚ ਪਾਪੀਆਂ ਦੇ ਤਾਰਨੇ ਨੂੰ, ਨਾਮ ਤੇ ਬਾਣੀ ਦਾ ਪ੍ਰਵਾਹ ਅਥਾਹ ਚਲਾਇਆ ਸੀ।
ਘਰ ਘਰ ਵਰਨੀਆਂ ਤੇ ਹੋਮ ਜਗ ਹੋਣ ਲਗੇ,ਮਨ ਹਰ ਕੂਕੇ ਦਾ ਮੰਦਰ ਬਨਾਇਆ ਸੀ।
ਹਿੰਦੂ ਸਿਖ ਮਿਲਾਪ ਨਾਨਕ ਨਾਮ ਲੇਵਾ ਕਾਨਫ੍ਰੰਸਾਂ ਕਰ,ਰਲਮਿਲ ਬੈਠਣੇ ਦਾ ਸਬਕ ਸਿਖਾਇਆ ਸੀ।
ਖਤਮ ਹੁੰਦੀ ਦੇਖ ਸੰਗੀਤ ਕਲਾ ਸਿਖਾਂ ਵਿਚੋਂ, ਭੈਣੀ ਸਾਹਿਬ ਵਿਖੇ ਸੰਗੀਤਕਾਰਾ ਨੂੰ ਬੁਲਾਇਆ ਸੀ।
ਸੁਧ ਪਾਠ, ਸ਼ੁਧ ਸੰਗੀਤ ਸੁਣ ਰਾਗਾਂ ਵਿਚ, ਪੁਰਾਤਨ ਸੰਗੀਤ ਦੀ ਕਲਾ ਨੂੰ ਜਗਾਇਆ ਸੀ।
ਭੈਣੀ ਤੇ ਜੀਵਨ ਨਗਰ ਗਊਆਂ ਦੇ ਬਣਾ ਫਾਰਮ, ਗਊ ਪਾਲਕ ਹੋਣ ਦੇ ਫਰਜ ਨੂੰ ਨਿਭਾਇਆ ਸੀ।
ਘੁੜ ਦੌੜ ਨੇਜਾ ਬਾਜੀ ਕੁਸ਼ਤੀ ਦਾ ਬਣ ਧਨੀ, ਛੋਟੀਆਂ ਦੇ ਸਿੰਘਾਂ ਨੂੰ ਰਸਾ ਕਸ਼ੀ ਚ ਜਿਤਾਇਆ ਸੀ।
ਚੀਨੀ ਵਾਲੇ ਗੁਰੂ ਦੀ ਚਲਾਈ ਲਹਿਰ ਕਾਇਮ ਰਖ,ਗੁਲਾਮ ਹੋਈ ਹਿੰਦ ਨੂੰ ਅੰਗ੍ਰੇਜਾਂ ਤੋਂ ਛੁਡਾਇਆ ਸੀ।
ਆਣ ਵਾਲੇ ਸਮੇਂ ਦਾ ਪਹਿਲਾਂ ਹੀ ਅੰਦਾਜ ਲਾਕੇ,ਰਾਵੀ ਪਾਰ ਜਾਣ ਦਾ ਹੁਕਮ ਸੁਣਾਇਆ ਸੀ।
ਬੰਜਰ ਅਬਾਦ ਕਰ ਲੰਗਰ ਦੌਲਤ ਵੰਡ,ਉਜੜ ਆਏ ਸਿਖਾਂ ਨੂੰ ਮੁੜਕੇ ਵਸਾਇਆ ਸੀ।
ਦੇਸ਼ ਤੇ ਵਿਦੇਸ਼ਾਂ ਵਿਚ ਕਰਕੇ ਬੇਅੰਤ ਦੌਰੇ,ਭੁਲੇ ਹੋਏ ਸਿਖਾਂ ਨੂੰ ਸਿਧੇ ਰਾਹੇ ਪਾਇਆ ਸੀ।
ਗੁਰੂ ਪ੍ਰਤਾਪ ਜੀਓ ਚੋਜ ਤੇ ਅਨੇਕ ਕੀਤੇ, ਲੇਖਣੀ ਮੇਰੀ ਤੋਂ ਸਾਰੇ ਲਿਖੇ ਨਹੀਂ ਜਾਂਵਦੇ।
ਬੇਦ ਤੇ ਗ੍ਰੰਥ ਤੇਰੀ ਮਹਿਮਾ ਨ ਜਾਣ ਸਕਣ, ਜਾਣ ਸਕਣ ਸੋਈ ਜੋ ਤੇਰੇ ਮਨ ਭਾਂਵਦੇ।
ਰਲ ਮਿਲ ਸ਼ਤਾਬਦੀ ਮਨਾਣ ਤੇਰੀ ਨਾਮਧਾਰੀ, ਯਾਦ ਕਰ ਤੈਨੂੰ ਉਪਕਾਰ ਤੇਰੇ ਗਾਂਵਦੇ।
ਚਰਨੀ ਲਾ ਰਖੋ ਪੀਆ ਔਗਣ ਨ ਚਿਤਾਰੋ ਸਾਡੇ, ਹਰ ਪਲ ਛਿਨ ਰਹੀਏ ਤੈਨੂੰ ਹੀ ਧਿਆਂਵਦੇ।

# ਭੈਣੀ ਵਾਲਾ ਪੀਰ

ਇਕਬਾਲ ਸਿੰਘ ,ਮਨਚੰਦਾ'

"ਵਸ ਗਈ ਮਨ ਮੇਰੇ ਉਹਦੀ ਤਸਵੀਰ ਨੀ॥
ਆਖਦੇ ਨੇ ਲੋਕੀਂ ਜੀਹਨੂੰ ਭੈਣੀ ਵਾਲਾ ਪੀਰ ਨੀ॥
ਮਿਠੀ ਬੋਲੀ ਬੋਲ ਓਹਨੇ ਜਗ ਸਾਰਾ ਸੀ ਮੋਹ ਲਿਆ,
ਪ੍ਰੇਮ ਦੀਆਂ ਡੋਰਾਂ ਪਾਕੇ ਦਿਲ ਸਾਡਾ ਖੋਹ ਲਿਆ,
ਯਾਦ ਕਰ ਕਰ ਵਗੇ ਅਖੀਆਂ ਚੋਂ ਨੀਰ ਨੀ। ਆਖਦੇ ਨੇ ਲੋਕੀਂ.......
ਓਸ ਦਿਆਂ ਨੈਣਾਂ ਵਿਚ ਨਾਮ ਦਾ ਖੁਮਾਰ ਸੀ,
ਓਹਦੀ ਤਕਣੀ ਨੇ ਕੀਤਾ ਬਉਰਾ ਸੰਸਾਰ ਸੀ,
ਆਂਵਦਾ ਨ ਚੈਨ ਦਿਲ ਧਰਦਾ ਨ ਧੀਰ ਨੀ। ਆਖਦੇ ਨੇ ਲੋਕੀਂ........
ਸਾਜ ਉਤੇ ਰਾਗ ਜਦੋਂ ਪਿਆਰ ਦੇ ਸੀ ਗਾਂਵਦਾ,
ਮਸਤੀ ਦਾ ਖੇੜਾ ਤਦੋਂ ਸਭ ਤੇ ਸੀ ਛਾਂਵਦਾ,
ਓਹਦੀਆਂ ਅਦਾਵਾਂ ਕੀਤਾ ਮੈਨੂੰ ਦਿਲਗੀਰ ਨੀ। ਆਖਦੇ ਨੇ ਲੋਕੀਂ.......
ਸਾਰੇ ਜਗ ਨਾਲੋਂ ਓਹਦਾ ਵਡਾ ਪਰਤਾਪ ਨੀ,
ਦੁਖੀਆਂ ਗਰੀਬਾਂ ਦਾ ਉਹ ਸਦਾ ਮਾਈ ਬਾਪ ਨੀ,
ਓਸਦੇ ਵਿਛੋੜੇ ਲੀਤਾ ਸੀਨਾ ਮੇਰਾ ਚੀਰ ਨੀ। ਆਖਦੇ ਨੇ ਲੋਕੀਂ.......

